# ਰਾਤ ਬਾਕੀ ਹੈ

ਕੱਤੇ ਦਾ ਮਹੀਨੇ ਜਿਵੇਂ ਕਿਸਾਨ ਦੀ ਮਿਹਨਤ ਦਾ ਇਮਤਿਹਾਨ ਲੈਂਦਾ ਹੈ, ਸੁੱਚਾ ਪਿਆਰ ਜਵਾਨੀ ਦੀ ਅਰਾਧਨਾ ਮੰਗਦਾ ਹੈ। ਸਰੀਰਕ ਤੇ ਮਾਨਸਕ ਰੱਜ ਲਈ ਕੰਵਲ ਦਾ ਇਹ ਨਾਵਲ ਜਵਾਨ ਲਹੂ ਨੂੰ ਭਰ ਮਿਹਨਤ ਲਈ ਵੰਗਾਰਦਾ ਹੈ। ਭਰ ਮਿਹਨਤ ਨਾਲ ਇਨ੍ਹਾਂ ਦੋਹਾਂ ਬੂਟਿਆਂ ਨੂੰ ਫੁੱਲ ਪੈਂਦੇ ਹਨ ਤੇ ਪੜ੍ਹਨ ਵਾਲੇ ਦੀਆਂ ਨਾੜਾਂ ਵਿਚ ਲਹੂ ਰੰਗਲਾ ਹੋ ਉਠਦਾ ਹੈ।

ਗਲਤ ਨਜ਼ਾਮ ਦੀਆਂ ਗਲਤ ਕੀਮਤਾਂ ਜਦੋਂ ਅਮਰ ਵੇਲ ਵਾਂਗ ਫਲਦੀਆਂ ਹਨ, ਫੁੱਲਾਂ ਵਰਗੇ ਮੂੰਹ ਟੁੱਟ ਜਾਂਦੇ ਹਨ, ਜਵਾਨੀ ਜ਼ਹਿਰ ਪੀਂਦੀ ਹੈ ਤੇ ਕੜੀ ਵਰਗੇ ਬੁੱਤ ਪੈਰਾਂ ਵਿਚ ਡਿੱਗ ਸਾਹ ਤੋੜਦੇ ਹਨ। ਪੜ੍ਹਨ ਵਾਲੇ ਦਾ ਲਹੂ ਰੋਹ ਖਾਂਦਾ ਹੈ।

ਪੰਜਾਬੀ ਵਿਚ ਇਹ ਪਹਿਲਾ ਨਾਵਲ ਹੈ, ਜਿਸ ਦੇ ਕਿਰਦਾਰ ਮਿਹਨਤ ਅਤੇ ਸਰਮਾਏਦਾਰੀ ਦੀ ਸਿੱਧੀ ਟੱਕਰ ਨੂੰ ਆਪਣੇ ਪਿੰਡੇ 'ਤੇ ਝੱਲਦੇ ਹਨ ਤੇ ਫੇਰ ਗ਼ਲਤ ਨਜ਼ਾਮ 'ਤੇ ਨਿਰਾ ਰੋਸ ਕਰਦੇ, ਉਹਦੇ ਕਾਰਨਾਂ ਨੂੰ ਢੂੰਡਦੇ ਹਨ। ਰਾਤ ਬਾਕੀ ਹੈ, ਪਰ ਲੋਕਾਂ ਤੋਂ ਕੁਰਬਾਨ ਹੁੰਦੇ ਲੋਕਾਂ ਦਾ ਜੀਵਨ, ਹਨੇਰੇ ਵਿਚ ਇਕ ਲੋਅ ਕਰਦਾ ਹੈ।

-ਅੰਮ੍ਰਿਤਾ ਪ੍ਰੀਤਮ

## ਜਸਵੰਤ ਸਿੰਘ ਕੰਵਲ ਦੀਆਂ ਹੋਰ ਰਚਨਾਵਾਂ

ਨਾਵਲ:
1. ਸੱਚ ਨੂੰ ਫਾਂਸੀ-1944
2. ਪਾਲੀ-1946
3. ਪੂਰਨਮਾਸ਼ੀ-1949
4. ਰਾਤ ਬਾਕੀ ਹੈ-1954
5. ਸਿਵਲ ਲਾਈਨਜ਼-1956
6. ਰੂਪਧਾਰਾ-1959
7. ਹਾਣੀ-1961
8. ਭਵਾਨੀ-1963
9. ਮਿੱਤਰ ਪਿਆਰੇ ਨੂੰ-1966
10. ਤਾਰੀਖ਼ ਵੇਖਦੀ ਹੈ-1967
11. ਜੇਰਾ-1968
12. ਬਰਫ਼ ਦੀ ਅੱਗ-1970
13. ਲਹੂ ਦੀ ਲੋਅ-1975
14. ਮੋੜ-1980
15. ਸੁਰ ਸਾਂਝ-1984
16. ਐਨਿਆਂ 'ਚੋਂ ਉਠੋ ਸੂਰਮਾ-1985
17. ਅਹਿਸਾਸ-ਵਾਰਤਾਲਾਪ-1990
18. ਖ਼ੂਬਸੂਰਤ ਦੁਸ਼ਮਣ-1992
19. ਤੌਸ਼ਾਲੀ ਦੀ ਹੰਸੋ-1993
20. ਰੂਪਮਤੀ-1996
21. ਖ਼ੂਨ ਕੇ ਸੋਹਿਲੇ ਗਾਵੀਅਹਿ-1996
22. ਮੁਕਤੀ ਮਾਰਗ-ਵਾਰਤਾਲਾਪ-1997
23. ਇਕ ਹੋਰ ਹੈਲਨ-2001
24. ਸੁੰਦਰਾਂ-2005
25. ਲੱਧਾ ਪਰੀ ਨੇ ਚੰਨ ਉਜਾੜ ਵਿਚੋਂ 2006

### ਬੱਚਿਆਂ ਤੇ ਗਭਰੂਟਾਂ ਲਈ ਨਾਵਲ

1. ਹੁਨਰ ਦੀ ਜਿੱਤ-1964
2. ਜੰਗਲ ਦੇ ਸ਼ੇਰ-1974
3. ਸੂਰਮੇ-1978
4. ਮੂਮਲ-1983
5. ਨਵਾਂ ਸੰਨਿਆਸ-1993
6. ਕਾਲਾ ਹੰਸ-1994
7. ਸ਼ੀਲ ਦੇ ਮੋਤੀ-1995

### ਕਹਾਣੀ ਸੰਗ੍ਰਹਿ

1. ਕੰਡੇ -1950
2. ਜ਼ਿੰਦਗੀ ਦੂਰ ਨਹੀਂ-1953
3. ਸੰਧੂਰ-1957
4. ਰੂਪ ਦੇ ਰਾਖੇ-1960
5. ਫੁੱਲਾਂ ਦਾ ਮਾਲੀ-1962
6. ਰੂਹ ਦਾ ਹਾਣ-1966
8. ਹਉਕਾ ਤੇ ਮੁਸਕਾਣ-1970
9. ਮਾਈ ਦਾ ਲਾਲ-1972
7. ਗਵਾਚੀ ਪੱਗ-1985
10. ਜੰਡ ਪੰਜਾਬ ਦਾ-1995
11. ਚਿੱਕੜ ਦੇ ਕੰਵਲ-1996
12. ਲੰਮੇ ਵਾਲਾਂ ਦੀ ਪੀੜ-1998

### ਸਿਆਸੀ ਵੀਚਾਰ

1. ਜਿੱਤਨਾਮਾ-1985
2. ਸਿਖ ਜਦੋਜਹਿਦ-1987
3. ਜਦੋਜਹਿਦ ਜਾਰੀ ਰਹੇ-1987
4. ਕੰਵਲ ਕਹਿੰਦਾ ਰਿਹਾ-1998
5. ਪੰਜਾਬ ਦਾ ਸੱਚ-1999
6. ਆਪਣਾ ਕੌਮੀ ਘਰ-1994
7. ਸਾਡੇ ਦੋਸਤ ਸਾਡੇ ਦੁਸ਼ਮਣ-1996
8. ਹਾਲ ਮੁਰੀਦਾਂ ਦਾ-1995
9. ਸਚੁ ਕੀ ਬੇਲਾ-2005

### ਵਾਰਤਕ ਕਾਵਿ ਸੰਗ੍ਰਹਿ

1. ਜੀਵਨ ਕਣੀਆਂ-1943
2. ਭਾਵਨਾ-1961
3. ਸਾਧਨਾ-2002

### ਰੇਖਾ ਚਿੱਤਰ

1. ਗੋਰਾ ਮੁੱਖ ਸੱਜਣਾ ਦਾ-1974
2. ਸੂਹੂ ਦਾ ਮੋਤੀ-1980
3. ਮਰਨ ਮਿੱਤਰਾਂ ਦੇ ਅੱਗੇ -1980

# ਰਾਤ ਬਾਕੀ ਹੈ

ਜਸਵੰਤ ਸਿੰਘ ਕੰਵਲ



**Raat Bakki Hai**

*by*

Jaswant Singh Kanwal

2015
Lokgeet Parkashan
S.C.O. 26-27, Sector 34 A, Chandigarh-160022
India
Ph. +91-172-5077427, 5077428
Printed & bound at Unistar Books Pvt. Ltd.
301, Industrial Area, Phase-9,
S.A.S. Nagar, Mohali-Chandigarh (India)
email : unistarbooks@gmail.com
website : www.unistarbooks.com



...ਲੋਅ ਮੁਸਕਾਂਦੀ ਹੈ।

ਮੈਂ ਸਰਦਾਰ ਜਸਵੰਤ ਸਿੰਘ ਜੀ ਕੰਵਲ ਦਾ ਨਵਾਂ ਨਾਵਲ ਰਾਤ ਬਾਕੀ ਹੈ-ਪੜ੍ਹਿਆ ਹੈ। ਕੰਵਲ ਜੀ ਬੜੇ ਹੰਢੇ-ਵਰਤੇ ਤਜਰਬੇਕਾਰ ਨਾਵਲਕਾਰ ਹਨ। ਉਨ੍ਹਾਂ ਦੇ ਲਿਖਣ-ਢੰਗ ਵਿਚ ਬੜੀ ਖਿੱਚ ਹੈ, ਕਸ਼ਿਸ਼ ਹੈ। ਨਾਵਲ ਪੜ੍ਹ ਕੇ ਬੜਾ ਰਸ ਮਾਣਿਆ ਹੈ। ਨਾਵਲ ਬੜੀ ਉੱਚੀ ਪੱਧਰ ਦਾ ਹੈ ਅਤੇ ਨਵੇਂ ਰਾਹ ਉਲੀਕਦਾ ਹੈ।

ਕੰਵਲ ਬੜੇ ਜ਼ੋਰ ਤੇ ਭਾਵੁਕਤਾ ਨਾਲ 'ਪਿਆਰ' ਨੂੰ ਬਿਆਨ ਕਰਦਾ ਹੈ। ਉਸ ਦੀ ਰਚਨਾ ਪਿਆਰ ਨੂੰ ਸਾਕਾਰ ਬਣਾ ਦੇਂਦੀ ਹੈ। ਉਸ ਵਿਚ ਇਤਨਾ ਜਜ਼ਬਾ ਹੈ ਕਿ ਪਾਠਕ ਆਪਣਾ ਆਪ ਭੁੱਲ ਜਾਂਦਾ ਹੈ ਅਤੇ ਅਭੋਲ ਹੀ ਆਪਣੇ ਆਪ ਨੂੰ ਨਾਵਲ ਦਾ ਇੱਕ ਪਾਤਰ ਸਮਝਣ ਲੱਗ ਪੈਂਦਾ ਹੈ।

ਨਾਵਲ ਦਾ ਹੀਰੋ ਇੱਕ ਵਰਕਰ ਹੈ। ਦਰਮਿਆਨੇ ਦਰਜੇ ਦਾ ਕਿਸਾਨ ਹੈ, ਉਹ ਕਿਸਾਨ ਮੋਰਚੇ ਲੜਦਾ ਹੈ। ਨਵਾਂ ਸਮਾਜ ਸਿਰਜਣ ਦੇ ਸੁਪਨੇ ਲੈਂਦਾ ਹੈ ਅਤੇ ਇਨ੍ਹਾਂ ਸੋਹਣੇ ਸੁਪਨਿਆਂ ਨੂੰ ਸਾਕਾਰ ਕਰਨ ਲਈ ਉਹ ਜਾਨ ਕੁਰਬਾਨ ਕਰ ਜਾਂਦਾ ਹੈ।

ਜ਼ਿੰਦਗੀ ਨੂੰ, ਜ਼ਿੰਦਗੀ ਦੇ ਸੰਗਰਾਮਾਂ ਨੂੰ ਆਰਟ ਰਾਹੀਂ ਬਿਆਨ ਕਰਨ ਵਿਚ ਕੰਵਲ ਜੀ ਨੇ ਨਵੀਂ ਜ਼ਮੀਨ ਪਾੜੀ ਹੈ। ਉਨ੍ਹਾਂ ਨੇ ਨਾਵਲ ਕਲਾ ਨੂੰ ਹਕੀਕਤ ਦੇ ਲਾਗੇ ਲਿਆਉਣ ਲਈ ਹਕੀਕਤ ਨੂੰ ਆਰਟ ਦਾ ਸੋਹਣਾ ਚੋਗਾ ਪੁਆਉਣ ਦਾ ਬੜਾ ਵੱਡਾ ਹੰਭਲਾ ਮਾਰਿਆ ਹੈ। ਮੈਂ ਉਨ੍ਹਾਂ ਨੂੰ ਇਸ ਨਾਵਲ ਦੇ ਲਿਖਣ 'ਤੇ ਵਧਾਈ ਦੇਂਦਾ ਹਾਂ।

ਜਸਵੰਤ ਸਿੰਘ ਕੰਵਲ ਦੀ ਵਾਰਤਕ, ਵਾਰਤਕ ਨਹੀਂ, ਕਵਿਤਾ ਹੈ। ਉਸ ਦੀ ਲਿਖਤ ਬੜੀ ਭਾਵ-ਉਛਾਲਕ ਹੈ ਅਤੇ ਪਾਠਕ ਦਾ ਦਿਲ ਮੋਹ ਲੈਂਦੀ ਹੈ। ਮੈਂ ਉਸ ਤੋਂ ਅੱਗੇ ਨੂੰ ਇਸ ਤੋਂ ਵੀ ਚੰਗੇ ਨਾਵਲਾਂ ਦੀ ਆਸ ਰੱਖਦਾ ਹਾਂ, ਜਿਸ ਵਿਚ ਜ਼ਿੰਦਗੀ ਤੇ ਆਰਟ ਇਕਮਿਕ ਹੋ ਜਾਣ ਅਤੇ ਦੋਵੇਂ ਇੱਕ-ਦੂਜੇ ਨੂੰ ਸਾਰਥਕ ਬਣਾਉਣ ਵਿਚ ਵਧ ਚੜ੍ਹ ਕੇ ਹਿੱਸਾ ਪਾਉਣ।

ਸੋਹਨ ਸਿੰਘ ਜੋਸ਼
੨੦.੫.੫੫

ਡਿਸਟ੍ਰਿਕਟ ਜੇਲ੍ਹ, ਬਰੇਲੀ

ਪਿਆਰੇ ਕੰਵਲ ਜੀ

੩੦.੩.੫੬

ਪਿਆਰ। ਪਤਾ ਨਹੀਂ ਮੇਰੇ ਨਾਂ ਤੁਹਾਡਾ 'ਰਾਤੀ ਬਾਕੀ ਹੈ' ਨਾਵਲ ਪਾਰਸਲ ਕਰਕੇ ਕੀਹਨੇ ਭੇਜਿਆ ਹੈ, ਮੈਨੂੰ ਨਾਲ ਕਿਸੇ ਦੀ ਕੋਈ ਚਿੱਠੀ ਨਹੀਂ ਆਈ। ਖ਼ੈਰ, ਜਿਸ ਵੀ ਅਜਿਹਾ ਕੀਤਾ ਏ, ਮੈਂ ਉਸ ਦਾ ਬਹੁਤ ਧੰਨਵਾਦੀ ਹਾਂ ਅਤੇ ਜੇ ਤੁਸਾਂ ਭੇਜਣ ਦੀ ਖੇਚਲ ਕੀਤੀ ਹੈ ਤਾਂ ਬਹੁਤ-ਬਹੁਤ ਸ਼ੁਕਰੀਆ।

'ਰਾਤੀ ਬਾਕੀ ਹੈ' ਪੜ੍ਹਨ ਤੋਂ ਪਤਾ ਲੱਗਦਾ ਹੈ ਕਿ ਹੁਣ ਤੱਕ ਪੰਜਾਬ ਵਿਚ ਲਿਖੇ ਗਏ ਨਾਵਲਾਂ ਵਿਚੋਂ ਸਭ ਤੋਂ ਸਿਹਤਵਰ ਨਾਵਲ ਹੈ। ਇਸ ਨੇ ਜਨਤਾ ਦੇ ਕਰਮ ਖੇਤਰ ਵਿਚੋਂ ਜਨਮ ਲਿਆ ਹੈ। ਇਹ ਜਮਾਤੀ ਸੂਝ ਦੇਂਦਾ ਹੈ। ਇਸ ਵਿਚ ਅਸਲੀ ਪਿਆਰ, ਕੁਰਬਾਨੀ, ਅਮਲ, ਸਹੀ ਨਿਸ਼ਾਨਾ, ਸਹੀ ਰਾਹ, ਹਿੰਮਤ, ਜਮਾਤੀ ਲੜਾਈ, ਏਥੋਂ ਤੱਕ ਕਿ ਹਰ ਤਰ੍ਹਾਂ ਚੰਗੇਰਾ ਨਾਵਲ ਹੈ; ਜਿਹੜਾ ਕਿਰਤੀ ਜਨਤਾ ਦੀ ਤਰਜਮਾਨੀ ਕਰਦਾ ਹੈ। ਬੋਲੀ ਬਹੁਤ ਠੁੱਲੀ ਹੈ, ਪੜ੍ਹਨ ਤੋਂ ਦਿਲ ਅੱਕਦਾ ਨਹੀਂ, ਦਿਲਚਸਪੀ ਵਧਦੀ ਹੀ ਜਾਂਦੀ ਹੈ ਤੇ ਲਹੂ ਜੋਸ਼ ਖਾ ਉੱਠਦਾ ਹੈ। ਤੁਸਾਂ ਇਹ ਨਾਵਲ ਲਿਖ ਕੇ ਪੰਜਾਬੀ ਸਾਹਿਤ ਵਿਚ ਨਾਵਲਕਾਰਾਂ ਨੂੰ ਸਹੀ ਰਾਹ ਵਿਖਾਇਆ ਹੈ। ਮੈਨੂੰ ਆਸ ਹੈ, ਤੁਸੀਂ ਪੰਜਾਬੀ ਸਾਹਿਤ ਦੇ ਖ਼ਜ਼ਾਨੇ ਨੂੰ ਸਿਹਤਵਰ ਸਾਹਿਤ ਰਾਹੀਂ ਭਰਪੂਰ ਕਰਦੇ ਜਾਵੋਗੇ। ਮੈਂ ਹਮੇਸ਼ਾ ਤੁਹਾਨੂੰ ਸਰੀਰ, ਦਿਲ, ਦਿਮਾਗ ਅਤੇ ਸਮਾਜੀ ਸਿਹਤ ਵੱਲੋਂ ਤੰਦਰੁਸਤ ਵੇਖਣਾ ਚਾਹੁੰਦਾ ਹਾਂ।

ਆਪ ਦਾ ਸਾਥੀ,

ਮੋਦਨ, 'ਰਾਮ ਨਗਰੀ'

# ਅਹਿਸਾਸ

## ੧

ਸਦਕੇ ਕਰਮਧਾਰਾ ਦੇ, ਕਿਨਾਰੇ ਕਾਂਗ ਆ ਲਰਜ਼ੀ,
ਹੁਸਨਾ ਖੋਲ੍ਹ ਕੇ ਬਾਹਾਂ, ਗਲੇ ਨਾਲ ਪ੍ਰੀਤ ਜੋੜੀ ਹੈ।

ਦਸਵੀਂ ਦੇ ਇਮਤਿਹਾਨਾਂ ਵਿਚ ਹਾਲੇ ਤਿੰਨ ਮਹੀਨੇ ਬਾਕੀ ਸਨ, ਪਰ ਚਰਨ ਫਸਟ ਡਵੀਜ਼ਨ ਵਿਚ ਪਾਸ ਹੋਣ ਲਈ ਕਰੜੀ ਮਿਹਨਤ ਕਰ ਰਿਹਾ ਸੀ। ਉਸ ਨੂੰ ਪੱਕੀ ਆਸ ਸੀ ਕਿ ਜਾਗੀਰਦਾਰ ਨਰਿੰਦਰ ਪਾਲ ਸਿੰਘ ਆਪਣੇ ਵਾਅਦੇ ਅਨੁਸਾਰ ਪੁਲੀਸ ਵਿਚ ਹਵਾਲਦਾਰ ਭਰਤੀ ਕਰਵਾ ਦੇਵੇਗਾ। ਇਸੇ ਕਾਰਨ ਉਹ ਜਾਗੀਰਦਾਰ ਦੇ ਲੜਕੇ ਜੋਗਿੰਦਰਪਾਲ ਨੂੰ ਆਪਣੇ ਨਾਲ ਪੜ੍ਹਾ ਰਿਹਾ ਸੀ। ਪਾਲ ਦਾ ਪੜ੍ਹਨ ਵਿਚ ਉੱਕਾ ਹੀ ਮਨ ਨਹੀਂ ਲੱਗਦਾ ਸੀ, ਸਗੋਂ ਉਹ ਉਲਟਾ ਚਰਨ ਸਿੰਘ ਨੂੰ ਸ਼ਿਕਾਰ ਖਿੱਚ ਤੁਰਦਾ।

ਚਰਨ ਹੋਣਹਾਰ ਹੋਣ ਨਾਲ ਥੋੜ੍ਹਾ ਜਜ਼ਬਾਤੀ ਵੀ ਸੀ। ਉਹ ਆਪੇ ਨੂੰ ਸਦਾ ਪ੍ਰਸੰਨ ਅਤੇ ਹੌਲਾ ਫੁੱਲ ਮਹਿਸੂਸ ਕਰਦਾ। ਉਸ ਦੀਆਂ ਮਾਨਸਿਕ ਰੁਚੀਆਂ ਧਰਤੀ ਤੋਂ ਉੱਠ ਕੇ ਬ੍ਰਿਛਾਂ ਦੀਆਂ ਟੀਸੀਆਂ, ਹਵੇਲੀਆਂ ਦੇ ਕਿੰਗਰਿਆਂ ਅਤੇ ਅਸਮਾਨ ਦੇ ਤਾਰਿਆਂ ਨਾਲ ਕੁਤਕੁਤਾਰੀਆਂ ਕਰਦੀਆਂ ਰਹਿੰਦੀਆਂ। ਭਰੀ ਸਿਹਤ ਨਾਲ ਜਦੋਂ ਗਰਾਊਂਡ ਵਿਚ ਖੇਡਦਾ ਹਾਣੀਆਂ ਨੂੰ ਖੜ੍ਹਿਆਂ ਖੜੋਤਿਆਂ ਛੱਡ ਜਾਂਦਾ। ਉਸ ਦੀ ਤੱਕਣੀ ਵਿਚ ਕੁਦਰਤੀ ਇਹ ਸਿਫ਼ਤ ਸੀ, ਜਿਸ ਨੂੰ ਵੀ ਦੇਖਦਾ, ਉਹ ਹੁਸੀਨ ਹੋ ਜਾਂਦਾ ਅਤੇ ਵੇਖਣ ਵਾਲੇ ਦੇ ਦਿਲ ਜ਼ਿੰਦਗੀ ਦਾ ਅਹਿਸਾਸ ਜਾਗ ਪੈਂਦਾ। ਗੁਰਪੁਰਬ ਦੇ ਮੌਕੇ ਉਸ ਦੀ ਕਵਿਤਾ ਦੇ ਮਿੱਠੇ ਬੋਲ ਸੁੱਤਿਆਂ ਦੇ ਦਿਲ ਨੂੰ ਅੰਦਰੋਂ-ਬਾਹਰੋਂ ਝੂੰਮਣ ਲਾ ਦੇਂਦੇ। ਚਰਨ ਜੋਧਪੁਰ ਹਾਈ ਸਕੂਲ ਦੀ ਜਿੰਦ-ਜਾਨ ਸੀ ਅਤੇ ਪਿੰਡ ਦੇ ਮੁੱਛ ਫੁੱਟਦੇ ਗੱਭਰੂਆਂ ਵਿਚ ਉਸ ਦੀ ਖ਼ਾਸ ਥਾਂ ਸੀ।

ਸਾਰੇ ਸਕੂਲ ਵਿਚ ਉਹ ਆਪਣੇ ਦੋ ਹੀ ਮਿੱਤਰ ਸਮਝਦਾ ਸੀ, ਭਰਪੂਰ ਤੇ ਜੋਗਿੰਦਰਪਾਲ। ਪਾਲ ਉਸ ਨੂੰ ਮੌਜ ਮੇਲੇ ਲਈ ਵਰਤਦਾ, ਪਰ ਭਰਪੂਰ ਦੀ ਯਾਰੀ ਦੀ ਉਹ ਦਿਲੋਂ ਕਦਰ ਕਰਦਾ ਸੀ। ਭਰਪੂਰ ਨੇ ਉਸ ਨੂੰ ਕਦੇ ਗ਼ਲਤ ਰਾਏ ਨਹੀਂ ਦਿੱਤੀ ਸੀ। ਉਹ ਉਸ ਦੀ ਗਾਉਂਦੀ ਅਵਾਜ਼ 'ਤੇ ਬੁਰੀ ਤਰ੍ਹਾਂ ਮੋਹਿਤ ਸੀ। ਉਨ੍ਹਾਂ ਦੀ ਯਾਰੀ ਦੀ ਬੁਨਿਆਦ ਹੀ ਚਰਨ ਦੀ ਮਿੱਠੀ ਅਵਾਜ਼ ਸੀ। ਪਾਲ ਨੂੰ ਪੜ੍ਹਾਈ ਦੀ ਖ਼ਾਸ ਲੋੜ ਨਹੀਂ ਸੀ ਅਤੇ ਨਾ ਹੀ ਉਸ ਕਦੇ ਫ਼ਿਕਰ ਅਨੁਭਵ ਕੀਤਾ ਸੀ। ਉਹ ਪੜ੍ਹਾਈ ਨੂੰ ਇੱਕ ਫ਼ਜ਼ੂਲ ਸ਼ੁਗਲ ਸਮਝਦਾ, ਪਰ ਚਰਨ ਤੇ ਭਰਪੂਰ ਅੱਗੇ ਕੁਝ ਬਣਨ ਦਾ ਨਿਸ਼ਾਨਾ ਸੀ। ਖ਼ਾਸਕਰ ਚਰਨ ਆਪਣੇ ਪਿਤਾ ਦੀ ਲਹੂ-ਪਸੀਨੇ ਦੀ ਕਮਾਈ ਨੂੰ ਅਜਾਈਂ ਨਹੀਂ ਜਾਣ ਦੇਣਾ ਚਾਹੁੰਦਾ ਸੀ।

ਇਨ੍ਹਾਂ ਦਿਨਾਂ ਵਿਚ ਪਾਲ ਨੇ ਸ਼ਿਕਾਰ ਦੀ ਚੀਰ-ਫਾੜ ਲਈ ਵੱਡੇ ਫਲ ਵਾਲਾ ਇੱਕ ਚਾਕੂ ਖਰੀਦਿਆ। ਸਕੂਲ ਟਾਈਮ ਤੋਂ ਪਹਿਲਾਂ ਬਟਨ ਦਬਾ ਕੇ ਫਲ ਬਾਹਰ ਕੱਢਦਿਆਂ ਉਸ ਚਰਨ ਨੂੰ ਆਖਿਆ,

"ਹੁਣ ਸ਼ਿਕਾਰ ਦਾ ਸੁਆਦ ਆਇਆ ਕਰੇਗਾ।" ਉਸ ਚਾਕੂ ਨਾਲ ਵਾ ਨੂੰ ਚੀਰਿਆ ਤੇ ਮੁੜ ਚਾਕੂ ਡੈਸਕ ਵਿਚ ਗੱਡ ਦਿੱਤਾ।

"ਮੌਕਾ ਪੈਣ 'ਤੇ ਤੇਰੇ ਕੋਲੋਂ ਚਾਕੂ ਵੀ ਨਹੀਂ ਵਾਹਿਆ ਜਾਣਾ।"

ਚਰਨ ਨੇ ਮੁਤਾਬਕ ਹੀ ਕਿਹਾ।

"ਤੂੰ ਸਾਬਤੇ ਮਿਰਗ ਦੀਆਂ ਆਂਦਰਾਂ ਬਾਹਰ ਆਉਂਦੀਆਂ ਵੇਖੀਆਂ?"

"ਤੇਰਾ ਐਨਾ ਜੇਰਾ?"

"ਜੇਰਾ ਵੇਖਣਾ ਏ ਤਾਂ ਹੱਥ ਰੱਖ ਹੇਠਾਂ?"

"ਆ ਪਿਆ ਏ।" ਚਰਨ ਨੇ ਨਿਧੜਕ ਹੱਥ ਦੀ ਤਲੀ ਡੈਸਕ 'ਤੇ ਪਾ ਦਿੱਤੀ।

ਪਾਲ ਨੇ ਚਾਕੂ ਉਗਰ ਕੇ ਚਰਨ ਨੂੰ ਡਰਾਇਆ। ਪਰ ਚਰਨ ਉਸ ਵੱਲ ਦੇਖ ਕੇ ਮੁਸਕਾ ਪਿਆ। ਪਾਲ ਨੇ ਦੂਜੀ ਵਾਰ ਚਾਕੂ ਸਿਰ ਤੋਂ ਉੱਚਾ ਚੁੱਕ ਕੇ ਜ਼ੋਰ ਦੀ ਲਿਆਂਦਾ। ਉਸ ਦਾ ਖਿਆਲ ਸੀ, ਚਰਨ ਹੱਥ ਹੇਠਾਂ ਨਹੀਂ ਰੱਖੇਗਾ। ਪਰ ਚਰਨ ਨੇ ਹੱਥ ਨਾ ਖਿੱਚਿਆ, ਚਾਕੂ ਦੀ ਨੋਕ ਪਾਲ ਦੇ ਰੋਕਦਿਆਂ-ਰੋਕਦਿਆਂ ਵੀ ਖੱਬੇ ਹੱਥ ਵਿਚ ਬਹਿ ਗਈ ਤੇ ਲਹੂ ਵਗ ਨਿਕਲਿਆ। ਚਰਨ ਨੂੰ ਵੀ ਯਾਰੀ ਦੇ ਜ਼ੋਰ ਭਰੋਸਾ ਸੀ ਕਿ ਪਾਲ ਚਾਕੂ ਮਾਰ ਨਹੀਂ ਸਕੇਗਾ। ਪਰ ਉਸ ਦੇ ਹੱਥ ਦੀ ਪਿੱਠ 'ਤੇ ਅੱਧਾ ਇੰਚ ਜ਼ਖ਼ਮ ਹੋ ਚੁੱਕਾ ਸੀ। ਪਾਲ ਨੇ ਹੜਬੜਦਿਆਂ ਆਪਣੇ ਰੁਮਾਲ ਨਾਲ ਹੱਥ ਘੁੱਟ ਕੇ ਬੰਨ੍ਹ ਦਿੱਤਾ।

"ਪੀੜ ਬਹੁਤੀ ਤਾਂ ਨਹੀਂ ਹੁੰਦੀ?" ਪਾਲ ਨੇ ਸੁੱਕੇ ਮੂੰਹ ਨਾਲ ਪੁੱਛਿਆ।

"ਨਹੀਂ, ਐਨੀ ਬਹੁਤੀ ਨਹੀਂ, ਮਾਮੂਲੀ ਹੈ।" ਚਰਨ ਦਾ ਅੰਦਰ ਪੀੜ ਨਾਲ ਇੱਕ ਵਾਰ ਹੀ ਲਰਜ਼ਾ ਖਾ ਗਿਆ।

ਜ਼ਖ਼ਮ ਭਾਵੇਂ ਘੁੱਟ ਕੇ ਬੰਨ੍ਹਿਆ ਹੋਇਆ ਸੀ, ਪਰ ਸਾਰੇ ਸਕੂਲ ਟਾਈਮ ਵਿਚ ਲਹੂ ਸਿੰਮਦਾ ਰਿਹਾ। ਸਕੂਲੋਂ ਛੁੱਟੀ ਪਿੱਛੋਂ ਉਹ ਆਪਣੇ ਪਿੰਡ ਵੀਲ੍ਹੇ ਨੂੰ ਜਾਣ ਦੀ ਥਾਂ ਜੈਦਪੁਰ ਦੇ ਸਕੂਲ ਡਾਕਟਰ ਤੋਂ ਪੱਟੀ ਕਰਵਾਉਣ ਲਈ ਤੁਰ ਪਿਆ। ਕਿਤਾਬਾਂ ਕੱਛ ਵਿਚ ਦੇਈ ਅਤੇ ਉਧੀ ਪਾਈ ਉਹ ਸਾਰੇ ਮੁੰਡਿਆਂ ਦੇ ਪਿੱਛੇ-ਪਿੱਛੇ ਜਾ ਰਿਹਾ ਸੀ। ਸੂਰਜ ਉਸ ਦੀ ਕੰਡ ਪਿੱਛੇ ਨਹਿਰ ਦੀਆਂ ਟਾਹਲੀਆਂ ਵਿਚ ਡੁੱਬਣ ਦੀ ਤਿਆਰੀ ਕਰ ਰਿਹਾ ਸੀ। ਸੱਜੇ ਪਾਸੇ ਦੂਰ ਤੱਕ ਬਾਜਰੇ ਦੇ ਵਢ ਵਿਚ ਜੜਾਂਗੇ ਦਿਸ ਰਹੇ ਸਨ, ਜਿਨ੍ਹਾਂ ਨੂੰ ਮਾਲ ਦੇ ਖੁਰਾਂ ਨੇ ਰੋਲ ਸੁੱਟਿਆ ਸੀ।

ਜ਼ਖ਼ਮ ਵਾਲਾ ਹੱਥ ਉਸ ਦੇ ਦੂਜੇ ਹੱਥ ਵਿਚ ਘੁੱਟਿਆ ਹੋਇਆ ਸੀ। ਜਦ ਉਸ ਨੂੰ ਚੀਸ ਪੈਂਦੀ, ਹੇਠਲਾ ਬੁੱਲ੍ਹ ਦੰਦਾਂ ਵਿਚ ਨੱਪ ਲੈਂਦਾ। ਫਿਰ ਉਹ ਮਿਠੀ ਚਿਤਾਵਨੀ ਵਿਚ ਹੱਸਦਾ ਕਿ ਇਹ ਜਾਗੀਰਦਾਰ ਯਾਰ ਦੀ ਯਾਰੀ ਦਾ ਸੁਆਦ ਏ। ਥੋੜ੍ਹੇ ਸਮੇਂ ਪਿੱਛੋਂ ਉਹ ਪੈਨਸ਼ਨ ਆਏ ਡਾਕਟਰ ਦੀ ਡਿਸਪੈਂਸਰੀ ਅੱਗੇ ਆ ਗਿਆ। ਨਵੀਂ ਬਿਲਡਿੰਗ ਦੱਸਦੀ ਸੀ ਕਿ ਪੈਨਸ਼ਨ ਆਏ ਡਾਕਟਰ ਨੂੰ ਬਹੁਤਾ ਸਮਾਂ ਨਹੀਂ ਹੋਇਆ। ਡਿਸਪੈਂਸਰੀ ਬਾਕੀ ਘਰ



ਨਾਲੋਂ ਨਵੇਕਲੀ ਬੈਠਕ ਵਾਂਗ ਇੱਕ ਪਾਸੇ ਬਣੀ ਹੋਈ ਸੀ। ਨਵਾਂ ਘਰ ਨਿਆਈ ਦੀ ਸਾਫ਼ ਸੁਥਰੀ ਥਾਂ ਅਤੇ ਖੁੱਲ੍ਹੀ ਹਵਾ ਵਿਚ ਬੰਗਲਾ ਜਾਪਦਾ ਸੀ। ਸਾਹਮਣੇ ਬਰਸੀਮ ਦੀ ਹਰਿਆਵਲ ਲੱਛਾਂ ਮਾਰ ਰਹੀ ਸੀ ਅਤੇ ਖੂਹ ਦੇ ਨਾਲ ਮੁੰਗਰੇ ਦੇ ਚਿੱਟੇ ਫੁੱਲ ਬੇਪਰਵਾਹ ਹੱਸ ਰਹੇ ਸਨ।

ਡਿਸਪੈਂਸਰੀ ਦਾ ਬਾਰ ਬੰਦ ਦੇਖ ਕੇ ਚਰਨ ਨੇ ਸਮਝਿਆ, ਡਾਕਟਰ ਪਰੇ ਘਰ ਵਿਚ ਹੋਵੇਗਾ। ਉਸ ਅਵਾਜ਼ ਮਾਰੀ,

"ਡਾਕਟਰ ਜੀ!"

ਇੱਕ ਮਿੰਟ ਕੋਈ ਜਵਾਬ ਨਾ ਆਇਆ। ਉਸ ਬੈਠਕ ਦਾ ਕੁੰਡਾ ਖੜਕਾਉਂਦਿਆਂ ਪਹਿਲਾਂ ਨਾਲੋਂ ਥੋੜ੍ਹੀ ਉੱਚੀ ਆਖਿਆ,

"ਡਾਕਟਰ ਜੀ!"

ਫਿਰ ਚੁੱਪ ਚਾਂ ਸੀ। ਉਹ ਥੋੜ੍ਹਾ ਉਦਾਸ ਹੋ ਗਿਆ। ਉਸ ਮਨ ਵਿਚ ਕਿਹਾ, "ਸ਼ਾਇਦ ਵਾਂਢੇ ਗਿਆ ਹੋਵੇ। ਆਖ਼ਰੀ ਅਵਾਜ਼ ਮਾਰਦਾ ਹਾਂ, ਜੇ ਨਾ ਆਇਆ, ਤਦ ਮੁੜ ਚੱਲਾਂਗਾ।" ਉਸ ਤਖ਼ਤਿਆਂ ਵਿਚ ਧੱਪੇ ਮਾਰਦਿਆਂ ਹੋਰ ਜ਼ੋਰ ਦੀ ਪੁਕਾਰਿਆ,

"ਡਾਕਟਰ ਜੀ...।"

ਉਹ ਜੀ-ਭਿਆਣਾ ਮੁੜਨ ਹੀ ਲੱਗਾ ਸੀ ਕਿ ਬੈਠਕ ਵਿਚ ਕਿਸੇ ਦੇ ਤੁਰਨ ਦੀ ਅਵਾਜ਼ ਆਈ। ਚਰਨ ਦੇ ਚਿਹਰੇ 'ਤੇ ਥੋੜ੍ਹੀ ਰੌਣਕ ਆ ਗਈ। ਬਾਰ ਖੁੱਲ੍ਹਿਆ, ਤਦ ਡਾਕਟਰ ਦੀ ਥਾਂ ਇੱਕ ਨੌਜਵਾਨ ਕੁੜੀ ਸ਼ਹਿਰੀ ਕੱਪੜਿਆਂ ਵਿਚ ਨਿਖਰੀ ਖਲੋਤੀ ਸੀ। ਉਸ ਨੂੰ ਯਾਦ ਆਇਆ, "ਪਿਛਲੀ ਪੂਰਨਮਾਸ਼ੀ 'ਤੇ ਇਸ ਕੁੜੀ ਨੇ ਕਵਿਤਾ ਪੜ੍ਹੀ ਸੀ ਅਤੇ ਵਿਚਕਾਰ ਹੀ ਗਲਾ ਬਹਿ ਗਿਆ ਸੀ, ਵਿਚਾਰੀ ਮਾਸੂਮ ਲਗਰ ਵਾਂਗ ਕੰਬਣ ਲੱਗ ਪਈ ਸੀ।" ਅਸਲ ਵਿਚ ਉਸ ਦੇ ਆਪਣੇ ਅੰਦਰ ਕੁੜੀ ਨੂੰ ਅਚਾਨਕ ਵੇਖ ਕੇ ਲਰਜ਼ਾ ਆ ਗਿਆ ਸੀ। ਕੁੜੀ ਚਰਨ ਨੂੰ ਵੇਖ ਕੇ ਖ਼ੁਸ਼ ਹੋਣੋਂ ਨਾ ਰਹਿ ਸਕੀ। ਪਰ ਚਰਨ ਨੇ ਆਪਣੀ ਕਮਜ਼ੋਰੀ ਲੁਕਾਣ ਲਈ ਝੱਟ ਹੀ ਨੀਵੀਂ ਪਾ ਲਈ। ਕੁੜੀ ਨੇ ਆਪਾ ਸੰਭਾਲਦਿਆਂ ਕਿਹਾ,

"ਆਓ, ਕੀ ਗੱਲ ਐ?"

"ਡਾਕਟਰ ਸਾਹਿਬ?" ਉਸ ਪਲਕ ਮਾਤਰ ਅੱਖਾਂ ਚੁੱਕਦਿਆਂ ਪੁੱਛਿਆ।

"ਉਹ ਤੇ ਵੀਲੇ ਨੂੰ ਜਾਗੀਰਦਾਰਾਂ ਦੇ ਗਏ ਐ।"

"ਅੱਛਾ!" ਚਰਨ ਨੇ ਢਿੱਲਾ ਜਿਹਾ ਪੈ ਕੇ ਤੁਰਨ ਲਈ ਕਦਮ ਪੁੱਟਿਆ। ਪਰ ਕੁੜੀ ਨੇ ਫਿਰ ਪੁੱਛ ਲਿਆ,

"ਤੁਸੀਂ ਕਿਵੇਂ ਆਏ ਸੀ?"

"ਆਹ ਜੀ ਮੇਰੇ ਹੱਥ 'ਤੇ ਜ਼ਖ਼ਮ ਏ, ਪੱਟੀ ਕਰਵਾਉਣ ਆਇਆ ਸੀ।" ਚਰਨ ਨੇ ਹੱਥ ਸਿੱਧਾ ਕਰਕੇ ਫਿਰ ਮੋੜ ਲਿਆ।

"ਲਿਆਓ, ਮੈਂ ਕਰ ਦੇਂਦੀ ਆਂ।"

ਚਰਨ ਨੂੰ ਖਲੋਤਿਆਂ ਵੇਖ ਕੁੜੀ ਨੇ ਹੱਥ ਦੇ ਇਸ਼ਾਰੇ ਨਾਲ ਬੈਂਚ 'ਤੇ ਬੈਠਣ ਲਈ ਕਿਹਾ, ਜਿਹੜੀ ਖ਼ਾਸ ਮਰੀਜ਼ਾਂ ਲਈ ਹੀ ਕੰਧ ਨਾਲ ਡਾਹੀ ਹੋਈ ਸੀ। ਉਹ ਲੱਜਿਤ ਖ਼ੁਸ਼ੀ

ਅਨੁਭਵ ਕਰਦਾ ਬਹਿ ਗਿਆ। ਉਹ ਮਿੰਨ੍ਹੀ-ਚੰਗੀ ਨਾਲ ਕੁੜੀ ਦੀਆਂ ਹਰਕਤਾਂ ਨੂੰ ਵੀ ਦੇਖ ਰਿਹਾ ਸੀ। ਇੱਕ ਸੀਲ ਹੁਸਨ ਅਤੇ ਮਿੱਠੇ ਵਰਤਾਰੇ ਵਾਲੀ ਸੀਰਤ ਉਸ ਨੂੰ ਆਪਣੇ ਦਿਲ ਦਿਮਾਗ ਦੇ ਬਾਗਾਂ ਤੇ ਬਰਸਾਤੀ ਬੱਦਲਾਂ ਵਾਂਗ ਛਾਂਦੀ ਪ੍ਰਤੀਤ ਹੋ ਰਹੀ ਸੀ। ਡਿਸਪੈਂਸਰੀ ਵਿਚੋਂ ਦਵਾਈਆਂ ਦੀ ਭਾਂਤ-ਭਾਂਤ ਦੀ ਸੁਗੰਧੀ ਉੱਠ ਰਹੀ ਸੀ, ਜਿਵੇਂ ਸਾਉਣ ਰੁੱਤ ਦੀ ਪਹਿਲੀ ਬਾਰਸ਼ ਸਦਕਾ ਮਿੱਟੀ ਮਹਿਕ ਉੱਠਦੀ ਹੈ। ਕੁੜੀ ਨੇ ਜ਼ਖ਼ਮ ਤੋਂ ਰੁਮਾਲ ਖੋਲ੍ਹਦਿਆਂ ਕਿਹਾ,

"ਤੁਹਾਡੀ ਗੁਰਪੁਰਬ ਵਾਲੀ ਕਵਿਤਾ ਬੜੀ ਸੁਹਣੀ ਸੀ।"

"ਜੀ, ਹਾਂਏ!" ਚਰਨ ਦੇ ਮੂੰਹੋਂ ਸੁਭਾਵਕ ਹੀ ਨਿਕਲ ਗਿਆ। ਉਹ ਇਹ ਵੀ ਕਹਿਣਾ ਚਾਹੁੰਦਾ ਸੀ, ਤੂੰ ਤਾਂ ਬੇੜਾ ਈ ਬਹਾ ਦਿੱਤਾ ਸੀ।

ਕੁੜੀ ਨੇ ਸਾਰਾ ਜ਼ਖ਼ਮ ਸਪਿਰਟ ਨਾਲ ਧੋਲਿਆਂ-ਧੋਲਿਆਂ ਧੋ ਸੁੱਟਿਆ। ਇਸ ਸਾਰੇ ਸਮੇਂ ਵਿਚਕਾਰ ਚਰਨ ਨੂੰ ਉੱਕੀ ਪੀੜ ਨਹੀਂ ਹੋਈ ਸੀ। 'ਡਾਕਟਰਾਂ ਤੋਂ ਬਿਮਾਰੀਆਂ ਐਵੇਂ ਤੇ ਨਹੀਂ ਡਰਦੀਆਂ।' ਏਨੀ ਮਨ ਵਿਚ ਕਹਿ ਕੇ ਉਸ ਦਾ ਅੰਦਰ ਹੱਸ ਪਿਆ।

ਕੁੜੀ ਨੇ ਬੋਰਕ ਨਾਲ ਜ਼ਖ਼ਮ ਭਰ ਕੇ ਉੱਤੇ ਸਪਿਰਟ ਐਕਰੀ ਦਾ ਫਹਿਆ ਰੱਖ ਦਿੱਤਾ। ਪੱਟੀ ਬੰਨ੍ਹਣ ਦੇ ਸਮੇਂ ਚਰਨ ਦਾ ਸਾਹ ਰੁਕਿਆ ਹੋਇਆ ਸੀ ਅਤੇ ਦਿਲ ਧੜਕੀ ਜਾ ਰਿਹਾ ਸੀ। ਕੁੜੀ ਅੱਖਾਂ ਹੀ ਅੱਖਾਂ ਵਿਚ ਮੁੰਡੇ ਤੋਂ ਚੋਰੀ ਮੁਸਕਾ ਪਈ। ਚਰਨ ਦੇ ਦਿਲ 'ਤੇ ਕੁੜੀ ਦੇ ਨਕਸ਼ ਵਾਰੀ-ਵਾਰੀ ਜ਼ਖ਼ਮ ਲਾ ਰਹੇ ਸਨ। ਚਰਨ ਨੇ ਜਾਣ ਕੇ ਮੂੰਹ ਭਵਾ ਲਿਆ। ਉਸ ਦਾ ਅੰਦਰ ਚੀਕ ਮਾਰਨ ਨੂੰ ਉਛਲਿਆ, ਪਰ ਉਸ ਦੰਦਾਂ ਹੇਠ ਬੁੱਲ੍ਹ ਘੁੱਟ ਲਿਆ। ਪੱਟੀ ਬੰਨ੍ਹਣ ਵੇਲੇ ਉਸ ਦਾ ਜ਼ਖ਼ਮੀ ਹੱਥ ਦੋ ਕੂਲੇ ਪਰ੍ਹਾਂ ਵਿਚਕਾਰ ਥਰਾ ਰਿਹਾ ਸੀ। ਉਹ ਆਪਣੇ ਦਿਲ ਦੀ ਧੜਕਣ ਨੂੰ ਮੁੱਠੀ ਵਿਚ ਘੁੱਟ ਲੈਣਾ ਚਾਹੁੰਦਾ ਸੀ।

ਇੱਕ ਵਾਰ ਉਨ੍ਹਾਂ ਇੱਕ-ਦੂਜੇ ਨੂੰ ਪੂਰੀਆਂ ਅੱਖਾਂ ਖੋਲ੍ਹ ਕੇ ਤੱਕਣ ਦਾ ਹੀਆ ਕੀਤਾ। ਉਹ ਪ੍ਰਸੰਨ ਜ਼ਰੂਰ ਹੋਏ, ਪਰ ਮੁਸਕਾਉਣ ਦੀ ਕੋਈ ਵੀ ਦਲੇਰੀ ਨਾ ਕਰ ਸਕਿਆ। ਕੁੜੀ ਨੇ ਸ਼ਰਮਾ ਕੇ ਨਜ਼ਰਾਂ ਫੇਰ ਲਈਆਂ। ਚਰਨ ਨੇ ਇਕਦਮ ਅੱਖਾਂ ਝਪਕਦਿਆਂ ਸੋਚਿਆ, "ਮੈਂ ਇੱਥੇ ਕਿਉਂ ਹਾਂ?"

"ਬੱਸ ਇੱਕ ਫਹਿਆ ਹੋਰ, ਠੀਕ ਹੋ ਜਾਵੇਗਾ।"

"ਤੁਹਾਡੀ ਮਿਹਰਬਾਨੀ।"

"ਨੋ ਮੈਨਸ਼ਨ।"

"ਨਹੀਂ ਜੀ... ਸਤਿ ਸ੍ਰੀ ਅਕਾਲ!"

"ਸਤਿ ਸ੍ਰੀ ਅਕਾਲ।"

ਚਰਨ ਹੱਥ ਨੂੰ ਪਲੋਸਦਾ ਇੱਕ ਨਸ਼ਈ ਵਾਂਗ ਪਿੰਡ ਨੂੰ ਜਾ ਰਿਹਾ ਸੀ। ਉਸ ਦੇ ਕੰਨਾਂ ਵਿਚ ਕੁੜੀ ਦੀ ਸਾਫ਼, ਮਿੱਠੀ ਤੇ ਨਿੱਖਰਵੀਂ ਅਵਾਜ਼ ਕੈਂਸੀਆਂ ਦੇ ਸੁਰ ਤਾਲ ਵਾਂਗ ਸਰੋਦ ਬਣੀ ਹੋਈ ਸੀ। ਉਹ ਰਾਹ ਵਿਚ ਆਉਂਦਾ ਕਈ ਵਾਰ ਮੁਸਕਾਇਆ ਤੇ ਹੱਸਿਆ। ਉਸ ਦਾ ਪਹਿਲੀ ਵਾਰ ਕਿਸੇ ਕੁੜੀ ਨਾਲ ਹੱਥ ਛੋਹਿਆ ਸੀ ਅਤੇ ਕੁੜੀ ਵੀ ਐਨੀ ਮਿਹਰਬਾਨ ਉਸ ਬੇਅਖ਼ਤਿਆਰ ਜ਼ਖ਼ਮ ਨੂੰ ਚੁੰਮ ਲਿਆ।



'ਓਏ ਭਾਗਾਂ ਵਾਲਿਆ, ਤੂੰ ਤਾਂ ਭਾਵੇਂ ਹੁਣ ਰਾਜ਼ੀ ਨਾ ਹੋ।'

ਫਿਰ ਉਸ ਦੇ ਅਨੁਭਵ ਵਿਚ ਕੁੜੀ ਦਾ ਹੁਸੀਨ ਚਿਹਰਾ ਕਿਤਾਬ ਵਾਂਗ ਖੁੱਲ੍ਹ ਗਿਆ। ਉਸ ਦੇ ਨਕਸ਼ ਆਪਣੀ-ਆਪਣੀ ਵਿਖਮਤਾ ਵਿਚ ਮੁਸਕਾ ਰਹੇ ਸਨ। ਉਹ ਫ਼ੈਸਲਾ ਨਾ ਕਰ ਸਕਿਆ, ਕਿਹੜਾ ਨਕਸ਼ ਕਿਸ ਤੋਂ ਸੁਹਣਾ ਹੈ?

"ਕੁੜੀ ਦੇ ਮਿਲਣ ਸੁਭਾ ਨੇ ਮੈਨੂੰ ਕਿਤੋਂ ਦਾ ਨਹੀਂ ਛੱਡਿਆ।" ਇਹ ਬੋਲ ਉਸ ਦੇ ਸ਼ਰਾਬੀ ਮਨ ਵਿਚੋਂ ਇੱਕ ਤਰ੍ਹਾਂ ਡੁੱਲ੍ਹ ਪਏ।

ਰਾਹ ਵਿਚ ਉਸ ਨੂੰ ਡਾਕਟਰ ਆਉਂਦਾ ਮਿਲ ਪਿਆ। ਉਸ ਦੇ ਹੱਥ ਵਿਚ ਸਟੈਥੋਸਕੋਪ ਇਕੱਠਾ ਕਰਕੇ ਫੜਿਆ ਹੋਇਆ ਸੀ। ਚਰਨ ਨੇ ਉਸ ਨੂੰ ਪਹਿਲੀ ਵਾਰ ਬਹੁਤ ਹੀ ਆਦਰ ਸਤਿਕਾਰ ਨਾਲ ਸਤਿ ਸ੍ਰੀ ਅਕਾਲ ਬੁਲਾਈ। ਜਦ ਉਹ ਖੇਤ ਕੁ ਦੀ ਵਿੱਥ 'ਤੇ ਚਲਿਆ ਗਿਆ, ਤਦ ਉਸ ਮਨ ਵਿਚ ਆਖਿਆ, 'ਜੇ ਤੂੰ ਸਰਦਾਰਾ ਘਰ ਹੁੰਦਾ, ਸਾਡੀ ਕਿਸਮਤ ਕਦੋਂ ਖੁੱਲ੍ਹਣੀ ਸੀ। ਰੱਬ ਕਰਕੇ ਤੂੰ ਘਰ ਈ ਨਾ ਹੋਇਆ ਕਰੇਂ। ਅਸਾਂ ਅਗਲਾ ਫਹਿਆ ਵੀ ਨਾਈਟਿੰਗੇਲ ਤੋਂ ਈ ਲਵਾਉਣਾਏਂ।'

ਉਸ ਦਾ ਸਰੂਰ ਹਰ ਪਲ ਵਧ ਰਿਹਾ ਸੀ। ਉਹ ਤੁਰਿਆ ਜਾਂਦਾ ਇੱਕ ਟਿੱਬੇ 'ਤੇ ਖਲੋ ਗਿਆ। ਉਸ ਨੂੰ ਜਾਪਿਆ, ਉਸ ਦੀ ਪੈਰ ਛੋਹ ਦੇ ਜ਼ੋਰ ਜ਼ਿੰਦਗੀ ਦੇ ਮਾਣ ਵਿਚ ਧੜਕ ਪਏ ਹਨ। ਸਾਰੀ ਰੇਤ ਆਪਣੀ ਕਿਸਮ ਦੀ ਮੁਸਕਾਨ ਵਿਚ ਚਮਕ ਰਹੀ ਸੀ। ਚਰਨ ਲੱਤਾਂ-ਬਾਹਾਂ ਪਸਾਰ ਕੇ ਰੇਤ 'ਤੇ ਪੈ ਗਿਆ। ਉਸ ਦਾ ਵਿਸਮਾਦ ਠੰਡੀ ਕੂਲੀ ਰੇਤ ਨੂੰ ਉਂਗਲਾਂ ਵਿਚੋਂ ਕੇਰ ਰਿਹਾ ਸੀ। ਪੱਛਮ ਵਿਚ ਲਾਲੀ ਦੀ ਆਖ਼ਰੀ ਰੇਖਾ ਵੀ ਘਸਮੈਲੀ ਹੁੰਦੀ ਜਾ ਰਹੀ ਸੀ। ਚਰਨ ਦੇ ਮਚਲੇ ਜਜ਼ਬਿਆਂ ਦੇ ਸਾਖ਼ੀ ਅਸਮਾਨ ਵਿਚ ਤਾਰੇ ਝਪਕਾਂ ਤੋਂ ਲਿਸ਼ਕ ਮਾਰ ਉੱਠੇ। ਉਸ ਆਪਣੇ ਵੱਲ ਪੂਰੇ ਧਿਆਨਨਾਲ ਵੇਖਿਆ, ਉਹ ਪਿਛਲੇ ਇੱਕ ਘੰਟੇ ਵਿਚ ਹੀ ਜਵਾਨ ਹੋ ਗਿਆ ਸੀ, ਹੁਸੀਨ ਅਤੇ ਪਿਆਰਾ। ਸੰਖ ਘੜਿਆਲ ਦੀ ਲਗਾਤਾਰ ਅਵਾਜ਼ ਨਾਲ ਉਹ ਤ੍ਰਬਕ ਗਿਆ ਅਤੇ ਕਿਤਾਬਾਂ ਸਮੇਟ ਰਾਵਾਂ ਰਵੀਂ ਤੁਰ ਪਿਆ।

ਨਹਿਰ ਦੇ ਪੁਲ 'ਤੇ ਆ ਕੇ ਉਸ ਦੇ ਪੈਰ ਹੌਲੀ ਹੁੰਦੇ ਫਿਰ ਰੁਕ ਗਏ। ਧਾਰਾਂ ਦਾ ਸ਼ੋਰ ਜਲ-ਤਰੰਗ ਦਾ ਸੰਗੀਤ ਬਣ ਕੇ ਉਸ ਦੀ ਰੂਹ ਨੂੰ ਸੰਚਾਰ ਰਿਹਾ ਸੀ। ਪਾਣੀ ਦੀਆਂ ਲਹਿਰਾਂ ਅਤੇ ਘੁਮਰੀਆਂ ਵਿਚਕਾਰ ਉਸ ਨੂੰ ਵੱਟਾਂ ਭਰੀ ਕਾਲੀ ਚੁੰਨੀ ਵਿਚੋਂ ਇੱਕ ਗੋਰਾ ਨਸ਼ੋਹ ਚਿਹਰਾ ਡੁੱਬ-ਡੁੱਬ ਉੱਭਰ ਰਿਹਾ ਦਿੱਸਦਾ। ਜ਼ਖ਼ਮ ਦਾ ਉਸ ਨੂੰ ਚਿੱਤ ਚੇਤਾ ਵੀ ਨਹੀਂ ਰਿਹਾ ਸੀ। ਉਸ ਵਿਚ ਕੋਈ ਪੀੜ ਨਹੀਂ ਸੀ, ਚੀਸ ਨਹੀਂ ਸੀ। ਉਸ ਡੇਢ ਮੀਲ ਦੀ ਵਾਟ ਵਿਚ ਹੀ ਡੂੰਘਾ ਹਨੇਰਾ ਕਰ ਦਿੱਤਾ।

ਪਿਆਰ ਭਰੀ ਛੋਹ ਦਾ ਇਹ ਰਾਜ਼, ਜਿਵੇਂ ਉਸ ਮਹਿਸੂਸ ਕੀਤਾ, ਕਿਸੇ ਨੂੰ ਦੱਸਣ ਲਈ ਉਹ ਕਾਹਲਾ ਪੈ ਰਿਹਾ ਸੀ। ਉਮਲ-ਉਮਲ ਪੈਂਦੇ ਵਲਵਲੇ, ਸੱਜਰੀ ਅਤੇ ਹਰ ਪਲ ਵਧਦੀ ਜਾ ਰਹੀ ਖ਼ੁਸ਼ੀ ਨੂੰ ਮਸ-ਫੁੱਟਦੀ ਜਵਾਨੀ ਕਿਵੇਂ ਸਾਂਭਦੀ? ਉਸ ਖ਼ਿਆਲ ਕੀਤਾ, ਸਾਰੀ ਘਟਨਾ ਪਾਲ ਨੂੰ ਦੱਸ ਦੇਵੇ। ਰਾਤ ਦੀ ਰੋਟੀ ਪਿੱਛੋਂ ਉਹ ਪਾਲ ਕੋਲ ਪੜ੍ਹਨ ਜਾਂਦਾ ਹੁੰਦਾ ਸੀ। ਚਰਨ ਉਸ ਨੂੰ ਦੱਸਣ ਲਈ ਹਾਲੇ ਤਿਆਰ ਹੀ ਹੋ ਰਿਹਾ ਸੀ ਕਿ ਪਾਲ ਬੋਲ ਪਿਆ,

"ਚਰਨੇ, ਪਤਾ ਨੀ ਤੂੰ ਅੱਜ ਸ਼ਾਮੀਂ ਕਿੱਥੇ ਮਰ ਗਿਆ, ਬੀੜ 'ਚੋਂ ਹਰਨੀ ਮਾਰੀ, ਪ੍ਰੌਤਰਾ ਸੁਆਦ ਈ ਆ ਗਿਆ। ਸੁਣਾ ਤੇਰੇ ਜ਼ਖ਼ਮ ਦਾ ਹਾਲ ?" ਉਸ ਦੀ ਭਾਰੀ ਦੇਹ ਇਸ ਤਰ੍ਹਾਂ ਹਰਕਤ ਕਰ ਰਹੀ ਸੀ, ਜਿਵੇਂ ਹੁਣ ਵੀ ਉਹ ਸ਼ਿਕਾਰ 'ਤੇ ਝਪਟੀ ਹੋਵੇ।

ਚਰਨ ਨੇ ਇੱਕ ਪਲ ਸੋਚਿਆ, 'ਇਸ ਗੱਲ ਉਲਟੀ ਪਾ ਲੈਣੀ ਏ, ਬਈ ਪਹਿਲਾਂ ਮੇਰੀ ਲੁਆ। ਫਿਰ...। 'ਸ਼ੇਰ ਪਾਸ ਨਾ ਬੱਕਰੀ ਪਾਲੀਏ ਜੀ' ਵਾਰਸ ਹੋਰੀਂ ਐਵੇਂ ਨਹੀਂ ਆਖ ਗਏ। ਉਸ ਓਥੇ ਹੀ ਦੜ ਵੱਟ ਲਈ। ਉਸ ਦਾ ਪੜ੍ਹਨ ਵਿਚ ਜੀ ਨਾ ਲੱਗਾ। ਪਾਲ ਸ਼ਿਕਾਰ ਦਾ ਥਕੇਵਾਂ ਹੋਣ ਕਰਕੇ ਪੈਣ ਲਈ ਕਾਹਲਾ ਸੀ। ਚਰਨ ਨੂੰ ਉਬਾਸੀ ਆਉਣ ਦੀ ਦੇਰ ਸੀ ਕਿ ਉਸ ਲੈਂਪ ਵਿਚ ਫੂਕ ਮਾਰ ਦਿੱਤੀ।

ਸਾਰੀ ਰਾਤ ਕੋਈ ਚਰਨ ਦਾ ਹੱਥ ਘੁੱਟਦਾ ਰਿਹਾ। ਇਸ ਪਿਆਰ ਦੀ ਦੁਨੀਆ ਵਿਚ ਉਸ ਆਪਣੇ ਆਪ ਨੂੰ ਖੁੱਲਿਆ ਛੱਡ ਦਿੱਤਾ। ਹਵੇਲੀ ਦੀ ਬਾਰੀ ਵਿਚ ਦੀ ਨੀਲੇ-ਕਾਲੇ ਅਸਮਾਨ ਵਿਚ ਬੇੜੀ ਬਣਿਆ ਚੰਨ ਤਰਦਾ ਅੱਗੇ ਹੀ ਅੱਗੇ ਵਧ ਰਿਹਾ ਸੀ। ਨਾਲ ਦੇ ਮੰਜੇ ਤੋਂ ਘੁਰਾੜਿਆਂ ਦੀ ਅਵਾਜ਼ ਨੇ ਖਰਾਸ ਵਾਂਗ ਇੱਕ ਰਫ਼ਤਾਰ ਫੜ ਲਈ ਸੀ।

## ੨

ਅਗਲੇ ਦਿਨ ਸਕੂਲ ਦੀ ਰੋਟੀ ਦੀ ਛੁੱਟੀ ਵੇਲੇ ਚਰਨ ਇਮਲੀ ਦੇ ਦਰਖ਼ਤ ਕੋਲ ਘਾ ਤੇ ਲੱਤਾ ਪਲਾਰੀ ਬੈਠਾ ਸੀ। ਉਸ ਦੀ ਖ਼ਾਮੋਸ਼ੀ ਆਪਣੀ ਧੁਨ ਵਿਚ ਗਾ ਰਹੀ ਸੀ। ਥੋੜ੍ਹੇ ਸਮੇਂ ਪਿੱਛੋਂ ਉਸ ਦੇ ਚਿਹਰੇ 'ਤੇ ਇੱਕ ਰੰਗ ਆ ਗਿਆ।

"ਅੱਜ ਫਿਰ..." ਉਸ ਬੁੱਲ੍ਹ ਘੁੱਟ, ਅੱਖਾਂ ਮੀਟ ਕੇ ਪੱਟੀ ਖੋਲ੍ਹ ਦਿੱਤੀ। ਪੱਟੀ ਖੋਲ੍ਹਣ ਵੇਲੇ 'ਉਈ' ਦੀ ਅਵਾਜ਼ ਨਾਲ ਇੱਕ ਦਰਦ ਉਸ ਨੂੰ ਤੜਪਾ ਗਿਆ, ਲਰਜ਼ਾਅ ਗਿਆ। ਉਹ ਬਾਹਾਂ ਪਿਛਾਂਹ ਕਰਕੇ ਸਿਰ ਵੀ ਸੁੱਟ ਦਿੱਤਾ। ਉਸ ਦਾਗੁੰਗਾ ਗੀਤ ਹੌਲੀ-ਹੌਲੀ ਨਿਖਰਦਾ ਬੈਂਤ ਦੇ ਬਹਿਰ ਵਿਚ ਸਾਫ਼ ਹੋ ਗਿਆ:-

"ਤੁਸਾਂ ਜਿਹੇ ਮਾਸ਼ੂਕ ਜੇ ਹੋਣ ਰਾਜ਼ੀ, ਮੰਗੂ ਨੈਣਾਂ ਦੀ ਧਾਰ ਵਿਚ ਚਾਰੀਏ ਨੀ।"

ਭਰਪੂਰ ਨੇ ਕੋਲ ਦੀ ਲੰਘਦਿਆਂ ਹੇਕ ਨੂੰ ਸੁਣ ਲਿਆ।

"ਓਏ ਮਾਂ ਦਿਆ ਰਾਂਝਿਆ, ਬੜਾ ਖੁਸ਼ ਏਂ ਅੱਜ।"

ਚਰਨ ਨੇ ਉਸ ਦਾ ਹੱਥ ਫੜ ਕੇ ਘੁੱਟ ਲਿਆ ਅਤੇ ਖਿੱਚ ਕੇ ਬਹਾ ਲਿਆ।

"ਯਾਰ ਭੂਰੇ ਜ਼ਖ਼ਮ ਬੜਾ ਦਰਦ ਕਰਦਾ ਏ, ਸਾਰੀ ਰਾਤ ਪੜ੍ਹਿਆ ਨਹੀਂ ਗਿਆ। ਸਕੂਲ ਡਾਕਟਰ ਤੇਰਾ ਕੁਝ ਵਾਕਫ਼ ਹੋਣਾ ਏ। ਆਦਮੀ ਤਾਂ ਮਿਲਣਸਾਰ ਜਾਪਦਾ ਏ। ਓ ਦੱਖਣ ਦੀ ਬਾਹੀ ਨਵੇਂ ਘਰ ਵਾਲਾ। ਚਰਨ ਹੱਸਣੋਂ ਨਾ ਰਹਿ ਸਕਿਆ।

"ਜਿਹੜੀ ਗੱਲ ਏ ਸਿੱਧੀ ਨੀਤ ਨਾਲ ਭੌਂਕ।"

ਚਰਨ ਨੇ ਭਰਪੂਰ ਵੱਲ ਡੂੰਘੇ ਸੁਆਦ ਨਾਲ ਦੇਖਿਆ। ਭਰਪੂਰ ਥੋੜ੍ਹਾ ਚਿੜ ਗਿਆ ਅਤੇ ਹੱਥ ਛੁਡਾਂਦਾ ਖਲੋ ਗਿਆ। ਪਰ ਚਰਨ ਭਰਪੂਰ ਤੋਂ ਬਹੁਤ ਤਕੜਾ ਸੀ, ਉਹ ਹਝੋਕਾ ਮਾਰ ਕੇ ਭਰਪੂਰ ਨੂੰ ਬੈਠਣ ਲਈ ਮਜਬੂਰ ਕਰ ਦਿੱਤਾ। ਜੇ ਭਰਪੂਰ ਉਸ ਤੋਂ ਨਾ ਵੀ ਪੁੱਛਦਾ ਚਰਨ ਤੋਂ ਦੱਸੇ ਬਿਨਾਂ ਨਹੀਂ ਸੀ ਰਿਹਾ ਜਾਣਾ।



"ਬੱਸ ਇਸ ਜ਼ਖ਼ਮ ਦੀ ਕਰਾਮਾਤ ਏ।"

"ਭਲਾ ਕੀ ? ਛੇਤੀ ਦੱਸ ਉੱਧਰ ਘੰਟੀ ਵੀ ਵੱਜਣ ਵਾਲੀ ਐ।"

ਚਰਨ ਨੇ ਕੋਲ ਕੋਈ ਨਾ ਹੁੰਦਿਆਂ ਵੀ ਭਰਪੂਰ ਦੇ ਕੰਨ ਵਿਚ ਕੁਝ ਦੱਸਣਾ ਸ਼ੁਰੂ ਕਰ ਦਿੱਤਾ। ਸਾਰੀ ਗੱਲ ਸੁਣਨ ਤੱਕ ਭਰਪੂਰ ਦਾ ਮੂੰਹ ਥੋੜ੍ਹਾ ਖੁੱਲ੍ਹਾ ਰਿਹਾ ਅਤੇ ਅਖ਼ੀਰ ਤੇ ਪੁਕਾਰਨੋਂ ਨਾ ਰਹਿ ਸਕਿਆ:

"ਪੱਟੂਆ ਰਾਜ ਨਾਲ! ਤੇਰੀ ਕਿਸਮਤ 'ਤੇ ਖ਼ਾਰ ਆਉਂਦੀ ਏ। ਸਾਰੇ ਜੋਧਾਂ 'ਚ ਇੱਕ ਗੁਲਾਬ ਦਾ ਫੁੱਲ ਐ, ਜਿਹੜਾ ਤੂੰ ਤੋੜਿਆ ਏ।"

"ਓਏ ਭੌਰ ਭੁੱਖੇ ਵਾਸ਼ਨਾ ਦੇ।"

"ਫੁੱਲ ਤੋੜਨ ਨੂੰ ਕੀਹਦਾ ਜੀ ਨਹੀਂ ਕਰਦਾ ?"

"ਸਾਡਾ ਕਵੀਆਂ ਦਾ ਨਹੀਂ ਕਰਦਾ, ਤੂੰ ਭਾਵੇਂ ਲਿਖ ਲੈ।"

"ਤੇਨੂੰ ਵੇਖ ਲਾਂਗੇ ਵੱਡੇ ਸ਼ਾਇਰ ਨੂੰ।"

"ਟਣ-ਟਣਾਂ ਟਣ...।" ਘੰਟੀ ਖੜਕ ਗਈ। ਉਹ ਦੋਵੇਂ ਉੱਠ ਖਲੋਤੇ। ਚਰਨ ਨੇ ਆਪਣੇ ਮਿੱਤਰ ਨੂੰ ਕਿਹਾ,

"ਅੱਜ ਆਥਣ ਨੂੰ ਵੀ ਜਾਵਾਂਗਾ।"

"ਅੱਜ ਨਹੀਂ ਜਾਣਾ ਚਾਹੀਦਾ, ਇਸ ਤਰ੍ਹਾਂ ਆਦਮੀ ਹੋਛਾ ਲੱਗਦਾ ਏ।"

"ਬਈ ਭੂਰੇ, ਗੱਲ ਤਾਂ ਤੇਰੀ ਦਿਲ ਖੁਭ ਗਈ।" ਚਰਨ ਝੱਟ ਉਸ ਦੀ ਦਲੀਲ ਦਾ ਕਾਇਲ ਹੋ ਗਿਆ ਅਤੇ ਪੱਟੀ ਨੂੰ ਹੱਥ 'ਤੇ ਵਲ ਲਿਆ। ਜਦ ਮਨੁੱਖ ਜਜ਼ਬਾਤੀ ਰੌ ਵਿਚ ਕਾਹਲੀ ਕਰਕੇ ਹਾਲਾਤ ਤੋਂ ਵੀ ਅੱਗੇ ਲੰਘ ਜਾਂਦਾ ਹੈ, ਤਦ ਕੁਦਰਤ ਦਾ ਸ਼ੰਜੇੜਾ ਉਸ ਨੂੰ ਪਿਛਾਂਹ ਧੱਕ ਕੇ ਹਾਲਾਤ ਨਾਲ ਤੁਰਨ ਲਈ ਮਜਬੂਰ ਕਰ ਦੇਂਦਾ ਹੈ।

ਸ਼ਾਮ ਨੂੰ ਟੁੱਟੀਆਂ ਲੱਤਾਂ ਨਾਲ ਚਰਨ ਘਰ ਨੂੰ ਜਾ ਰਿਹਾ ਸੀ। ਉਸ ਤੋਂ ਕਿਤਾਬਾਂ ਦਾ ਭਾਰ ਵੀ ਚੁੱਕਿਆ ਨਹੀਂ ਸੀ ਜਾਂਦਾ।

ਰਾਤੀਂ ਉਸ ਨੂੰ ਨੀਂਦ ਨਾ ਆਈ। ਜ਼ਖ਼ਮੀ ਹੱਥ ਵਿਚੋਂ ਲੰਮੀਆਂ ਚੀਸਾਂ ਉੱਠ ਖਲੋਤੀਆਂ। ਸੂਰਜ ਉਸ ਨੂੰ ਮਸੀਂ ਚੜ੍ਹਿਆ। ਪਾਲ ਨੂੰ ਘੁਰਾੜਿਆਂ ਵਿਚ ਹੀ ਛੱਡ ਕੇ ਘਰ ਆ ਗਿਆ। ਮੀਤੋ ਭੈਣ ਨੂੰ ਛੇਤੀ ਰੋਟੀ ਪਕਾਉਣ ਲਈ ਡਾਂਟਿਆ। ਅੱਗੇ ਉਸ ਭੈਣ ਨੂੰ ਕਦੇ ਇਸ ਤਰ੍ਹਾਂ ਕਾਹਲੀ ਕਰਨ ਲਈ ਨਹੀਂ ਕਿਹਾ ਸੀ। ਛੇ ਵਰ੍ਹਿਆਂ ਵਿਚੋਂ ਇਹ ਪਹਿਲਾ ਦਿਨ ਸੀ, ਜਦ ਉਹ ਐਨਾ ਸਵਖ਼ਤੇ ਸਕੂਲ ਆਇਆ। ਸਕੂਲ ਦੀਆਂ ਬਾਰ-ਬਾਰੀਆਂ ਬੰਦ ਸਨ, ਸੰਤੂ ਨੇ ਹਾਲੇ ਝਾੜੂ ਵੀ ਨਹੀਂ ਫੇਰਿਆ ਸੀ। ਰੱਬ-ਰੱਬ ਕਰਕੇ ਮਸੀਂ ਸਕੂਲ ਲੱਗਾ। ਸਾਰੀ ਦਿਹਾੜੀ ਮਾਸਟਰ ਸਿਰ ਖਪਾਂਦੇ ਰਹੇ, ਉਸ ਦੇ ਕੱਖ ਪੱਲੇ ਨਾ ਪਿਆ।

ਛੁੱਟੀ ਦੀ ਘੰਟੀ ਵੱਜਣ ਨਾਲ ਉਹ ਡੈਸਕ ਵਿਚੋਂ ਉਛਲਿਆ। ਕਿਤਾਬਾਂ ਇੱਕ ਪਿੱਠ ਦੇ ਮੁੰਡੇ ਨੂੰ ਸੰਭਾਲ ਕੇ ਉਹ ਭਰਪੂਰ ਨਾਲ ਜੋਧਪੁਰ ਨੂੰ ਤੁਰ ਪਿਆ। ਰਾਹ ਵਿਚ ਉਹ ਉਸ ਨੂੰ ਮੇਹਣੇ ਮਾਰਦਾ ਹੌਲੀ ਤੁਰਨ ਦਾ ਗਿਲਾ ਕਰ ਰਿਹਾ ਸੀ। ਭਰਪੂਰ ਨੂੰ ਵੀ ਦਿਲਚਸਪੀ ਜਾਗ ਪਈ। ਉਹ ਚਾਹੁੰਦਾ ਸੀ, ਅੱਜ ਦੀ ਗੱਲਬਾਤ ਵੀ ਚਰਨ ਉਸ ਨੂੰ ਦੱਸ ਕੇ ਜਾਵੇ। ਚਰਨ ਅਸਲੋਂ ਮਚਲਿਆ ਹੋਇਆ ਸੀ। ਉਸ ਦੇ ਲਹਿਰੀ ਹੋਏ ਜਜ਼ਬਾਤ ਨੂੰ ਚੋਟ ਮਾਰਨ ਲਈ

ਭਰਪੂਰ ਨੇ ਕਿਹਾ,

"ਕਾਹਲਿਆ ਤਾਂ ਜਾਨਾ ਏਂ, ਅਗਾਂਹ ਧੋਤੇ ਮੂੰਹ ਚਪੇੜ ਵੱਜਣੀ ਏ।"

"ਉਹ ਕਿਵੇਂ ?"

"ਜੇ ਜਾਂਦੇ ਨੂੰ ਡਾਕਟਰ ਡਿਸਪੈਂਸਰੀ 'ਚ ਹੋਇਆ।"

ਚਰਨ ਇਕ ਦਮ ਠਿਠਰ ਗਿਆ ਅਤੇ ਉਦਾਸੀ ਪ੍ਰਛਾਵਿਆਂ ਉਸ ਨੂੰ ਸ਼ੱਕ ਵਿਚ ਪਾ ਦਿੱਤਾ, ਜਿਵੇਂ ਇਹ ਸੱਚ ਵੀ ਹੋ ਸਕਦਾ ਏ।

"ਫਿਰ ਤਾਂ ਕੁਝ ਗੱਲ ਨਾ ਹੋਈ।"

"ਘਬਰਾ ਨਾ ਹੋ ਓਏ, ਅਸੀਂ ਯਾਰੀ ਪੁਗਾਵਾਂਗੇ। ਮੈਂ ਪਹਿਲਾਂ ਵੇਖ ਕੇ ਆਵਾਂਗਾ, ਤੂੰ ਠੀਕ ਮੌਕੇ 'ਤੇ ਹੀ ਜਾਈਂ।"

ਚਰਨ ਨੇ ਭਰਪੂਰ ਨੂੰ ਖੁਸ਼ ਹੁੰਦਿਆਂ ਥਾਪੀ ਦਿੱਤੀ।

"ਲੰਡਾ ਨਿਰੇ ਪੁਰੇ ਪੱਠੇ ਪਾਉਣ ਨੂੰ ਹੀ ਨਹੀਂ ਰੱਖਿਆ।"

"ਚੰਗਾ ਤਾਂ ਭੇਜ ਦੀ ਜਿਹੜੇ ਪੂਛ ਵਾਲੇ ਨੂੰ ਭੇਜਣਾ ਹੋਇਆ।" ਭਰਪੂਰ ਨੇ ਥੋੜ੍ਹਾ ਮਸਤੌਂਵਾ ਕੀਤਾ।

"ਨਾ ਓ ਆੜੀ, ਮੈਂ ਨੀ ਬਚਦਾ ਤੇਰੇ ਬਿਨਾਂ। 'ਬੇੜੇ ਪਰਾ ਲਗਾ ਦੇ ਲੁੱਡਣਾ, ਮਿਲਣਾ ਹੀਰ ਸਲੇਟੀ ਨੂੰ'।"

"ਇਹ ਹੀਰ ਮੀਆਂ ਰਾਂਝਿਆਂ ਗੱਲਾਂਬਾਤਾਂ ਨਾਲ ਹੱਥ ਨਹੀਂ ਆਉਣੀ। ਬਾਰ੍ਹਾਂ ਵਰ੍ਹੇ ਖੋਲੀਆਂ ਚਾਰਨੀਆਂ ਵੇਖ ਲੈ।" ਭਰਪੂਰ ਉਸ ਦੀ ਗੱਲ ਪਿੱਛੇ ਮੁਖ਼ਾਤਿਬ ਹੀ ਕਹਿ ਗਿਆ।

"ਭੂਰਿਆ! ਮੈਂ ਸਾਰੀ ਉਮਰ ਲਈ ਖੂੰਡੀ ਫੜਨ ਨੂੰ ਤਿਆਰ ਆਂ। ਤੇਰੀਆਂ ਕਿੱਥੇ ਭਉਂਦੀਆਂ ਏਂ।" ਚਰਨ ਨੇ ਹਿੱਕ ਥਾਪੜੀ।

"ਮੈਂ ਤਾਂ ਖੁੰਡੀ ਅੜਾ ਦਿਆਂਗਾ, ਮੈਨੂੰ ਵਿਚੋਂ ਕੀ ਮਿਲੂਗਾ ?"

"ਅੱਛਾ ਪਹਿਲਾਂ ਰਾਜ ਦੀ ਬਾਂਹ ਤੈਨੂੰ ਈ ਫੜਾ ਦਿਆਂ।" ਚਰਨ ਨੇ ਮੂੰਹ ਬਣਾ ਲਿਆ।

"ਚੱਲ ਬੇਵਕੂਫ਼ ਨਾ ਹੋਵੇ।" ਭਰਪੂਰ ਨੇ ਸੰਜੀਦਗੀ ਨਾਲ ਆਖਿਆ।

"ਏਸੇ ਗੱਲ ਦਾ ਮਾਰਿਆ ਮੈਂ ਪਾਲ ਕੋਲ ਗੱਲ ਨਹੀਂ ਕਰਦਾ।"

"ਵੱਡੇ ਘਰਾਂ ਦੇ ਮੁੰਡਿਆਂ ਨਾਲ ਯਾਰੀ ਨਹੀਂ ਪੁੱਗਦੀ ਹੁੰਦੀ। ਉਹ ਗਰੀਬਾਂ ਨੂੰ ਯਾਰ ਘੱਟ ਤੇ ਕਮੀਣ ਕੰਦੂ ਬਹੁਤਾ ਸਮਝਦੇ ਐ।"

"ਨਹੀਂ, ਪਾਲ ਨਹੀਂ ਇਸ ਤਰ੍ਹਾਂ ਦਾ।"

"ਮਾਂ ਪੁਰ ਧੀ, ਪਿਤਾ ਪੁਰ ਘੋੜਾ, ਬਹੁਤਾ ਨਹੀਂ ਤਾਂ ਥੋੜ੍ਹਾ-ਥੋੜ੍ਹਾ। ਆਖ਼ਰ ਪੁੱਤ ਤਾਂ ਨਰਿੰਦਰਪਾਲ ਦਾ ਈ ਏ। ਉਹਦੇ ਲੱਛਣਾਂ ਦੀਆਂ ਕਹਾਣੀਆਂ...।"

"ਚੱਲ ਆਪਾਂ ਨੂੰ ਕੀ ਏਨਾਂ ਗੱਲਾਂ ਨਾਲ।" ਚਰਨ ਉਸ ਦੀ ਗੱਲ ਵਿਚੋਂ ਹੀ ਬੋਲ ਪਿਆ। "ਤੂੰ ਸੁੱਖ ਦੀ ਖ਼ਬਰ ਲਿਆ, ਕਿਤੇ ਬੁੱਢਾ ਘਰ ਈ ਨਾ ਹੋਵੇ। ਜੇ ਮੌਕਾ ਮਿਲ ਗਿਆ, ਭੂਰਿਆ! ਜਾਹ ਗਲ ਦਾ ਵੀ ਇੱਕ ਪਾਸਾ ਹੋ ਜਾਊ ਅੱਜ। ਚੁਲਬੁਲੀ ਜਿਹੀ ਕੁੜੀ ਜਾਪਦੀ ਸੀ, ਕਿਤੇ ਧੋਖਾ ਈ ਨਾ ਦੇ ਜਾਵੇ। ਮਾਰ ਕੇ ਸਿਟ ਜੂ ਤੈਨੂੰ ਤਾਂ। ਪਰ ਨਹੀਂ, ਮੇਰਾ ਅੰਦਰ ਗਵਾਹੀ ਦੇਂਦਾ ਏ...।" ਅੱਗੋਂ ਉਹ ਕੁਝ ਨਹੀਂ ਕਹਿ ਸਕਿਆ।

"ਤੂੰ ਇਸ ਮੋੜ 'ਤੇ ਈ ਮੈਨੂੰ ਉਡੀਕੀਂ।" ਭਰਪੂਰ ਅੱਗੇ ਤੁਰ ਪਿਆ।

"ਉਡ ਜਾਹ।"

ਇਸ ਵੇਲੇ ਸੋਚ ਚਰਨ ਦੇ ਦਿਮਾਗ਼ ਵਿਚ ਕੋਈ ਨਹੀਂ ਸੀ। ਉਸ ਦਾ ਦਿਲ ਮਿਲਣ ਦੀ ਆਸ਼ਾ ਨਾਲ ਧੜਕਦਾ ਅਤੇ ਸ਼ੱਕ ਦੀ ਝਮਕ ਖਾ ਕੇ ਇਕਦਮ ਸੁਕੜ ਜਾਂਦਾ। ਉਸ ਦੇ ਅੱਗੋਂ ਦੀ ਇੱਕ ਔਰਤ ਪਾਣੀ ਦਾ ਘੜਾ ਭਰੀ ਲੰਘ ਗਈ। ਚਿੱਤ ਵਿਚ ਉਸ ਮਾਈ ਦਾ ਸ਼ੁਭ ਸ਼ਗਨ ਵਜੋਂ ਧੰਨਵਾਦ ਕੀਤਾ। ਫਿਰ ਗਲੀ ਵਿਚੋਂ ਡੱਕਾ ਚੁੱਕ ਕੇ ਕੰਧ 'ਤੇ ਦਸ-ਵੀਹ ਲਕੀਰਾਂ ਬਿਨਾਂ ਗਿਣੇ ਖਿੱਚ ਦਿੱਤੀਆਂ। ਉਹ ਔਜੀ ਪਾ ਕੇ ਆਪਣੀ ਕਿਸਮਤ ਅਜ਼ਮਾਉਣਾ ਚਾਹੁੰਦਾ ਸੀ। ਔਜੀ ਨੇ ਕੋਈ ਰਾਹ ਨਾ ਦਿੱਤਾ। ਇਸ 'ਤੇ ਉਹ ਉਦਾਸ ਹੋ ਗਿਆ। ਫਿਰ ਆਪ ਹੀ ਮਨ ਵਿਚ ਆਖਿਆ, "ਇਹ ਪੁਰਾਣੇ ਵਹਿਮ ਹਨ, ਮਨੁੱਖ ਦਾ ਨਿਸ਼ਚਾ ਦ੍ਰਿੜ੍ਹ ਹੋਣਾ ਚਾਹੀਦਾ ਹੈ।" ਏਨੇ ਨੂੰ ਭਰਪੂਰ ਦਿੱਸਿਆ। ਉਸ ਨੂੰ ਦੇਖਦਿਆਂ ਹੀ ਉਸ ਦੇ ਦਿਲ ਦੀ ਧੜਕਣ ਤੇਜ਼ ਹੋ ਗਈ। ਭਰਪੂਰ ਨੇ ਨੇੜੇ ਆ ਕੇ ਚੁਟਕੀ ਵਜਾਂਦਿਆਂ ਕਿਹਾ,

"ਮਿੱਤਰਾ, ਤੇਰੀ ਕਿਸਮਤ ਸ਼ਾਹੀਂ ਸ਼ਾਹ। ਡਾਕਟਰ ਤਿਲਕੂ ਦੀ ਹੱਟੀ 'ਤੇ ਤਾਸ਼ ਖੇਡ ਰਿਹਾ ਏ, ਮੈਨੂੰ ਘਰ ਵੀ ਨਹੀਂ ਜਾਣਾ ਪਿਆ।"

"ਲੈ ਪੁੱਤਰਾ। ਤੈਨੂੰ ਪਾਰਟੀ, ਜਦੋਂ ਚਾਹੇਂ। ਮੈਂ ਜਾਂਦਾ ਆਂ।"

"ਜਾਹ, ਪਰ ਮੈਨੂੰ ਦੱਸ ਕੇ ਜਾਵੀਂ।"

"ਜ਼ਰੂਰ।"

ਚਰਨ ਨੇ ਸਾਰਾ ਰਾਹ ਛਰੋਂਪਿਆਂ ਵਿਚ ਹੀ ਮੁਕਾਇਆ। ਹੌਲੀ ਤੁਰਨ ਦਾ ਤਾਂ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ। ਉਸ ਬੈਠਕ ਅੱਗੇ ਜਾ ਕੇ ਪਹਿਲੋਂ ਆਪਣੇ ਦਿਲ ਦੀ ਧੜਕਣ ਨੂੰ ਠੀਕ ਕੀਤਾ ਅਤੇ ਹੋਸ਼ ਹਵਾਸ ਸਾਂਭੇ।

"ਡਾਕਟਰ ਜੀ!" ਉਸ ਤਖ਼ਤੇ ਵੀ ਠੋਕਰ ਦਿੱਤੇ।

ਅੱਗੋਂ ਜਿਵੇਂ ਕੋਈ ਉਡੀਕ ਹੀ ਰਿਹਾ ਹੁੰਦਾ ਏ, ਝੱਟ ਹੀ ਪੈਰਾਂ ਦੀ ਖੜਕਾਰ ਸੁਣਾਈ ਦਿੱਤੀ। ਉਸ ਤੋਂ ਬਿਨਾਂ ਇਸ ਤਰ੍ਹਾਂ ਕੌਣ ਤੁਰ ਸਕਦਾ ਏ, ਚਰਨ ਨੇ ਇੱਕ ਪਲ ਸੋਚਿਆ। ਬਾਰ ਖੁੱਲ੍ਹਦਿਆਂ ਹੀ ਚਰਨ ਅਤੇ ਰਾਜ ਦੋਵੇਂ ਖਿੜ ਗਏ। ਚਰਨ ਨੇ ਬੇਮਲੂਮ ਲੰਮਾ ਸਾਹ ਖਿੱਚਿਆ, ਜਿਸ ਨੂੰ ਰਾਜ ਨੇ ਹੁਸ਼ਿਆਰ ਨਜ਼ਰਾਂ ਨਾਲ ਤਾੜ ਲਿਆ।

"ਪੱਟੀ ਕਰਵਾਉਣੀ ਏ ?"

"ਤੁਹਾਡੀ ਮਰਜ਼ੀ।"

"ਤੁਹਾਡੀ ਤਾਂ ਨਹੀਂ ਮਰਜ਼ੀ ?" ਰਾਜ ਨੇ ਮੁਸਕਾਂਦੀ ਸ਼ਰਾਰਤ ਨੂੰ ਆਪਣੇ ਚਿਹਰੇ ਦੀ ਸੰਜੀਦਗੀ ਵਿਚ ਲੁਕਾ ਲਿਆ।

"ਜਿਵੇਂ ਤੁਸੀਂ ਠੀਕ ਸਮਝੋ।" ਚਰਨ ਰਾਜ ਨੂੰ ਅੱਖਾਂ ਨਾਲ ਨਹੀਂ ਤੱਕ ਰਿਹਾ ਸੀ, ਸਗੋਂ ਧੁਰ ਆਤਮਾ ਦੀ ਪਿਆਸ ਨਾਲ ਪੀ ਜਾਣਾ ਚਾਹੁੰਦਾ ਸੀ। ਦੂਜੇ ਪਾਸੇ ਰਾਜ ਦੇ ਲਹੂ

ਦੀ ਹਰ ਬੂੰਦ ਅੰਗੜਾਈ ਵਿਚ ਜੰਮ ਕੇ ਆਕੜੀ ਪਈ ਸੀ।

“ਵੇਖਾਂ ਹੱਥ।” ਉਸ ਨੇ ਨਝਿਜਕ ਚਰਨ ਦਾ ਹੱਥ ਫੜ ਲਿਆ। “ਹੁਣ ਤਾਂ ਕਾਫ਼ੀ ਠੀਕ ਏ।”

“ਕਾਸ਼! ਤੁਸੀਂ ਡਾਕਟਰ, ਰੋਗੀ ਦੀ ਕਿਸਮਤ ਵੀ ਵੇਖ ਸਕਦੇ।” ਚਰਨ ਆਪੇ ਨੂੰ ਰੋਕਦਾ ਕੁਝ ਕਹਿ ਹੀ ਗਿਆ। ਇੱਕ ਪਲ ਉਸ ਨੂੰ ਇਉਂ ਮਹਿਸੂਸ ਹੋਇਆ, ਜਿਵੇਂ ਬਹੁਤ ਹੋਛੀ ਗੱਲ ਕਹਿ ਗਿਆ ਹਾਂ।

“ਮੈਂ ਵੇਖ ਸਕਦੀ ਹਾਂ।” ਰਾਜ ਦੀ ਮੁਸਕਾਣ ਵਿਚ ਸ਼ਰਾਰਤ ਲੁਕੀ ਹੋਈ ਸੀ।

“ਦੱਸੋ ਤਾਂ ਭਲਾ?” ਚਰਨ ਦੀ ਹੌਸਲੇ ਵਿਚ ਗਜ਼ ਭਰ ਛਾਤੀ ਚੌੜੀ ਹੋ ਗਈ। ਉਸ ਨੂੰ ਆਸ ਨਹੀਂ ਸੀ, ਰਾਜ ਏਨੀ ਖੁੱਲ੍ਹ-ਦਿਲੀ ਦਾ ਸਬੂਤ ਦੇਵੇਗੀ।

“ਬਹੁਤ ਬੁਰੀ ਹੈ।” ਉਸ ਐਵੇਂ ਹੀ ਕਹਿ ਦਿੱਤਾ, ਪਰ ਉਸ ਦੀਆਂ ਅੱਖਾਂ ਵਿਚ ਲਗਾਤਾਰ ਸ਼ਰਾਰਤ ਦੇ ਪਰ ਝਪਕਾਂ ਮਾਰ ਰਹੇ ਸਨ। ਉਸ ਰੂੰ ਦਾ ਫੰਬਾ ਲੈ ਕੇ ਜ਼ਖ਼ਮ ਸਾਫ਼ ਕਰਨਾ ਸ਼ੁਰੂ ਕਰ ਦਿੱਤਾ। ਚਰਨ ਢਿੱਲਾ ਜਿਹਾ ਹੋ ਗਿਆ ਅਤੇ ਕੁੜੀ ਦੀ ਕਮੀਜ਼ ਦੇ ਫੁੱਲ ਕਲੀਆਂ ਭਰੇ ਬਾਰਡਰ ਨੂੰ ਵੇਖਣ ਲੱਗ ਪਿਆ। ਲਾਲੀ ਸਦਕਾ ਜ਼ਖ਼ਮ ਜੁੜੇ ਹੋਏ ਬੁੱਲ੍ਹ ਜਾਪਦਾ ਸੀ।

“ਪੀੜ ਤਾਂ ਨਹੀਂ ਹੋਈ?”

“ਜੀ ਨਹੀਂ।”

ਰਾਜ ਨੇ ਜਾਣ ਕੇ ਹੱਥ ਦਬਾ ਦਿੱਤਾ ਅਤੇ ਚਰਨ ਦੇ ਮੂੰਹੋਂ ਅਵੱਸ਼ ‘ਹਾਏ’ ਨਿਕਲ ਗਈ। ਫਿਰ ਉਹ ਦੋਵੇਂ ਇੱਕ ਵਾਰ ਹੀ ਹੱਸ ਪਏ, ਕਲੀਆਂ ਤੋਂ ਫੁੱਲ ਬਣ ਗਏ। ਰਾਜ ਨੇ ਮਲਮਲ ਨਾਲੋਂ ਫਹਿਆ ਕੱਟਣਾ ਸ਼ੁਰੂ ਕਰ ਦਿੱਤਾ। ਅਚਾਨਕ ਕੁਝ ਯਾਦ ਆ ਜਾਣ ਵਾਂਗ ਉਸ ਚਰਨ ਤੋਂ ਪੁੱਛਿਆ,

“ਤੁਸੀਂ ‘ਨਰਸ’ ਫ਼ਿਲਮ ਦੇਖੀ ਹੈ?”

ਚਰਨ ਨੇ ਨਾਂਹ ਵਿਚ ਸਿਰ ਹਿਲਾ ਦਿੱਤਾ।

“ਬਹੁਤ ਅਫ਼ਸੋਸ!” ਉਸ ਫਹੇ ਨੂੰ ਸਪਿਟ ਐਕਰੀ ਨਾਲ ਭਿਓਂ ਲਿਆ।

ਅੱਜ ਚਰਨ ਦਾ ਜ਼ਖ਼ਮੀ ਹੱਥ ਕੁੜੀ ਦੇ ਹੱਥਾਂ ਵਿਚ ਫੈਲਾਇਆ ਹੋਇਆ ਸੀ। ਰਾਜ ਨੇ ਜਦ ਉਸ ਦਾ ਹੱਥ ਆਪਣੇ ਹੱਥਾਂ ਵਿਚ ਲੈ ਕੇ ਫਹਿਆ ਰੱਖਿਆ, ਤਦ ਚਰਨ ਨੇ ਆਪਣਾ ਸੱਜਾ ਹੱਥ ਦਲੇਰੀ ਨਾਲ ਉਸ ਦੇ ਹੱਥ ’ਤੇ ਰੱਖ ਦਿੱਤਾ, ਉਹ ਆਪਣੀ ਚੰਗੀ ਜਾਂ ਬੁਰੀ ਕਿਸਮਤ ਅਜ਼ਮਾਉਣਾ ਚਾਹੁੰਦਾ ਸੀ। ਇੱਕ ਡਰ ਉਸ ਨੂੰ ਧੜਕੇ ਦੇ ਰਿਹਾ ਸੀ। ਰਾਜ ਨੇ ਉਸ ਵੱਲ ਮਿੱਠੀਆਂ ਨਜ਼ਰਾਂ ਨਾਲ ਤੱਕਿਆ। ਪੀੜ ਚੋਹ ਹੱਥਾਂ ਵਿਚ ਜ਼ਿੰਦਗੀ ਦਾ ਸੁਆਦ ਬਣ ਕੇ ਲਰਜ਼ ਉੱਠੀ, ਫਿਰ ਦੋ ਚਿਹਰੇ ਆਹਮੋ-ਸਾਹਮਣੀ ਪ੍ਰਭਾਤ ਵਿਚ ਟਕਰਾ ਗਏ। ਉਨ੍ਹਾਂ ਦੀਆਂ ਅੱਖਾਂ ਵਿਚ ਸਿਦਕ ਵਫ਼ਾ ਦੀਆਂ ਪੀਂਘਾਂ ਪੈ ਗਈਆਂ। ਚਰਨ ਨੇ ਅੱਖਾਂ ਹੋਰ ਚੌੜੀਆਂ ਕਰਦਿਆਂ ਪੁੱਛਿਆ,

“ਧੋਖਾ ਤਾਂ ਨਹੀਂ ਦੇਵੋਗੇ?”

ਰਾਜ ਇਸ ਵੇਲੇ ਅਜੀਬ ਹਾਲਤ ਵਿਚ ਪੰਘਰੀ ਹੋਈ ਸੀ। ਉਹ ਕੁਝ ਨਾ ਬੋਲ ਸਕੀ।



ਉਸ ਲੰਮਾ ਸਾਹ ਖਿੱਚਦਿਆਂ ਦੋ ਵਾਰ ਸਿਰ ਹਿਲਾ ਕੇ ਦੱਸਿਆ, “ਨਹੀਂ, ਕਦੇ ਨਹੀਂ।”

ਚਰਨ ਨੇ ਉਸ ਦਾ ਉਤਲਾ ਹੱਥ ਘੁੱਟ ਲਿਆ। ਰਾਜ ਨੇ ਹੱਥ ਛੁਡਾਣ ਦਾ ਯਤਨ ਕੀਤਾ, ਪਰ ਚਰਨ ਨੇ ਛੱਡਿਆ ਨਾ। ਰਾਜ ਨੇ ਸਧਾਰਨ ਹਾਲਤ ਵਿਚ ਆ ਕੇ ਚਿਹਰਾ ਸ਼ੋਖੀ ਨਾਲ ਭਰ ਲਿਆ।

“ਰਾਜ! ਪੱਕੀ ਗੱਲ?” ਚਰਨ ਉਸ ਦੇ ਮੂੰਹੋਂ ਸੁਣਨਾ ਚਾਹੁੰਦਾ ਸੀ, “ਉਹ ਹਮੇਸ਼ਾ-ਹਮੇਸ਼ਾ ਲਈ ਉਸ ਦੀ ਰਹੇਗੀ!”

ਰਾਜ ਨੇ ਹਜੋਕਾ ਮਾਰ ਕੇ ਹੱਥ ਖਿੱਚ ਲਿਆ ਅਤੇ ਪੁੜਪੁੜੀ ਵਿਚ ਅੰਗੂਠਾ ਹਿਲਾਉਂਦੀ ਬੋਲੀ,

“ਜੀ ਨਹੀਂ ਕੱਚੀ ਗੱਲ!”

ਚਰਨ ਨੇ ਅੱਗੇ ਵਧਣਾ ਚਾਹਿਆ, ਪਰ ਉਹ ਉਸ ਨੂੰ ਹੱਥ ਦੇ ਇਸ਼ਾਰੇ ਨਾਲ ਰੋਕਦੀ ਪਿੱਛੇ ਹਟ ਗਈ। ਓਦੋਂ ਹੀ ਉਸ ਬਾਰੀ ਵਿਚ ਦੀ ਦੇਖਿਆ, ਇੱਕ ਬਾਰ੍ਹਾਂ ਕੁ ਸਾਲ ਦੀ ਕੁੜੀ ਆ ਰਹੀ ਸੀ। ‘ਕਿਤੇ ਉੱਤੇ ਹੀ ਨਹੀਂ ਆ ਗਈ ਸੀ।’ ਇੱਕ ਪਲ ਭਰ ਦੀ ਪ੍ਰਛਾਈ ਉਸ ਦੇ ਮਨ ਵਿਚੋਂ ਲੰਘ ਗਈ। ਕੁੜੀ ਹਫ਼ੀ ਹੋਈ ਸੀ। ਉਸ ਆਉਂਦਿਆਂ ਹੀ ਪੁੱਛਿਆ,

“ਰਾਜ! ਤਾਇਆ?”

“ਕਿਤੇ ਬਾਹਰ ਹੋਣਾ ਏ ਛੋਟੋ। ਕਿਉਂ ਤੇਰੀ ਮਾਂ ਤਕੜੀ ਏ?”

“ਅੱਜ ਫੇਰ ਬਲਾਈਂ ਤਾਪ ਚੜ੍ਹਿਆ ਏ।”

“ਚੰਗਾ ਜਦੋਂ ਆਏ ਮੈਂ ਤੁਹਾਡੇ ਘਰ ਘੱਲ ਦਿਆਂਗੀ।”

ਕੁੜੀ ਮਾਯੂਸ ਜਿਹੀ ਹੋ ਕੇ ਚਲੀ ਗਈ। ਚਰਨ ਨੂੰ ਵੀ ਜਾਣ ਦਾ ਖ਼ਿਆਲ ਆਇਆ।

“ਚੱਲਦੇ ਆਂ ਜੀ!”

“ਕੱਲ੍ਹ ਆਓਗੇ?”

“ਜੀ ਨਹੀਂ।” ਉਹ ਦੋਵੇਂ ਹੱਸ ਪਏ। ਚਰਨ ਨੇ ਛੇਤੀ ਹੀ ਵਾਗੀ ਲਾਹ ਲਈ।

“ਕੱਲ੍ਹ ਐਤਵਾਰ ਦਾ ਅੱਧਾ ਦਿਨ ਮੈਂ ਏਥੇ ਆਂ, ਫੇਰ ਦੁਪਹਿਰ ਦੀ ਗੱਡੀ ਚਲੀ ਜਾਣਾ ਏ।”

“ਕਿੱਥੇ?” ਚਰਨ ਨੇ ਅਚਾਨਕ ਇਉਂ ਪੁੱਛਿਆ, ਜਿਵੇਂ ਗੁੱਡੀ ਦੀ ਡੋਰ ਹੱਥੋਂ ਛੁਟ ਰਹੀ ਹੋਵੇ।

“ਲੁਧਿਆਣੇ, ਉੱਥੇ ਮੈਂ ਗੌਰਮਿੰਟ ਕਾਲਜ ਦੇ ਫ਼ਸਟ ਯੀਅਰ ਵਿਚ ਹਾਂ।”

“ਖ਼ਤ ਲਿਖੋਗੇ?”

“ਜਵਾਬ ਦੇਵੋਗੇ?”

ਉਨ੍ਹਾਂ ਦੇ ਦੰਦ ਹੱਸਣ ਨਾਲ ਚੰਬੇ ਦੀਆਂ ਕਲੀਆਂ ਵਾਂਗ ਖਿੜ-ਖਿੜ ਪੈਂਦੇ ਸਨ।

“ਕੱਲ੍ਹ ਸਟੇਸ਼ਨ ’ਤੇ ਆਵਾਂ?”

“ਨਾ, ਪਿਤਾ ਜੀ ਨਾਲ ਹੋਣਗੇ।”

"ਹੱਛਾ, ਸਤਿ ਸ੍ਰੀ ਅਕਾਲ!" ਦੋਹਾਂ ਦੇ ਹੱਥ ਜੋੜੇ ਹੋਏ ਸਨ। ਪ੍ਰਸੰਨ ਅੱਖਾਂ ਇੱਕ-ਦੂਜੇ ਨੂੰ ਮਿੱਠੀ ਵਿਦਾ ਵਿਚ ਛੇਤੀ ਮਿਲਣ ਦਾ ਇਕਰਾਰ ਕਰ ਚੁੱਕੀਆਂ ਸਨ।

## ੩

"ਅੱਜ ਮੇਰੀ ਚਿੱਠੀ ਆਉਣੀ ਏ, ਥੋੜ੍ਹਾ ਸਾਂਭ ਕੇ ਲਿਆਵੀਂ।"

ਚਰਨ ਨੇ ਡਾਕ ਲੈਣ ਜਾਂਦੇ ਸਕੂਲ ਦੇ ਚਪੜਾਸੀ ਨੂੰ ਆਖਿਆ, ਜਿਵੇਂ ਚਿੱਠੀ ਆਉਣ ਬਾਰੇ ਉਸ ਦੇ ਅਨੁਭਵ ਨੂੰ ਗੈਬ ਵਿਚੋਂ ਤਾਰ ਆ ਗਈ ਸੀ।

"ਤੇ ਬਲਿਆ ਚਿੱਠੀ ਗਾਂ ਮਹਿੰ ਐ, ਜਿਹੜੀ ਧਲਿਆਰਾ ਫੜ ਕੇ ਲਿਆਣੀ ਏ!" ਚਪੜਾਸੀ ਨੇ ਚਰਨ ਦੀ ਖੁੱਲ੍ਹ-ਦਿਲੀ ਨਾਲ ਛੇੜ-ਛਾੜ ਸ਼ੁਰੂ ਕਰ ਦਿੱਤੀ।

"ਨਹੀਂ ਓਏ, ਐਵੇਂ ਨਾ ਭੌਂਕ, ਚਿੱਠੀ ਸਾਂਭਣ ਵਾਲੀ ਏ।"

"ਇਉਂ ਨਹੀਂ ਆਖਦਾ, ਬਈ ਗੁਰਮੁਖੀ ਵਿਚ ਆਉਣੀ ਏ।" ਐਤਕੀਂ ਦੋਹਾਂ ਨਾਲ ਭਰਪੂਰ ਦਾ ਵੀ ਹਾਸਾ ਨਿਕਲ ਗਿਆ।

"ਕਿਉਂ ਭੌਂਕਦਾ ਏਂ ਕੁੱਤਿਆ, ਜਾਹ ਕੰਮ ਕਰ।"

"ਫੇਰ ਕਿਹੜਾ ਅਸੀਂ ਵਜ਼ੀਰ ਬਣ ਜਾਣਾ ਏਂ, ਦਰਬਾਨੀ ਈ ਕਰਨੀ ਏ, ਕਰੀ ਜਾਨੇ ਆਂ।

"ਜਾਹ-ਜਾਹ ਬਾਬਾ ਤੂੰ ਤਾਂ ਮੋੜਿਆ ਮੁੜਨਾ ਈ ਨੀ।"

ਚਪੜਾਸੀ ਜੋਧਪੁਰ ਨੂੰ ਡਾਕ ਲੈਣ ਚਲਿਆ ਗਿਆ। ਚਰਨ ਨੇ ਭਰਪੂਰ ਦੇ ਗਲ ਬਾਹਾਂ ਪਾ ਕੇ ਤੱਕਿਆ, ਜਿਵੇਂ ਪਿਆਰ ਆਪਣੀ ਪ੍ਰੀਤ ਨੂੰ ਚੁੰਮਣ ਦੇਂਦਾ ਹੈ। ਉਸ ਦੀਆਂ ਬਾਹਾਂ ਵਿਚ ਅਕੜੇਵਾਂ ਆ ਗਿਆ ਅਤੇ ਭਰਪੂਰ ਦੇ ਗਲ ਦੁਆਲੇ ਕੰਘੀ ਦੀ ਪਕੜ ਹੋਰ ਮਜ਼ਬੂਤ ਹੋ ਗਈ। ਉਸ ਕਲਵਲ ਹੁੰਦਿਆਂ ਪੁਕਾਰਿਆ,

"ਮੈਨੂੰ ਕਿਉਂ ਗਰੀਬ ਨੂੰ ਮਾਰਨ ਡਿਹਾ ਏਂ!"

"ਤੇਰਾ ਤਾਂ ਮੈਂ ਕ੍ਰਿਆਟਾ ਬਣਾ ਦੇਣਾ ਏ।"

"ਚਿੱਠੀ ਜ਼ਰੂਰ ਆਵੇਗੀ?" ਭਰਪੂਰ ਨੇ ਚਰਨ ਦਾ ਧਿਆਨ ਫੇਰਨ ਲਈ ਪੁੱਛਿਆ। ਉਸ ਦੀ ਧੌਣ ਵਿਚ ਚਰਨ ਦੀਆਂ ਉਂਗਲਾਂ ਲੋਹੇ ਦੇ ਕੜਿਆਂ ਵਾਂਗ ਖੁਭੀਆਂ ਪਈਆਂ ਸਨ।

"ਜੇ ਚਿੱਠੀ ਸੋਮਵਾਰ ਲਿਖੀ ਹੋਵੇ ਤੇ ਮੰਗਲਵਾਰ ਪਾਈ ਹੋਵੇ, ਤਾਂ ਵੀ ਅੱਜ ਨੂੰ ਹਰ ਹਾਲਤ ਵਿਚ ਆ ਜਾਣੀ ਚਾਹੀਦੀ ਹੈ। ਨਾਲੇ ਮਿੱਤਰਾਂ ਦੀ ਸੱਜੀ ਅੱਖ ਪਿੱਪਲ ਦੀ ਪਪੀਸੀ ਵਾਂਗ ਫਰਕੀ ਜਾਂਦੀ ਐ।" ਚਰਨ ਨੇ ਇਕਦਮ ਬਾਹਾਂ ਦਾ ਘੇਰਾ ਬਣਾ ਲਿਆ। ਜਵਾਨੀ ਦੇ ਪਰਾਂ ਵਿਚ ਉਡਾਰ ਸ਼ਕਤੀ ਆ ਗਈ, ਉਹ ਫ਼ਿਜ਼ਾ ਨੂੰ ਚੀਰ ਜਾਣਾ ਚਾਹੁੰਦੀ ਸੀ।

"ਐਤਕੀਂ ਇਮਤਿਹਾਨ ਯੂਨੀਵਰਸਿਟੀ ਨੂੰ ਦੇਣਾ ਏ ਸ੍ਰੀਮਾਨ ਜੀ, ਪਾਸ ਹੋ ਜੇਂਗਾ ਏਸ ਤਰ੍ਹਾਂ?"

"ਪਾਸ, ਫੇਲ੍ਹ ਕਿਹੜਾ ਸਾਲਾ ਕਰ ਦੂਗਾ, ਤੂੰ ਤਮਾਸ਼ਾ ਵੇਖੀਂ। ਸਿਦਕ ਜਿਨ੍ਹਾਂ ਦਾ



ਕਾਇਮ ਦਾਇਮ, ਆਪੇ ਆਉਣਗੀਆਂ ਚਰ ਕੇ।"

ਜਦ ਸਕੂਲ ਲੱਗਾ, ਤਦ ਚਰਨ ਹਾਜ਼ਰੀ ਲਵਾ ਕੇ ਕਲਾਸ ਵਿਚੋਂ ਬਾਹਰ ਹੋ ਗਿਆ। ਉਸ ਦਾ ਪੜ੍ਹਨ ਵੱਲੋਂ ਧਿਆਨ ਉਚਾਟ ਹੋ ਚੁੱਕਾ ਸੀ। ਉਸ ਨੂੰ ਚੌਵੀ ਘੰਟੇ ਪਿਆਰ ਦਾ ਸਰੂਰ ਚੜ੍ਹਿਆ ਰਹਿੰਦਾ। ਰੰਗਲਾ, ਖੁਸ਼ੀਆਂ ਭਰਪੂਰ ਭਵਿੱਖ ਉਸ ਦੇ ਅੰਦਰੋਂ ਵਿਕਾਸ ਦੀਆਂ ਮੰਜ਼ਲਾਂ ਮਾਰ ਰਿਹਾ ਸੀ। "ਹਵਾਲਦਾਰੀ, ਫਿਰ ਥਾਣੇਦਾਰੀ!" ਉਹ ਮੁਸਕਾ ਪਿਆ। "ਇੱਜ਼ਤ, ਮਾਨ ਤੇ.... ਤੇ ਰਾਜ ਦਾ ਨਿੱਘਾ ਹੱਥ!" ਉਹ ਇਕ ਵਾਰ ਹੀ ਬੌਰਾ ਹੋ ਗਿਆ। ਫੇਰ ਉਹ ਕਵਿਤਾ ਦੀਆਂ ਲਹਿਰਾਂ ਵਿਚ ਹੁਲਾਰੇ ਖਾਣ ਲੱਗ ਪਿਆ। ਉਸ ਦੀ ਮਸਤੀ ਗੁਣਗੁਣਾਉਣ ਤੋਂ ਅਵਾਜ਼ ਅਤੇ ਅਵਾਜ਼ ਤੋਂ ਸ਼ਬਦਾਂ ਵਿਚ ਨਿੱਖਰ ਆਈ:-

"ਬੁਝ ਲੋੜ ਕਨਾਰੇ ਦੀ ਨਾਹੀਂ, ਹੁਣ ਆਏ ਜਾਂ ਫਿਰ ਆਏ ਨਾ।
ਮੈਂ ਆਪ ਤਸੱਵਰ ਸਾਗਰ ਦੇ, ਜ਼ੁਲਫ਼ਾਂ ਦੀਆਂ ਲਹਿਰਾਂ ਤਾਰ ਰਿਹਾ।"

ਉਸ ਦੇ ਤਸੱਵਰ ਵਿਚ ਜ਼ੁਲਫ਼ਾਂ ਦੀਆਂ ਲਹਿਰਾਂ ਤਰਦੀਆਂ ਰਹੀਆਂ ਅਤੇ ਉਹ ਵੇਖ-ਵੇਖ ਕੀ ਖੀਵਾ ਹੁੰਦਾ ਰਿਹਾ। ਇਮਲੀ ਦੀਆਂ ਟਾਹਣੀਆਂ ਉਸ ਦੇ ਤਸੱਵਰ ਨੂੰ ਝੂਟ ਦੇਂਦੀਆਂ ਰਹੀਆਂ। ਉਹ ਦੁਨੀਆ ਅਤੇ ਉਸ ਦੀਆਂ ਹਕੀਕਤਾਂ ਨੂੰ ਕਲਪਨਾ ਦੇ ਪੈਰਾਂ ਨਾਲ ਬੇਪਰਵਾਹ ਚੀਰ ਜਾਣਾ ਚਾਹੁੰਦਾ ਸੀ। ਉਸ ਦੀਆਂ ਪੁੰਗਰਦੀਆਂ ਆਸ਼ਾ ਕਲੀਆਂ ਵਿਚ ਚਪੜਾਸੀ ਤਰੇਲ ਬਣ ਕੇ ਆ ਗਿਆ। ਚਪੜਾਸੀ ਨੂੰ ਦੇਖਦਿਆਂ ਹੀ ਉਹ ਘਾਹ ਤੋਂ ਉੱਠ ਕੇ ਖਲੋ ਗਿਆ। ਉਸ ਦੇ ਚਿਹਰੇ 'ਤੇ ਇੱਕ ਰੰਗ ਆ ਗਿਆ, ਜਿਸ ਨੂੰ ਤੱਕ ਕੇ ਆਪਣੀਆਂ ਅੱਖਾਂ ਹੀ ਅਪਣੱਤ ਬਾਰੇ ਇਤਬਾਰ ਨਾ ਕਰਨ।

"ਮੈਂ ਤਾਂ ਤੈਨੂੰ ਈ ਉਡੀਕੀ ਜਾਨਾਂ, ਕਿਉਂ?"

ਚਪੜਾਸੀ ਨੇ 'ਨਾਂਹ' ਵਿਚ ਸਿਰ ਹਿਲਾ ਦਿੱਤਾ।

"ਮਾਨ ਸਿੰਘ! ਮੈਂ ਸਾਲੇ ਰੱਬ ਨੂੰ ਵਖ਼ਤ ਪਾ ਦਿਆਂਗਾ, ਜੇ ਅੱਜ ਵੀ ਮੇਰੀ ਚਿੱਠੀ ਨਾ ਆਈ।" ਉਸ ਨੂੰ ਭਰੋਸਾ ਸੀ, ਮਾਨ ਸਿੰਘ ਉਸ ਨੂੰ ਚਿੜਾ ਰਿਹਾ ਹੈ। ਮਾਨ ਸਿੰਘ ਦੇ ਸਾਉਲੇ ਚਿਹਰੇ ਵਿਚ ਕੇਸੂ ਖਿੜ ਪਏ।

"ਕੀ ਖੁਆਏਂਗਾ?"

"ਮਾਨ ਸਿੰਘ?" ਚਰਨ ਨੇ ਐਨੀ ਜ਼ੋਰ ਦੀ ਪੁਕਾਰਿਆ ਕਿ ਦੂਰ ਕਮਰਿਆਂ ਦੀਆਂ ਬਾਰੀਆਂ ਵਿਚ ਦੀ ਮੁੰਡਿਆਂ ਵੀ ਸੁਣ ਲਿਆ। ਉਸ ਨੇ ਆਪਣੇ ਤੋਂ ਦੂਣੇ ਚਪੜਾਸੀ ਨੂੰ ਬਾਹਾਂ ਵਿਚ ਲੈ ਕੇ ਘੁਮਾ ਦਿੱਤਾ, ਚਰਨ ਨੂੰ ਇੱਕ ਤਰ੍ਹਾਂ ਹਾਲ ਪੈ ਚੁੱਕਾ ਸੀ। ਮਾਨ ਸਿੰਘ ਨੇ ਸੰਭਲਦਿਆਂ ਆਖਿਆ,

"ਪਤਾ ਨੀ ਕਿਹੜੀ ਸਰਦਾਰਨੀ ਦੀ ਐ, ਨੱਕ ਨਾਲ ਨਹੀਂ ਲੱਗਦੀ, ਵਿਚੋਂ ਲਪਟਾਂ ਈ ਆਈ ਜਾਂਦੀਆਂ ਏ।"

ਜਦੋਂ ਚਰਨ ਨੇ ਚਿੱਠੀ ਨੱਕ ਨਾਲ ਲਾਈ, ਮਿੱਠੀ-ਮਿੱਠੀ ਸੁਗੰਧੀ ਨੇ ਉਸ ਭੌਰੇ ਨੂੰ ਜਨੂੰਨੀ ਬਣਾ ਕੇ ਰੱਖ ਦਿੱਤਾ। ਜਿਉਂ ਹੀ ਉਸ ਸਾਹ ਖਿੱਚਿਆ, ਉਸ ਦੀਆਂ ਸ਼ਰਾਬੀ ਅੱਖਾਂ ਨੂੰ ਊਂਘ ਆ ਗਈ। ਉਸ ਦੇ ਹਰ ਰੋਮ ਵਿਚੋਂ ਖੁਸ਼ੀ ਦੀਆਂ ਧਾਰਾਂ ਫੁੱਟ ਨਿਕਲੀਆਂ। ਉਸ ਨੂੰ ਕੋਲੋਂ ਜਾਂਦੇ ਮਾਨ ਸਿੰਘ ਦਾ ਪਤਾ ਨਾ ਲੱਗਾ। ਚਰਨ ਨੇ ਲਫ਼ਾਫ਼ੇ 'ਤੇ ਅੰਗਰੇਜ਼ੀ ਵਿਚ

ਆਪਣਾ ਨਾਂ ਸਾਫ਼ ਸੁਥਰੀ ਲਖਾਈ ਵਿਚ ਪੜ੍ਹਿਆ। ਲਫ਼ਾਫ਼ੇ ਨੂੰ ਲੰਮਾ ਚੁੰਮਣ ਦੇ ਕੇ ਇੱਕ ਪਾਸਿਓਂ ਪਾੜਿਆ। ਓਦੋਂ ਹੀ ਰੀਸੈਸ ਦੀ ਘੰਟੀ ਖੜਕ ਗਈ। ਨੀਮ ਗੁਲਾਬੀ ਕਾਗਜ਼ ਦੀਆਂ ਤਹਿਆਂ ਖੁੱਲ੍ਹੀਆਂ ਹੀ ਸਨ ਕਿ ਉਸ ਭਰਪੂਰ ਨੂੰ ਸਿੱਧਾ ਆਪਣੇ ਵੱਲ ਆਉਂਦਿਆਂ ਵੇਖਿਆ। ਉਸ ਚੁਸਤੀ ਨਾਲ ਚਿੱਠੀ ਮਰੋੜ ਕੇ ਜੇਬ੍ਹ ਵਿਚ ਪਾ ਲਈ।

"ਕਿਉਂ ?" ਭਰਪੂਰ ਨੇ ਆਉਂਦਿਆਂ ਹੀ ਪੁੱਛਿਆ।

ਚਰਨ ਨੇ ਹੱਥ ਅਤੇ ਸਿਰ ਹਿਲਾ ਕੇ ਦੱਸਿਆ, "ਆਈ ਨਹੀਂ।"

"ਜੇ ਚਰਨ ਨਾ ਆਈ ਹੁੰਦੀ, ਤੇਰੇ ਮਾਪੇ ਮਰੇ ਹੋਣੇ ਸੀ। ਹਾਲੇ ਤੂੰ ਚੁਸਤੀਆਂ ਕਰਨ ਨਹੀਂ ਸਿੱਖਿਆ।" ਚਰਨ ਉਸ ਵੱਲ ਇੱਕ ਤੱਕ ਵੇਖੀ ਜਾ ਰਿਹਾ ਸੀ। "ਜੇ ਨਹੀਂ ਵਖਾਉਣੀ ਤਾਂ ਨਾ ਸਹੀ।"

"ਨਹੋਰੇ ਨਾ ਓ ਮਾਰ, ਅਸੀਂ ਤੇਰੇ ਵਰਗੇ ਨਹੀਂ, ਆਹ ਪਈ ਆ।" ਚਰਨ ਨੇ ਚਿੱਠੀ ਜੇਬ੍ਹ ਵਿਚੋਂ ਕੱਢ ਕੇ ਉਸ ਅੱਗੇ ਸੁੱਟ ਦਿੱਤੀ, "ਹਾਲੇ ਪੜ੍ਹੀ ਵੀ ਨਹੀਂ।"

"ਸੁਣਾ ਤਾਂ ਭਲਾ, ਕੀ ਲਿਖਿਆ ਏ ਤੇਰੀ ਨਾਈਟਿੰਗੇਲ ਨੇ!"

"ਨਾ ਹੁਣ ਤੂੰ ਹੀ ਪੜ੍ਹ ਲੈ।"

ਭਰਪੂਰ ਨੇ ਪੜ੍ਹਨੀ ਸ਼ੁਰੂ ਕੀਤੀ:-

..................................

ਸਤਿ ਸ੍ਰੀ ਅਕਾਲ, ਏਨੇ ਪਿਆਰ ਨਾਲ ਕਿ ਤੁਸੀਂ ਸਮਝ ਨਾ ਸਕੋ, ਏਨੇ ਮਾਣ ਨਾਲ ਕਿ ਤੁਸੀਂ ਜਾਣ ਨਾ ਸਕੋ। ਮੇਰੇ ਮੂੰਹ ਆਏ ਜਜ਼ਬਾਤਾਂ ਨੂੰ ਸ਼ਬਦ ਨਹੀਂ ਜੁੜਦੇ, ਮੈਂ ਉਹ ਕੁਝ ਕਿਵੇਂ ਦੱਸਾਂ, ਜੋ ਮੇਰੇ ਅੰਦਰ ਹੈ।

ਇੱਕ ਸਮਾਂ ਸੀ, ਜਦ ਤੁਹਾਡੀ ਕਵਿਤਾ ਦੀ ਮਿੱਠੀ ਹੇਕ ਨੇ ਦਿਲ ਚੀਰ ਪਾ ਦਿੱਤੇ ਸਨ। ਫਿਰ ਮੇਰੇ ਸੁਪਨਿਆਂ ਵਿਚ ਤੁਹਾਡੀਆਂ ਸੁਭਾਵਕ ਤੱਕਾਂ ਸੇਲੇ ਚੋਭਦੀਆਂ ਰਹੀਆਂ। ਆਖ਼ਰ ਮੇਰੇ ਸੁਭਾਗ ਨੂੰ ਹੱਥ 'ਤੇ ਜ਼ਖ਼ਮ ਲੱਗ ਗਿਆ; ਜਿਸ ਮੁਸਕਰਾ ਕੇ ਮੈਨੂੰ ਐਨਾ ਡੂੰਘਾ ਘਾਅ ਦਿੱਤਾ, ਜਿਹੜਾ ਹੁਣ ਸਾਰੀ ਉਮਰ ਤੜਪਾਉਂਦਾ ਰਹੇਗਾ। ਪਰ ਮਿੱਠੀਆਂ ਚੀਸਾਂ ਵਿਚ ਮੇਰਾ ਅੰਦਰ ਸੁਆਦ-ਸੁਆਦ ਹੋਇਆ ਪਿਆ ਹੈ। ਤੁਹਾਡੇ ਵਰਗੇ ਸ਼ਾਇਰ ਨੇ ਲਿਖਿਆ ਹੈ:-

ਬੇਕਰਾਰੀ 'ਚ ਮਚਲਦੇ ਰਹਿਣਾ ਹੈ ਜ਼ਿੰਦਗੀ।
ਪਿਆਰ ਦੇ ਡੂੰਘੇ ਜ਼ਖ਼ਮਾਂ ਦਾ ਘਰ ਆਦਮੀ।

ਤੁਹਾਡੀ ਪਿਆਰ ਛੋਹ ਨੇ ਮੈਨੂੰ ਬਾਵਰੀ ਕਰ ਦਿੱਤਾ ਹੈ। ਮੈਂ ਏਨੀ ਪ੍ਰਸੰਨ ਹਾਂ ਕਿ ਦੱਸ ਨਹੀਂ ਸਕਦੀ। ਕਾਸ਼ ਇਸ ਤਰ੍ਹਾਂ ਹੀ ਬੀਤ ਜਾਵੇ, ਹਾਂ ਬੀਤ ਜਾਵੇ।

ਮੈਂ ਤੁਹਾਡੀ ਜ਼ਿੰਦਗੀ ਵਿਚ ਵਿਛ ਜਾਵਾਂ, ਰੁਲ ਜਾਵਾਂ ਤੇ ਖ਼ਤਮ ਹੋ ਜਾਵਾਂ। ਮੇਰੇ ਲਹੂ ਦੀ ਹਰ ਬੂੰਦ ਵਿਚ ਤੁਹਾਡੀ ਯਾਦ ਧੜਕ ਰਹੀ ਹੈ। ਕਲਪਨਾ ਵਿਚ ਤੁਹਾਡੀ ਤਸਵੀਰ ਹਰ ਸਮੇਂ ਹੱਸਦੀ, ਨਿਖ਼ਰਦੀ ਅਤੇ ਮੇਰੇ ਹਰ ਹਾਉਕੇ ਦੀ ਪੀਂਘ ਵਿਚ ਤੁਹਾਡਾ ਨਾਂ ਝੂਟ ਰਿਹਾ ਹੈ। ਚਰਨ! ਤੁਸੀਂ ਨਹੀਂ ਜਾਣ ਸਕਦੇ, ਮੈਂ ਤੁਹਾਨੂੰ ਕਿਵੇਂ ਪਿਆਰ ਕਰਦੀ ਹਾਂ, ਕਿੰਨੀ ਘਾਇਲ, ਬੁਰੀ ਤਰ੍ਹਾਂ ਕਤਲ।



ਬਾਵਰੀ ਦਾ ਮਨਪਸੰਦ ਗੀਤ, ਜਿਹੜਾ ਹਰ ਇਕਾਂਤ ਵਿਚ ਮੇਰਾ ਸਾਥੀ ਹੈ:-

ਤੂੰ ਉਡ ਕੇ ਸੱਜਣ ਕਿਤੇ ਆ ਵੀ ਜਾਹ,
ਮੇਰੇ ਸਾਜ਼ ਬਣੇ ਇਸ ਪਿੰਜਰ 'ਤੇ
ਇੱਕ ਗੀਤ ਪਿਆਰ ਦਾ ਗਾ ਵੀ ਜਾਹ।

ਤੁਹਾਡੇ ਹੱਥ ਦਾ ਹਾਲ। ਇੱਕ ਗੱਲ ਹੋਰ ਨੋਟ ਕਰੋ, ਅਗਲੇ ਮਹੀਨੇ ਆਉਣ ਤੱਕ ਇੱਕ ਨਵਾਂ ਜ਼ਖ਼ਮ ਹੋਰ ਹੋਣਾ ਚਾਹੀਦਾ ਹੈ। ਤੇ ਹਾਅ ਹਾ....।

ਕੇਵਲ ਤੁਹਾਡੇ ਪਿਆਰ ਵਿਚ ਮਧਹੋਸ਼

... ... ...

ਗਰਲਜ਼ ਹੋਸਟਲ ੨੭

... ... ...

ਚਿੱਠੀ ਸੁਣਦਿਆਂ ਚਰਨ ਨੂੰ ਹੋਸ਼ ਨਹੀਂ ਰਹੀ ਸੀ। ਆਖ਼ਰੀ ਫਿਕਰੇ ਪੜ੍ਹਨ ਵੇਲੇ ਉਸ ਆਪਣੇ ਜ਼ਖ਼ਮ ਦਾ ਅੰਗੂਰ ਗੂਠੇ ਨਾਲ ਦਬਾ ਕੇ ਉਚੇੜ ਸੁੱਟਿਆ। ਰਾਜ਼ੀ ਹੋ ਚੁੱਕੇ ਜ਼ਖ਼ਮ ਵਿਚੋਂ ਲਹੂ ਸਿੰਮ ਆਇਆ। ਭਰਪੂਰ ਨੇ ਚਿੱਠੀ ਵਾਪਸ ਕਰਦਿਆਂ ਆਖਿਆ-

"ਚਰਨ, ਮੈਂ ਤਾਂ ਤੈਨੂੰ ਪਹਿਲੇ ਦਿਨ ਹੀ ਆਖ ਦਿੱਤਾ ਸੀ, ਬੱਸ ਕੁੜੀ ਕੁੜੀ ਐ।" ਉਸ ਚਿੱਠੀ ਨੂੰ ਦੋ ਵਾਰ ਹਿਲਾਇਆ। "ਚਿੱਠੀ ਬੜੀ ਸੈੱਟ ਕਰਕੇ ਲਿਖੀ ਐ, ਜਿਵੇਂ ਕਿਤੋਂ ਨਕਲ ਕੀਤੀ ਹੁੰਦੀ ਐ।"

"ਅਸੀਂ ਵੀ ਕਿਸੇ ਥਾਂ ਜੋਗੇ ਨਹੀਂ ਰਹੇ ਭੂਰਿਆ। ਮਲੰਗ ਹੋ ਗਏ ਆਂ।" ਚਰਨ ਦੀਆਂ ਅੱਖਾਂ ਵਿਚ ਨਸ਼ਾ ਹਲੋਰਾ ਮਾਰ ਰਿਹਾ ਸੀ। ਉਸ ਦੇ ਲੰਮੇ ਹਾਉਕੇ ਨੇ ਭਰਪੂਰ ਨੂੰ ਗੰਭੀਰ ਬਣਾ ਦਿੱਤਾ। ਉਹ ਆਪਣੇ ਦੋਸਤ ਦੀ ਪ੍ਰੀਤ ਪ੍ਰਾਪਤੀ 'ਤੇ ਬੜਾ ਖ਼ੁਸ਼ ਸੀ, ਪਰ ਇਸ ਤਰ੍ਹਾਂ ਪੜ੍ਹਾਈ ਵੱਲੋਂ ਅਵੇਸਲਾ ਦੇਖ ਫ਼ਿਕਰ ਕਰਨੋਂ ਨਾ ਰਹਿ ਸਕਿਆ।

"ਮੈਨੂੰ ਫ਼ਿਕਰ ਐ ਤੂੰ ਆਪਣਾ ਭਵਿੱਸ਼ ਮਾਰ ਲੈਣਾ ਏ।"

"ਕੁਝ ਲੋੜ ਕਿਨਾਰੇ ਦੀ ਨਹੀਂ...।"

"ਹਮੇਸ਼ਾ ਪਿਆਰ ਦੀ ਯਾਦ ਵਿਚ ਗਲਤਾਨ ਰਹਿਣਾ ਵੀ ਫ਼ਜ਼ੂਲ ਐ।"

"ਅੱਜ ਤੇਰੇ ਹੁਸਨ ਨੂੰ ਪਰਵਾਰ ਹੈ। ਰਾਜ! ਤੇਰੇ ਬਿਨਾਂ ਇਹ ਜਵਾਨੀ ਬੇਕਾਰ ਹੈ।" ਚਰਨ ਵਿਸਮਾਦ ਵਿਚ ਸੀ, ਉਸ ਨੂੰ ਡੂੰਘੇ ਸਾਹ ਆ ਰਹੇ ਸਨ।

"ਦੋਸਤ! ਮੈਂ ਸੱਚ ਆਖਦਾ ਹਾਂ, ਇਸ ਤਰ੍ਹਾਂ ਤੂੰ ਰਾਜ ਨੂੰ ਵੀ ਨਹੀਂ ਪਾ ਸਕੇਂਗਾ।"

"ਉਹ ਕਿਉਂ ?" ਚਰਨ ਦਾ ਵਿਸਮਾਦ ਦੁੱਧ ਵਿਚ ਖੱਟੇ ਦੀ ਛਿੱਟ ਵਾਂਗ ਪਾਟ ਗਿਆ।

"ਜੇ ਤੂੰ ਦਸਵੀਂ 'ਚੋਂ ਫੇਅਲ ਹੋ ਗਿਆ, ਸਾਰਾ ਮਾਮਲਾ ਈ ਗੜਬੜ ਹੋ ਜਾਣਾ ਏ। ਫੇਅਲ ਹੋਣ ਵਾਲੇ ਮੁੰਡੇ ਨੂੰ ਕੋਈ ਕੁੜੀ ਐਨਾ ਪਿਆਰ ਤੇ ਮਾਣ ਨਹੀਂ ਦੇ ਸਕਦੀ।" ਭਰਪੂਰ ਨੇ ਚਿੱਠੀ ਵੱਲ ਇਸ਼ਾਰਾ ਕੀਤਾ। "ਕੁੜੀ ਚਰਨ ਤੇ ਨਹੀਂ, ਉਸ ਦੀਆਂ ਖ਼ੂਬੀਆਂ 'ਤੇ ਮਰਦੀ ਐ। ਨਹੀਂ ਤਾਂ ਤੇਰੇ ਵਰਗਾ ਦੋ ਸੌ ਨਾਢੂ ਖਾਂ ਪੜ੍ਹਦਾ ਏ ਸਕੂਲ 'ਚ। ਨਾਲੇ ਹਵਾਲਦਾਰੀ

ਤੇ ਠਾਣੇਦਾਰੀ ਦੇ ਸੁਪਨੇ ਵੀ ਮੁੱਕ ਜਾਣਗੇ। ਤੇਰੇ ਘਰ ਦੀ ਹਾਲਤ ਚੰਗੀ ਨਹੀਂ। ਇਸ ਹਾਲਤ ਵਿਚ ਤੇਰਾ ਕੀ ਖਿਆਲ ਐ, ਰਾਜ ਦਾ ਪਿਓ ਤੈਨੂੰ ਰਿਸ਼ਤਾ ਦੇਣ ਨੂੰ ਤਿਆਰ ਹੋ ਜਾਵੇਗਾ? ਕਦੇ ਵੀ ਨਹੀਂ। ਰਾਜ ਨੂੰ ਪਾਉਣ ਲਈ ਤੈਨੂੰ ਆਪਣੀ ਪੁਜ਼ੀਸ਼ਨ ਬਣਾਉਣੀ ਚਾਹੀਦੀ ਹੈ। ਨਹੀਂ ਤਾਂ...।" ਉਸ ਗੱਲ ਜਾਣ ਕੇ ਅਧੂਰੀ ਛੱਡ ਦਿੱਤੀ।

ਹੈਰਾਨ ਅਤੇ ਚੋੜੀਆਂ ਅੱਖਾਂ ਨਾਲ ਚਰਨ ਭਰਪੂਰ ਨੂੰ ਘੂਰ ਰਿਹਾ ਸੀ। ਉਹ ਉਸ ਦੀ ਇੱਕ ਵੀ ਗੱਲ ਨੂੰ ਰੱਦ ਨਹੀਂ ਸੀ ਕਰ ਸਕਿਆ।"

"ਹੂੰ" ਉਸ ਸਿਰ ਹਿਲਾਉਂਦਿਆਂ ਮੰਨ ਲਿਆ ਕਿ ਉਹ ਠੀਕ ਆਖਦਾ ਹੈ। "ਕਿਵੇਂ ਕਰਾਂ, ਉਹਦਾ ਖਿਆਲ ਥੋੜ੍ਹੇ ਕੀਤਿਆਂ ਭੁੱਲਦਾ ਈ ਨਹੀਂ।"

"ਕੁਝ ਵੀ ਕਰ, ਆਪਣੇ ਜਜ਼ਬਾਤ 'ਤੇ ਕਾਬੂ ਪਾ। ਨਹੀਂ ਤੂੰ ਮੇਰੇ ਕੋਲ ਪਿਛਲੇ ਸਾਲ ਵਾਂਗ ਜੋਧਪੁਰ ਆ ਜਾਹ।"

"ਇਸ ਤਰ੍ਹਾਂ ਜਾਗੀਰਦਾਰ ਨੇ ਪਾਲ ਨੂੰ ਨਾ ਪੜ੍ਹਾਉਣ ਕਰਕੇ ਗੁੱਸੇ ਹੋ ਜਾਣਾ ਏ। ਹੱਛਾ, ਕੁਝ ਦਿਨ ਤੇਰੇ ਕੋਲ ਉਸ ਕੋਲ। ਮੈਨੂੰ ਵੀ ਮਹਿਸੂਸ ਹੁੰਦਾ ਹੈ, ਬਈ ਦਸਵੀਂ ਕਰਨੀ ਬੜੀ ਜ਼ਰੂਰੀ ਏ।"

ਭਰਪੂਰ ਦੀ ਸਲਾਹ ਨਾਲ ਚਰਨ ਨੇ ਰਾਜ ਨੂੰ ਦੂਜੀ ਚਿੱਠੀ ਵਿਚ ਲਿਖਿਆ:-

"ਸਾਨੂੰ ਇਮਤਿਹਾਨ ਤੱਕ ਤਣਾਵਾਂ ਪਾ ਕੇ ਰੱਖਣੀਆਂ ਚਾਹੀਦੀਆਂ ਹਨ। ਹੋ ਸਕਦਾ ਏ, ਇਹ ਛੋਟਾ ਸਬਰ ਜ਼ਿੰਦਗੀ ਦੇ ਸਦਾ ਮੇਲ ਦਾ ਹੀ ਕਾਰਨ ਬਣ ਜਾਵੇ, ਪਰ ਤੂੰ ਮੇਰੀ ਚੰਨੀ। ਤਸੱਲੀ ਰੱਖ, ਮੈਨੂੰ ਤੇਰੇ ਵਿਚ ਐਨਾ ਪਿਆਰ ਤੇ ਭਰੋਸਾ ਜਾਗ ਪਿਆ ਹੈ ਕਿ ਹੁਣ ਰੱਬ ਵੀ ਸਾਨੂੰ ਖਿੱਚ ਕੇ ਦੋ ਨਹੀਂ ਕਰ ਸਕਦਾ। ਤੈਨੂੰ ਪਾਉਣ ਲਈ ਤਾਂ ਮੇਰਾ ਦਿਮਾਗ ਵੀ ਮਿਹਨਤ ਵਿਚ ਸੜ ਉੱਠਿਆ ਹੈ।

"ਹਿਮਤ ਚੀਰੇਗੀ, ਖ਼ਿਫ਼ਰੇ ਹੋਏ ਮਾਰੂ ਤੂਫ਼ਾਨਾਂ ਨੂੰ,
ਕਨਾਰਾ ਮੇਰੀ ਕਿਸ਼ਤੀ ਤੋਂ ਭਲਾ ਹੁਣ ਕੌਣ ਮੋੜੇਗਾ।"

ਚਰਨ ਦੀ ਪਿਆਰ ਲਗਨ ਦਾ ਧਾਰਾ ਪ੍ਰਾਪਤੀ ਲਈ ਹੋਰ ਤੇਜ਼ ਹੋ ਗਿਆ। ਮਿਹਨਤ ਦੇ ਰੂਪ ਵਿਚ ਢਲ ਕੇ ਉਸ ਵਿਚ ਤਰਦੀ-ਤਰਦੀ ਗੰਭੀਰਤਾ ਵੀ ਆ ਗਈ। ਉਹ ਸੋਚਦਾ ਸੀ, ਮੈਂ ਹਰ ਉਸ ਮੁਸ਼ਕਲ ਨੂੰ ਦਰੜ ਸੁੱਟਾਂਗਾ, ਜਿਹੜੀ ਰਾਜ ਨੂੰ ਪਾਉਣ ਲਈ ਮੇਰਾ ਰਾਹ ਰੋਕੇਗੀ। ਉਸ ਮਿਹਨਤ ਵਿਚ ਰਾਤ-ਦਿਨ ਇੱਕ ਕਰ ਦਿੱਤੇ। ਪਾਲ ਨਾਲ ਸ਼ਿਕਾਰ ਜਾਣਾ ਉੱਕਾ ਈ ਬੰਦ ਕਰ ਦਿੱਤਾ। ਪਾਲ ਘੁਰਾੜੇ ਮਾਰ ਰਿਹਾ ਹੁੰਦਾ ਸੀ, ਜਦੋਂ ਚਰਨ ਖੇਸ ਦੀ ਬੁੱਕਲ ਮਾਰੀ ਲੈਂਪ ਦੇ ਚਾਨਣ ਵਿਚ ਪੜ੍ਹ ਰਿਹਾ ਹੁੰਦਾ। ਇੱਕ ਜ਼ਿੰਦਗੀ ਵੱਲੋਂ ਬੇਫ਼ਿਕਰ ਅਤੇ ਦੂਜਾ ਪ੍ਰਾਪਤੀ ਲਈ ਜੱਦੋਜਹਿਦ ਕਰ ਰਿਹਾ ਸੀ।

## ੪

ਇਮਤਿਹਾਨ ਤੋਂ ਇੱਕ ਮਹੀਨਾ ਪਹਿਲਾਂ ਸਕੂਲ ਦੀਆਂ ਖੇਡਾਂ ਆ ਗਈਆਂ। ਚਰਨ ਭਾਵੇਂ ਸਕੂਲ ਦੀਆਂ ਕਈ ਖੇਡਾਂ 'ਚ ਹਿੱਸਾ ਲੈਂਦਾ ਸੀ, ਪਰ ਕੌਡੀ ਦੀ ਖੇਡ ਉਸ ਦੇ ਸਿਰ 'ਤੇ ਸੀ। ਕੌਡੀ ਦਾ ਕੱਪ ਦੋ ਸਾਲ ਤੋਂ ਲਗਾਤਾਰ ਜੋਧਪੁਰ ਹਾਈ ਸਕੂਲ ਕੋਲ ਸੀ। ਪੜ੍ਹਾਈ



ਬਹੁਤ ਕਰਨ ਕਰਕੇ ਚਰਨ ਦੀ ਸਿਹਤ ਕਮਜ਼ੋਰ ਪੈ ਗਈ ਸੀ। ਖੇਡਾਂ ਹੋਣ ਤੋਂ ਤਿੰਨ ਕੁ ਦਿਨ ਪਹਿਲਾਂ ਉਸ ਖੇਡ ਵਿਚ ਹੱਥ ਸਿੱਧੇ ਕੀਤੇ, ਉਸ ਖੇਲਣ ਨਾਲੋਂ ਚੰਗੇ ਨੰਬਰਾਂ 'ਤੇ ਪਾਸ ਹੋਣਾ ਜ਼ਿਆਦਾ ਜ਼ਰੂਰੀ ਸਮਝਿਆ ਸੀ। ਸੈਮੀ ਫ਼ਾਈਨਲ 'ਚ ਖੇਡਦਿਆਂ ਲੋਕਾਂ ਜਾਣ ਲਿਆ ਸੀ ਕਿ ਚਰਨ ਦੀ ਖੇਡ ਅੱਗੇ ਨਾਲੋਂ ਬਹੁਤ ਢਿੱਲੀ ਪੈ ਗਈ ਹੈ। ਕਈਆਂ ਖਿਆਲ ਕੀਤਾ ਕਿ ਫ਼ਾਈਨਲ ਬੜੀ ਤਕੜੀ ਟੀਮ ਨਾਲ ਪੈਣਾ ਏ, ਚਰਨ ਆਪਣੀ ਖੇਡ ਲੁਕੋ ਰਿਹਾ ਏ। ਚਰਨ ਦੀ ਟੀਮ ਡਿੱਗਦੀ-ਢਹਿੰਦੀ ਫ਼ਾਈਨਲ ਵਿਚ ਆ ਗਈ। ਅਗਲਾ ਦਿਨ ਖੇਡਾਂ ਦਾ ਸੀ ਅਤੇ ਉਸ ਵਿਚ ਫ਼ਾਈਨਲ ਮੈਚ ਹੀ ਹੋਣੇ ਸਨ। ਸਾਰੇ ਸਕੂਲ ਦੀਆਂ ਆਸਾਂ ਚਰਨ 'ਤੇ ਹੀ ਸਨ। ਇਲਾਕੇ ਨੂੰ ਖੇਡਾਂ ਵੇਖਣ ਦਾ ਬੜਾ ਸ਼ੌਕ ਸੀ। ਕੌਡੀ ਦੀ ਪੈੜੂ ਖੇਡ ਤੇ ਲੋਕਾਂ ਦਾ ਅਥਾਹ ਇਕੱਠ ਜੁੜ ਗਿਆ, ਜਿਸ ਨੂੰ ਪੁਲਿਸ ਨੇ ਮਸਾਂ ਕਾਬੂ ਕਰਕੇ ਬੈਠਾਇਆ।

ਪ੍ਰਧਾਨਗੀ ਦੀ ਕੁਰਸੀ 'ਤੇ ਜਾਗੀਰਦਾਰ ਨਰਿੰਦਰਪਾਲ ਸਿੰਘ ਆ ਬੈਠਾ ਸੀ। ਉਸ ਦੇ ਖੱਬੇ ਹੈੱਡਮਾਸਟਰ ਸਾਹਿਬ ਸਨ। ਸਟੇਜ ਦੇ ਖੱਬੇ ਸੱਜੇ ਪਿੰਡ ਦੇ ਪੰਚ, ਨੰਬਰਦਾਰ ਅਤੇ ਹੋਰ ਸ਼ਰੀਫ਼ ਆਦਮੀ ਕੁਰਸੀਆਂ 'ਤੇ ਸਜੇ ਹੋਏ ਸਨ। ਗਰਾਊਂਡ ਵਿਚ ਲੀਕਾਂ 'ਤੇ ਕਲੀ ਵਿਛਾਈ ਗਈ ਅਤੇ ਰੈਫ਼ਰੀ ਨੇ ਦੋਵਾਂ ਫ਼ਾਈਨਲ ਟੀਮਾਂ ਨੂੰ ਆਉਣ ਲਈ ਲੰਮੀ ਸੀਟੀ ਮਾਰੀ। ਕੁਝ ਮਿੰਟਾਂ ਪਿੱਛੋਂ ਖਲਾੜੀ ਕੱਪੜੇ ਲਾਹ ਕੇ, ਬਾਹਾਂ 'ਤੇ ਥਾਪੀਆਂ ਮਾਰਦੇ ਮੈਦਾਨ ਵਿਚ ਆ ਗਏ। ਰੈਫ਼ਰੀ ਨੇ ਘੜੀ ਵੇਖ ਕੇ ਖੇਡ ਸ਼ੁਰੂ ਕਰਵਾ ਦਿੱਤੀ। ਪਹਿਲੇ ਪੰਜਾਂ ਮਿੰਟਾਂ ਵਿਚ ਹੀ ਸਾਰਿਆਂ ਨੂੰ ਪਤਾ ਲੱਗ ਗਿਆ ਕਿ ਐਤਕੀਂ ਚਰਨ ਕੌਡੀ ਨਹੀਂ ਜਿੱਤ ਸਕਦਾ। ਵਿਰੋਧੀ ਟੀਮ ਦੇ ਪੁਆਇੰਟ ਵਧ ਰਹੇ ਸਨ ਅਤੇ ਉਨ੍ਹਾਂ ਦੇ ਹਮਦਰਦ ਤਾੜੀਆਂ ਮਾਰ ਰਹੇ ਸਨ; ਹਾਫ਼ ਟਾਈਮ ਦੀ ਰੈਸੈਸ ਵਿਚ ਪੁਆਇੰਟ ਸੁਣਾਏ ਗਏ, ਚਰਨ ਸੱਤ ਪੁਆਇੰਟ 'ਤੇ ਹਾਰ ਰਿਹਾ ਸੀ। ਹੈੱਡਮਾਸਟਰ ਕੁਰਸੀ ਛੱਡ ਕੇ ਭੱਜਾ ਆਇਆ।

"ਚਰਨ? ਤੂੰ ਸਾਡੀ ਦੋ ਸਾਲ ਦੀ ਰੱਖੀ ਰਖਾਈ ਖੂਹ 'ਚ ਪਾ ਦੇਣੀ ਏ। ਅਸੀਂ ਹੈਰਾਨ ਹਾਂ ਤੈਨੂੰ ਕੀ ਹੋ ਗਿਆ।"

ਚਰਨ ਖ਼ਾਮੋਸ਼ ਸੀ। ਕੋਈ ਕੁਝ ਆਖ ਰਿਹਾ ਸੀ, ਕੋਈ ਕੁਝ। ਉਹ ਸੋਚ ਰਿਹਾ ਸੀ, ਅੱਗੇ ਮੈਂ ਦੋ ਸਾਲ ਜਿੱਤਿਆ ਹਾਂ, ਜੇ ਐਤਕੀਂ ਹਾਰ ਰਿਹਾ ਹਾਂ ਤਾਂ ਕੀ ਹੋਇਆ।

ਭਰਪੂਰ ਵੀ ਗਰਾਊਂਡ ਵਿਚ ਆ ਗਿਆ। ਉਸ ਚਰਨ ਨੂੰ ਹੌਸਲਾ ਦਿੰਦਿਆਂ ਆਖਿਆ:-

"ਤਕੜਾ ਹੋ, ਖੇਡ ਜਿੱਤਣੀ ਐ। ਹਾਰ ਇੱਕ ਵਾਰ ਦੀ ਵੀ ਬੁਰੀ ਹੁੰਦੀ ਐ।"

"ਹੱਛਾ! ਪਾਣੀ ਪਿਓਣ ਤੂੰ ਲੱਗ।"

ਭਰਪੂਰ ਨੇ ਮੁੰਡੇ ਦੇ ਹੱਥੋਂ ਬਾਲਟੀ ਫੜ ਲਈ। ਖੇਡ ਸ਼ੁਰੂ ਹੋਣ ਤੋਂ ਅੱਗੋਂ ਜਾਗੀਰਦਾਰ ਨੇ ਚਰਨ ਨੂੰ ਕੋਲ ਸੱਦ ਕੇ ਹੱਲਾਸ਼ੇਰੀ ਦਿੱਤੀ।

"ਆਹ ਆਖ਼ਰੀ ਖੇਡ ਜਿੱਤ ਕੇ, ਬੱਸ ਤੇਰੀਆਂ ਪੌਂ ਬਾਰਾਂ।"

"ਤੁਸੀਂ ਫ਼ਿਕਰ ਨਾ ਕਰੋ ਜੀ, ਮੈਂ ਆਪਣੀ ਸਾਰੀ ਵਾਹ ਲਾ ਦਿਆਂਗਾ।"

ਸੀਟੀ ਵੱਜ ਗਈ ਅਤੇ ਖੇਡ ਮੁੜ ਸ਼ੁਰੂ ਹੋ ਗਈ। ਮੁਖ਼ਾਲਫ਼ ਟੀਮ ਦਾ ਇੱਕ ਖਿਲਾੜੀ ਚਰਨ ਦੇ ਇੱਕ ਕਮਜ਼ੋਰ ਸਾਥੀ ਨੂੰ ਸੁੱਟ ਗਿਆ। ਉਸ ਦੇ ਸਾਥੀ ਚਰਨ ਨੂੰ ਗਾਲ੍ਹਾਂ ਦੇਣ ਲੱਗ



Scanned by CamScanner

ਪਏ, ਕਿਉਂਕਿ ਓਹੀ ਤਕੜਾ ਸੀ ਅਤੇ ਓਹੀ ਕੁਝ ਕਰ ਨਹੀਂ ਰਿਹਾ ਸੀ। ਚਰਨ ਨੇ ਗੁੱਸੇ ਨਾਲ ਹੱਥ ਪਾਇਆ, ਪਰ ਮੁੰਡਾ ਨਿਕਲ ਗਿਆ।

"ਪਾਣੀ ਦਾ ਘੁੱਟ?" ਚਰਨ ਨੇ ਪੁਕਾਰਿਆ।

ਭਰਪੂਰ ਨੇ ਪਾਣੀ ਦਾ ਗਲਾਸ ਕੋਲ ਲੈ ਆਂਦਾ ਤੇ ਜੋਸ਼ ਵਿਚ ਆਖਿਆ–

"ਚਰਨੇ ਖੇਡ ਗਈ। ਐਤਕੀਂ ਅਖ਼ਬਾਰਾਂ 'ਚ ਜਿੱਤਿਆ ਹੋਣ ਦੀ ਥਾਂ ਹਾਰਿਆ ਛਪੇਗਾ। ਦੁਨੀਆ ਪੜ੍ਹੇਗੀ ਜੋਧਪੁਰ ਹਾਰ ਗਿਆ।" ਫਿਰ ਮੂੰਹ ਉਸ ਦੇ ਕੋਲ ਕਰਕੇ ਕਿਹਾ, "ਤੇ ਰਾਜ ਕਹੇਗੀ, ਮੇਰਾ ਚਰਨ ਹਾਰ ਗਿਆ। ਏਥੇ ਈ ਮਰ ਜਾਹ ਗਰਾਊਂਡ 'ਚ।" ਭਰਪੂਰ ਅੰਨ੍ਹੇਵਾਹ ਜੋਸ਼ ਵਿਚ ਬੋਰਾ ਹੋ ਗਿਆ।

ਚਰਨ ਦਾ ਰੋਹ ਜਾਗ ਪਿਆ ਅਤੇ ਉਸ ਦੇ ਮੂੰਹ 'ਤੇ ਗੁਸੈਲੀ ਲਾਲੀ ਚੜ੍ਹ ਗਈ। ਉਸ ਭੁੰਜੇ ਹੱਥ ਮਲ ਲਏ ਅਤੇ ਲਕੀਰ 'ਤੇ ਆ ਕੇ ਖਲੋ ਗਿਆ। ਓਹੀ ਮੁੰਡਾ ਫਿਰ ਕੌਡੀ ਆਇਆ। ਉਸ ਧੌਲ ਮਾਰ ਕੇ ਦੂਜੇ ਹੱਥ ਨਾਲ ਗੁੱਟ ਫੜ ਲਿਆ ਅਤੇ ਫਟ ਨਿਆਣਾ ਠੋਕ ਦਿੱਤਾ। ਮੁੰਡਾ ਆਪਣੀ ਥਾਂ ਤੋਂ ਇੱਕ ਇੰਚ ਵੀ ਨਾ ਹਿੱਲ ਸਕਿਆ। ਤਕੜੇ ਮੁੰਡੇ ਦੇ ਫੜੇ ਜਾਣ 'ਤੇ ਤਾੜੀ ਚਰਨ ਦੇ ਹੱਕ ਵਿਚ ਵੱਜੀ। ਦੂਜੀ ਵਾਰ ਵਿਰੋਧੀ ਟੀਮ ਦਾ ਕਪਤਾਨ ਕੌਡੀ ਪਾਉਣ ਆਇਆ। ਚਰਨ ਆਪਣੀ ਥਾਂ ਆਕੜਿਆ ਖਲੋਤਾ ਸੀ। ਕਪਤਾਨ ਚਰਨ ਨੂੰ ਹੀ ਮਾਰ ਕੇ ਫੜੇ ਮੁੰਡੇ ਦੀ ਵਿਹੁ ਲਾਹੁਣਾ ਚਾਹੁੰਦਾ ਸੀ। ਚਰਨ ਉਸ ਦੇ ਤਾਰੀ ਆਉਂਦੇ ਦੇ ਲੱਤੀਂ ਪੈ ਗਿਆ ਅਤੇ ਕਪਤਾਨ ਦਮ ਤੋੜਨ ਲਈ ਮਜਬੂਰ ਹੋ ਗਿਆ। ਚਰਨ ਦੀ ਖੇਡ ਚੜ੍ਹ ਗਈ। ਲੋਕਾਂ ਦੀਆਂ ਮਰੀਆਂ ਆਸਾਂ ਜਿਉਂਦੀਆਂ ਹੋ ਗਈਆਂ।

ਇਸ ਵੇਲੇ ਚਰਨ ਏਨੇ ਰੋਹ ਅਤੇ ਜੋਸ਼ ਨਾਲ ਖੇਡ ਰਿਹਾ ਸੀ ਕਿ ਉਸ ਦੇ ਸਰੀਰ ਵਿਚੋਂ ਲਹੂ ਸਿੰਮ ਆਇਆ ਦਿਸਦਾ ਸੀ। ਸਕੂਲ ਡਾਕਟਰ ਨੇ ਹੈੱਡਮਾਸਟਰ ਅੱਗੇ ਦੁਹਾਈ ਪਾਈ ਕਿ ਮੁੰਡਾ ਮਰ ਜਾਵੇਗਾ, ਨਹੀਂ ਤਾਂ ਉਸ ਨੂੰ ਪਿਛਾਂਹ ਹਟਾ ਦੇਵੇ। ਰੈਫ਼ਰੀ ਨੇ ਵੀ ਚਰਨ ਨੂੰ ਵਾਰਨਿੰਗ ਦਿੱਤੀ ਕਿ ਉਹ ਪਿਛਾਂਹ ਹਟ ਜਾਵੇ। ਸਾਰੇ ਲੋਕਾਂ ਨੂੰ ਉਸ ਦੇ ਲੱਕ ਰਹੇ ਅਥਾਹ ਜ਼ੋਰ ਸਦਕਾ ਬਚਾਣ ਲਈ ਹਮਦਰਦੀ ਜਾਗ ਪਈ। ਭਰਪੂਰ ਨੇ ਵੀ ਉਸ ਦੀ ਬਾਂਹ ਫੜ ਕੇ ਪਿਛਾਂਹ ਖਿੱਚਿਆ, ਪਰ ਉਸ ਨੇ ਉਹਨੂੰ ਵੀ ਧੱਕਾ ਦੇ ਦਿੱਤਾ ਅਤੇ ਆਪਣੀ ਥਾਂ ਤੋਂ ਨਾ ਹਿੱਲਿਆ। ਹੁਣ ਹਾਰ-ਜਿੱਤ ਦਾ ਕਿਸੇ ਨੂੰ ਖਿਆਲ ਨਹੀਂ ਸੀ। ਸਗੋਂ ਸਾਰਿਆਂ ਨੂੰ ਚਰਨ ਦੀ ਪਈ ਹੋਈ ਸੀ। ਪੁਆਇੰਟ ਵੀ ਬਰਾਬਰ ਹੋ ਗਏ ਅਤੇ ਟਾਈਮ ਵੀ ਆਖ਼ਰੀ ਸਾਹਾਂ 'ਤੇ ਸੀ। ਸਾਰੇ ਸਮਝਦੇ ਸਨ ਕਿ ਇਹ ਆਖ਼ਰੀ ਕੌਡੀ ਹੈ। ਚਰਨ ਦਾ ਇੱਕ ਪੈਰ ਹੋਰ ਜ਼ਖ਼ਮੀ ਹੋ ਗਿਆ ਅਤੇ ਲਹੂ ਵਗ ਰਿਹਾ ਸੀ। ਪਰ ਉਸ ਨੂੰ ਕੋਈ ਪਤਾ ਨਹੀਂ ਸੀ। ਆਖ਼ਰੀ ਕੌਡੀ ਵਿਚ ਉਸ ਦੇ ਫਿਰ ਕਪਤਾਨ ਨਾਲ ਹੱਥ ਜੁੜ ਗਏ। ਇੱਕ ਤਰ੍ਹਾਂ ਸਾਨ੍ਹਾਂ ਦੇ ਭੇੜ ਹੋ ਰਹੇ ਸਨ ਅਤੇ ਜਿੱਤ-ਹਾਰ ਥਾਲੀ ਦੇ ਪਾਣੀ ਵਾਂਗ ਡੋਲ ਰਹੀ ਸੀ। ਕਪਤਾਨ ਨੇ ਹੁਸ਼ਿਆਰੀ ਕਰਨੀ ਚਾਹੀ, ਤਾਂ ਮਾੜੇ ਖਿਲਾੜੀ ਨੂੰ ਮਾਰ ਕੇ ਖੇਲ ਜਿੱਤ ਲੈਣੀ ਚਾਹੀ। ਉਸ ਤੀਰ ਵਾਂਗ ਮੁੰਡਿਆਂ ਵਿਚ ਦੀ ਨਿਕਲਣਾ ਚਾਹਿਆ, ਪਰ ਚਰਨ ਨੇ ਉਸ ਦੀ ਪਿੱਠ 'ਤੇ ਪਹਿਲਾਂ ਹੀ ਹੱਥ ਮਾਰ ਦਿੱਤਾ ਅਤੇ ਉਸ ਨੂੰ ਲਲਕਾਰਿਆ।

"ਤਕੜਾ ਹੋ ਓਏ ਗੱਭਰੂਆ?" ਕਪਤਾਨ ਨੇ ਜੋੜ ਕੇ ਦੁਹੱਥੜ ਚਰਨ ਦੀ ਹਿੱਕ ਵਿਚ ਮਾਰੀ ਅਤੇ ਉਸ ਦੇ ਪੈਰ ਉਖੇੜ ਦਿੱਤੇ। ਪਰ ਉਹ ਸੰਭਲ ਗਿਆ। ਦੂਜੀ ਵਾਰ ਦੁਹੱਥੜ



ਮਾਰਨ ਤੋਂ ਪਹਿਲਾਂ ਹੀ ਚਰਨ ਨੇ ਉਸ ਦੀਆਂ ਬਾਹਾਂ ਉਤਾਂਹ ਚੁੱਕ ਕੇ ਜੱਫਾ ਮਾਰ ਲਿਆ। ਲੋਕਾਂ ਓਦੋਂ ਹੀ ਤਾੜੀ ਮਾਰ ਦਿੱਤੀ, ਕੰਸ ਜਿਵੇਂ ਜੜੇ ਗਏ। ਕਪਤਾਨ ਦੇ ਸਾਹ ਟੁੱਟਣ 'ਤੇ ਸੀਟੀ ਵੱਜ ਗਈ। ਉਸ ਦੇ ਟੁੱਟਣ ਸਾਰ ਹੀ ਚਰਨ ਗਰਾਊਂਡ ਵਿਚ ਹੰਭ ਕੇ ਡਿੱਗ ਪਿਆ। ਉਸ ਦਾ ਦਮ ਉਖੇੜਿਆ ਹੋਇਆ ਸੀ ਅਤੇ ਉਸ ਦੇ ਪਿੰਡੇ ਨੂੰ ਹੱਥ ਨਹੀਂ ਸੀ ਲੱਗਦਾ। ਚਰਨ ਨੂੰ ਡਿੱਗਾ ਵੇਖ ਕੇ ਨਾਅਰੇ ਮਾਤ ਪੈ ਗਏ। ਹੈੱਡਮਾਸਟਰ ਅਤੇ ਸਕੂਲ ਡਾਕਟਰ ਭੱਜੇ ਆਏ। ਉਨ੍ਹਾਂ ਦੇ ਪਿੱਛੇ ਜਾਗੀਰਦਾਰ ਵੀ ਮੋਟੀ ਦੇਹ ਨਾਲ ਹਿੱਲਦਾ-ਹਿੱਲਦਾ ਆ ਗਿਆ–

"ਮੁੰਡਿਓ! ਏਹਨੂੰ ਘੁੱਟਣਾ ਸ਼ੁਰੂ ਕਰੋ।" ਸਕੂਲ ਡਾਕਟਰ ਫ਼ਿਕਰ ਅਨੁਭਵ ਕਰ ਰਿਹਾ ਸੀ। "ਹੈੱਡਮਾਸਟਰ ਸਾਹਿਬ ਖ਼ੂਨ ਬੜਾ ਚੜ੍ਹਿਆ ਏ।"

ਚਰਨ ਭੌਰ-ਭੌਰ ਝਾਕ ਰਿਹਾ ਸੀ। ਉਸ ਦੀ ਹੋਂਕਣੀ ਵਿਚ ਕੋਈ ਫ਼ਰਕ ਨਹੀਂ ਆਇਆ ਸੀ। ਭਰਪੂਰ ਦੀ ਅਜੀਬ ਹਾਲਤ ਸੀ। ਉਹ ਆਪਣੇ-ਆਪ ਨੂੰ ਕਸੂਰਵਾਰ ਸਮਝਦਾ ਸੀ। ਲੋਕਾਂ ਦੇ ਹਿਲੇ ਇਕੱਠ ਨੂੰ ਪੁਲਿਸ ਨੇ ਫਿਰ ਥਾਂ ਪਰ ਬਹਾ ਦਿੱਤਾ। ਡਾਕਟਰ ਨੇ ਚਰਨ ਦੇ ਜ਼ਖ਼ਮੀ ਪੈਰ ਦੀ ਓਥੇ ਹੀ ਪੱਟੀ ਕਰ ਦਿੱਤੀ। ਫਸਟ ਏਡ ਦਾ ਸਮਾਨ ਉਸ ਕੋਲ ਸੀ। ਦਸਾਂ ਕੁ ਮਿੰਟਾਂ ਪਿੱਛੋਂ ਚਰਨ ਕੁਝ ਤਕੜਾ ਹੋ ਗਿਆ, ਜਦੋਂ ਉਹ ਪੈਰ ਲੰਙਾਂਦਾ ਲੋਕਾਂ ਵਿਚ ਆਇਆ, ਸਾਰਿਆਂ ਨੇ ਉਸ ਨੂੰ ਸ਼ਾਬਾਸ਼ ਦਿੱਤੀ।

"ਅਸ਼ਕੇ ਮਾਂ ਦਿਆ ਪੁੱਤਾ, ਰੱਖ ਵਿਖਾਈ।"

"ਆਫ਼ਰੀਂ ਓਏ ਤੇਰੀ ਜੰਮਣ ਵਾਲੀ ਦੇ।"

ਕੌਡੀ ਦੀ ਖੇਡ ਜਿੱਤ ਕੇ ਚਰਨ ਪੜ੍ਹਾਈ ਵਿਚ ਜੁਟ ਗਿਆ। ਪਾਲ ਨੂੰ ਪਹਿਲੋਂ ਹੀ ਖੜਕ ਗਈ ਸੀ ਕਿ ਉਹ ਕਿਸੇ ਤਰ੍ਹਾਂ ਵੀ ਪਾਸ ਨਹੀਂ ਹੋ ਸਕਦਾ। ਇਸ ਲਈ ਉਸ ਦਾਖ਼ਲਾ ਨਾ ਭੇਜਿਆ। ਜਾਗੀਰਦਾਰ ਦੇ ਖਾਹ-ਮਖ਼ਾਹ ਹੋਣ 'ਤੇ ਉਹ ਰੁੱਸ ਕੇ ਪਟਿਆਲੇ ਚਲਾ ਗਿਆ ਅਤੇ ਓਥੋਂ ਕਈ ਦਿਨ ਵਾਪਸ ਨਾ ਆਇਆ। ਚਰਨ ਨੇ ਹੋਰ ਵੀ ਸੁੱਖ ਦਾ ਸਾਹ ਲਿਆ, ਉਹ ਆਪਣਾ ਡੇਰਾ ਡੰਡਾ ਚੁੱਕ ਕੇ ਭਰਪੂਰ ਕੋਲ ਆ ਗਿਆ। ਦੋਵਾਂ ਦੀ ਲਗਨ ਅਤੇ ਸ਼ੌਕ ਇੱਕ-ਦੂਜੇ ਲਈ ਬੜੇ ਸਹਾਈ ਹੋਏ। ਇਮਤਿਹਾਨ ਤੋਂ ਥੋੜ੍ਹੇ ਦਿਨ ਪਹਿਲਾਂ ਰਾਜ ਦੀ ਚਿੱਠੀ ਆਈ।

"ਜੇਕਰ ਤੁਸਾਂ ਫਸਟ ਡਵੀਜ਼ਨ ਮਾਰ ਲਈ, ਤੁਹਾਨੂੰ ਮੂੰਹ ਮੰਗੀ ਸੁਗਾਤ। ਲੁਧਿਆਣੇ ਸੱਦ ਕੇ ਸਿਨਿਮਾ ਦਿਖਾਵਾਂਗੀ। ਜੇਕਰ ਥਰਡ ਡਵੀਜ਼ਨ ਵਿਚ ਡਿੱਗ ਪਏ, ਹਨੇਰੀਆਂ ਦੇ ਦੇਸ਼ ਮੈਂ ਆਪ ਆਵਾਂਗੀ। ਇਹ ਮੈਂ ਨਹੀਂ ਸੁਣ ਸਕਦੀ ਕਿ ਮੇਰਾ ਚਰਨ ਦੋ ਨੰਬਰ ਵੀ ਆ ਸਕਦਾ ਹੈ। ਬਸ ਹੀਰੇ, ਹੀਰੇ ਈ ਹੁੰਦਾ ਏ। ਤੁਹਾਡਾ ਸ਼ਾਈਨਿੰਗ ਹੋਣਾ ਮੇਰਾ ਆਪਣਾ-ਆਪ ਹੈ। ਤੁਸੀਂ ਮੈਨੂੰ ਕਮਲੀ ਬਣਾ ਦਿੱਤਾ। ਮੇਰੇ ਜਜ਼ਬਾਤਾਂ ਵਿਚ ਮੁਸਕਾਣਾਂ ਦੀ ਅੱਗ ਬਾਲ ਦਿੱਤੀ। ਛੱਡੋ ਪਰ੍ਹਾਂ ਏਨ੍ਹਾਂ ਗੱਲਾਂ ਨੂੰ...।"

"ਇਮਤਿਹਾਨ ਵਿਚ ਘਬਰਾਣ ਦੀ ਲੋੜ ਨਹੀਂ। ਪਿਛਲੇ ਸਾਲ ਮੈਂ ਆਪ ਘਬਰਾ ਗਈ ਸੀ। ਉਂਝ ਕਲਾਸ ਵਿਚੋਂ ਹੁਸ਼ਿਆਰ ਸਾਂ, ਪੇਪਰ ਕਰਕੇ ਅੰਤ ਵਿਚ ਪੜ੍ਹ ਕੇ ਜ਼ਰੂਰ ਵੇਖਣੇ।

ਤੇਰੀ ਚੰਨੋ।"

ਪੇਪਰ ਦੇਣ ਲਈ ਚਰਨ ਦੀ ਜਮਾਤ ਨੂੰ ਬਰਨਾਲੇ ਸਟੇਟ ਹਾਈ ਸਕੂਲ ਜਾਣਾ ਪਿਆ। ਇੱਕ-ਇੱਕ ਕਰਕੇ ਪਰਚੇ ਹੁੰਦੇ ਗਏ ਅਤੇ ਚਰਨ ਦੇ ਸਿਰ ਤੋਂ ਮਣਾਂ ਮੂੰਹੀਂ ਭਾਰ ਲਹਿੰਦਾ ਗਿਆ। ਹਰ ਪਰਚੇ ਦੇ ਖ਼ਾਤਮੇ 'ਤੇ ਜਿਹੜਾ ਉਹ ਆਪਣੀ ਤਸੱਲੀ ਅਨੁਸਾਰ ਚੰਗਾ ਕਰ ਚੁੱਕਦਾ ਸੀ, ਖ਼ੁਸ਼ੀ ਦੀ ਛੱਲ ਉਸ ਨੂੰ ਉੱਚਿਆਂ ਚੁੱਕ ਜਾਂਦੀ। ਚਰਨ ਦੀ ਅੰਗਰੇਜ਼ੀ ਥੋੜ੍ਹੀ ਕਮਜ਼ੋਰ ਸੀ, ਬਾਕੀ ਦੇ ਮਜ਼ਮੂਨਾਂ ਵਿਚ ਉਹ ਭਰਪੂਰ ਤੋਂ ਕਿਸੇ ਵੀ ਤਰ੍ਹਾਂ ਘੱਟ ਨਹੀਂ ਸੀ। ਭਰਪੂਰ ਨੇ ਮੁਸਕਰਾਂਦਿਆਂ ਕਿਹਾ,

"ਤੇਰਾ ਬੀ ਪੇਪਰ ਮੈਂ ਕਰਾਂਗਾ, ਤੂੰ ਮੇਰਾ ਕਰਦਿਆਂ ਥੋੜ੍ਹਾ ਹੁਸ਼ਿਆਰ ਰਹੀਂ। ਕਿਤੇ ਤੇਰੀ ਸਰਦਾਰਨੀ ਗੁੰਮ ਈ ਨਾ ਹੋ ਜਾਵੇ, ਨੰਬਰ ਦੇ ਆ ਜਾਣ 'ਤੇ।

"ਅਲਾ"

"ਤੂੰ ਝੋਡਾਂ ਨਾ ਕਰ ਸਾਨੂੰ, ਅਸੀਂ ਕੁਰਬਾਨੀ ਕਰ ਸਕਦੇ ਆਂ।"

"ਫੇਰ ਤਾਂ ਤੂੰ ਕੁਰਬਾਨੀ ਦਾ ਫ਼ਲ ਵੀ ਖਾ ਸਕਦਾ ਏਂ।" ਆਪਣੀ ਤਰ੍ਹਾਂ ਦੀ ਨਜ਼ਾਕਤ ਵਿਚ ਚਰਨ ਦਾ ਬੁੱਲ੍ਹ ਖਿੱਲਾ ਛੱਡਿਆ ਹੋਇਆ ਸੀ।

"ਰਾਜ ਕੁੜੀ ਤਾਂ ਜੇ ਕਿਸੇ ਨੂੰ ਮਿੱਟੀ ਦੀ ਵੀ ਮਿਲੇ, ਦੁਨੀਆ ਨੂੰ ਵਖਾਵੇ ਨਾ। ਹੁਣ ਯਾਰੀ ਕਰਕੇ ਤੇਰੇ ਕੋਲੋਂ ਖੋਹੀ ਨਹੀਂ ਜਾਂਦੀ, ਨਹੀਂ ਤਾਂ ਭਾਵੇਂ ਡਾਕਾ ਨਾ ਮਾਰਨਾ ਪੈਂਦਾ। ਪਰ ਫੇਰ ਵੀ ਤੂੰ ਸਾਡੇ ਕੋਲੋਂ ਤਸੱਲੀ ਰੱਖ, ਹੋਰ ਕਿਸੇ ਦਾ ਵਸਾਹ ਨਾ ਕਰੀ।" ਭਰਪੂਰ ਦੇ ਕੁਦਰਤੀ ਅਰਮਾਨ ਨੰਗੇ ਹੋ ਗਏ ਸਨ, ਪਰ ਯਾਰੀ ਦੀ ਵਫ਼ਾ ਵਧੇਰੇ ਨਿਗਰ ਸਾਬਤ ਸੀ।

"ਜੇ ਬਾਈ ਤੇਰੇ ਵਰਗੇ ਜ਼ੋਰਾਵਰਾਂ ਖੋਹਣੀ ਚਾਹੀ, ਸਾਡਾ ਜ਼ੋਰ ਚੱਲਣਾ ਏ?" ਚਰਨ ਨੇ ਇਹ ਗੱਲ ਵੀ ਲਾ ਕੇ ਆਖੀ ਸੀ, ਉਂਝ ਉਸ ਦੇ ਦਿਲ ਨੂੰ ਤਸੱਲੀ ਸੀ ਕਿ ਖੋਹ ਤਾਂ ਹੋਰ ਵੀ ਨਹੀਂ ਸਕਦਾ।

"ਮੈਂ ਕੀ ਖੋਹਣੀ ਏਂ, ਖੋਹਣ ਵਾਲੇ ਹੋਰ ਈ ਜੰਮ ਪੈਂਦੇ ਹੁੰਦੇ ਐ।"

"ਹਲਾ ਵੇਖਾਂਗੇ।" ਚਰਨ ਨੇ ਬੇਪਰਵਾਹਾਂ ਵਾਂਗ ਆਖਿਆ।

ਸਾਰੇ ਪਰਚੇ ਚੰਗੇ ਹੋ ਗਏ। ਦੋ ਮਹੀਨੇ ਪਿੱਛੋਂ ਨਤੀਜਾ ਨਿਕਲਿਆ, ਚਰਨ ਸਾਰੇ ਸਕੂਲ ਵਿਚੋਂ ਫਸਟ ਆਇਆ। ਵਧਾਈਆਂ ਵਿਚ ਚਰਨ ਦੀ ਰੂਪ-ਰੇਖਾ ਹੋਰ ਵੀ ਨਿਖਰਦੀ ਜਾ ਰਹੀ ਸੀ। ਇਸ ਖੁਸ਼ੀ ਨੇ ਉਸ ਨੂੰ ਖੀਵਾ ਬਣਾ ਸੁੱਟਿਆ। ਉਹ ਰਾਜ ਦੀਆਂ ਆਸਾ ਨਾਲੋਂ ਵੀ ਉੱਚਾ ਉੱਠਿਆ ਸੀ। ਬੜੀ ਛੇਤੀ ਉਹ ਰਾਜ ਨੂੰ ਇਹ ਖੁਸ਼ਖਬਰੀ ਵੀ ਸੁਣਾਉਣਾ ਚਾਹੁੰਦਾ ਸੀ ਕਿ ਉਹ ਹਵਾਲਦਾਰ ਹੋਣ ਵਾਲਾ ਹੈ ਤੇ ਉਸ ਜਾਗੀਰਦਾਰ ਦਾ ਸਰ੍ਹਾਣਾ ਮੱਲਣਾ ਸ਼ੁਰੂ ਕਰ ਦਿੱਤਾ।

## ੫

ਤਿੰਨ-ਚਾਰ ਮਹੀਨੇ ਬੀਤ ਗਏ, ਪਰ ਚਰਨ ਨੇ ਨੌਕਰੀ ਦੀ ਖ਼ਾਤਰ ਜਾਗੀਰਦਾਰ ਦਾ ਪਿੱਛਾ ਨਾ ਛੱਡਿਆ। ਉਹ ਵੀ ਟਾਲਮਟੋਲ ਵਿਚ ਦਿਨ ਲੰਘਾਈ ਜਾ ਰਿਹਾ ਸੀ। ਚਰਨ ਨੂੰ ਜਾਗੀਰਦਾਰਾਂ ਦੇ ਥੋੜ੍ਹਾ ਨੇੜੇ ਰਹਿਣ ਕਰਕੇ ਪੱਕੀ ਆਸ ਬੱਝ ਚੁੱਕੀ ਸੀ ਕਿ ਨਰਿੰਦਰਪਾਲ ਦੀ ਪਹੁੰਚ ਰਾਜ-ਪ੍ਰਮੁੱਖ ਤੱਕ ਵੀ ਹੈ, ਇਹ ਜੋ ਚਾਹੇ ਕਰਵਾ ਸਕਦਾ ਹੈ।



ਅਸਲ ਵਿਚ ਜਾਗੀਰਦਾਰ ਆਪਣੇ ਲੜਕੇ ਨੂੰ ਅਫ਼ਸਰ ਭਰਤੀ ਕਰਵਾਉਣਾ ਚਾਹੁੰਦਾ ਸੀ, ਪਰ ਉਹ ਅਜਿਹਾ ਉਲੱਥ ਨਿਕਲਿਆ ਕਿ ਉਸ ਦੀਆਂ ਆਸਾਂ ਦਾ ਕ੍ਰਿਆਟਾ ਕਰਕੇ ਰੱਖ ਦਿੱਤਾ। ਚਰਨ ਦੀ ਹੁਸ਼ਿਆਰੀ ਅਤੇ ਚੁਸਤੀ ਤੱਕ ਕੇ ਉਹ ਦਿਲ ਵਿਚ ਕੁੜ੍ਹਦਾ ਕਿ ਗਰੀਬਾਂ ਦੇ ਮੁੰਡੇ ਕਿੰਨੇ ਤਿੱਖੇ ਅਤੇ ਮਿਹਨਤੀ ਹੁੰਦੇ ਹਨ।

ਚਰਨ ਆਪਣੇ ਕੰਮ ਦਾ ਪਤਾ ਕਰਨ ਜਾਗੀਰਦਾਰ ਕੋਲ ਆਇਆ ਹੀ ਸੀ ਕਿ ਜੋਗਿੰਦਰਪਾਲ ਹਵੇਲੀ ਵਿਚੋਂ ਜੀਪ ਕੱਢੀ ਆਉਂਦਾ ਮਿਲ ਪਿਆ। ਉਸ ਅਲਾਣੀ ਜੀਪ 'ਤੇ ਚਰਨ ਨੂੰ ਵੀ ਖਿੱਚ ਕੇ ਬਹਾ ਲਿਆ। ਜਿਨ੍ਹਾਂ ਦਿਨਾਂ ਵਿਚ ਚਰਨ ਦਸਵੀਂ ਦਾ ਇਮਤਿਹਾਨ ਦੇ ਰਿਹਾ ਸੀ, ਉਨ੍ਹਾਂ ਦਿਨਾਂ ਵਿਚ ਪਾਲ ਨੇ ਜੀਪ ਸਿੱਖ ਲਈ ਸੀ। ਹੁਣ ਉਹ ਚੰਗਾ ਡਰਾਈਵਰ ਬਣ ਗਿਆ ਸੀ ਅਤੇ ਕਦੇ-ਕਦਾਈਂ ਆਪਣੀ ਦੂਜੀ ਵਧੀਆ ਕਾਰ ਵੀ ਸ਼ਹਿਰ ਲੈ ਜਾਂਦਾ। ਜੀਪ ਵਿਚ ਉਨ੍ਹਾਂ ਦੋਵਾਂ ਤੋਂ ਬਿਨਾਂ ਇੱਕ ਹੋਰ ਸ਼ਿਕਾਰੀ ਅਤੇ ਇੱਕ ਜੋੜਾ ਸ਼ੀਹੇ ਕੁੱਤਿਆਂ ਦਾ ਸੀ। ਦੋ ਦੁਨਾਲੀਆਂ ਬੰਦੂਕਾਂ, ਰਾਉਂਡਾਂ ਵਾਲਾ ਝੋਲਾ, ਰੋਟੀ ਵਾਲਾ ਡੱਬਾ ਅਤੇ ਦੂਰਬੀਨ ਆਦਿ ਜ਼ਰੂਰੀ ਸਮਾਨ ਉਨ੍ਹਾਂ ਕੋਲ ਸੀ। ਬੀੜ ਵਿਚ ਸ਼ਿਕਾਰ ਖੇਡਣ ਦੀ ਥਾਂ ਅੱਜ ਪਾਲ ਨੇ ਬਾਰਸ਼ ਹੋ ਜਾਣ ਕਰਕੇ ਰੇਤਲੀ ਜੂਹ ਠੀਕ ਸਮਝੀ।, ਕਿਉਂਕਿ ਚਿੱਮੜ ਧਰਤੀ ਵਿਚ ਭੱਜਦੇ ਮਿਰਗ ਪੱਟਾਂ ਤੱਕ ਖੁਭ ਜਾਂਦੇ ਸਨ ਅਤੇ ਕੁੱਤੇ ਉਨ੍ਹਾਂ ਨੂੰ ਸੁਖਾਲੇ ਫੜ ਲੈਂਦੇ।

ਇੱਕ ਉੱਚੀ ਥਾਂ 'ਤੇ ਜੀਪ ਰੋਕ ਕੇ ਪਾਲ ਨੇ ਦੂਰਬੀਨ ਨਾਲ ਚੋਫੇਰੇ ਤੱਕਿਆ। ਚਰ੍ਹੀਆਂ ਅਤੇ ਬਾਜਰਿਆਂ ਵਿਚ ਕੁਝ ਨਹੀਂ ਸੀ ਦਿੱਸਦਾ। ਬੰਜਰਾਂ ਵਿਚ ਕਿਤੇ-ਕਿਤੇ ਡੰਗਰ ਚਰ ਰਹੇ ਸਨ ਅਤੇ ਪਾਲ਼ੀ ਸਿਰਾਂ 'ਤੇ ਚਾਦਰਾਂ ਓੜ੍ਹੀ ਭਾਦੋਂ ਦੀ ਤਿੱਖੀ ਧੁੱਪ ਤੋਂ ਬਚਦੇ, ਪਸ਼ੂਆਂ ਦੇ ਮੋੜੇ ਲਾ ਰਹੇ ਸਨ। ਪਾਲ ਨੇ ਜੀਪ ਮਾਲ ਵਾਲੇ ਪਾਲ਼ੀਆਂ ਵੱਲ ਤੋਰ ਦਿੱਤੀ। ਪਾਲ਼ੀਆਂ ਤੋਂ ਹਰਨਾਂ ਦੀ ਡਾਰ ਦੀ ਪੁੱਛ ਕੀਤੀ। ਉਨ੍ਹਾਂ ਨੇੜੇ ਹੀ ਡਾਰ ਦਾ ਖੁਰਾ ਵਿਖਾ ਦਿੱਤਾ। ਸ਼ਿਕਾਰੀਆਂ ਜੀਪ ਖੁਰੇ ਪਿੱਛੇ ਲਾ ਦਿੱਤੀ। ਜਿੱਥੋਂ ਦੀ ਜੀਪ ਲੰਘ ਰਹੀ ਸੀ, ਸਾਉਣੀ ਦੀ ਫ਼ਸਲ ਦਾ ਨਾਸ ਪੁੱਟੀ ਜਾਂਦੀ। ਕੁਝ ਦੂਰ ਆ ਕੇ ਜੀਪ ਨੇ ਤੁਰਨੋਂ ਨਾਂਹ ਕਰ ਦਿੱਤੀ। ਅੱਗੇ ਜੀਪ ਵੱਟਾਂ ਬੰਨ੍ਹੇ ਭੰਨਦੀ ਤੁਰੀ ਆਈ ਸੀ, ਪਰ ਹੁਣ ਜ਼ਮੀਨ ਵਧੇਰੇ ਚਿੱਮੜ ਆ ਗਈ ਸੀ। ਦੂਰ ਮਾਲ ਚਾਰਦੇ ਇੱਕ ਮੁੰਡੇ ਨੂੰ ਅਵਾਜ਼ਾਂ ਮਾਰ ਕੇ ਉਨ੍ਹਾਂ ਆਪਣੇ ਕੋਲ ਸੱਦਿਆ। ਉਹ ਸਾਰੇ ਜੀਪ ਤੋਂ ਕੁੱਤਿਆਂ ਸਮੇਤ ਲਹਿ ਖਲੋਤੇ। ਪਾਲ ਨੇ ਮਾਲ ਵਾਲੇ ਮੁੰਡੇ ਨੂੰ ਕਿਹਾ,

"ਓਏ ਸਾਡੀ ਜੀਪ ਕੋਲ ਰਹੀਂ, ਜਿੰਨਾ ਚਿਰ ਅਸੀਂ ਆ ਨਾ ਜਾਈਏ।"

"ਜੀ ਮੇਰਾ ਮਾਲ?"

"ਨਸੰਗ ਖੁੱਲ੍ਹਾ ਚਰੀ ਜਾਣ ਦੇ ਪੈਲੀਆਂ 'ਚ ਕੋਈ ਪਰਵਾਹ ਨਹੀਂ।"

ਪਾਲ ਦਾ ਚੌੜਾ ਅਤੇ ਰੋਅਬ ਵਾਲਾ ਮੂੰਹ ਤੱਕ ਕੇ ਮੁੰਡੇ ਨੂੰ ਤਸੱਲੀ ਹੋ ਗਈ ਕਿ ਕਿਸੇ ਮੁਜ਼ਾਰੇ ਦੀ ਪੈਲੀ ਉੱਜੜ ਜਾਣ 'ਤੇ ਵੀ ਉਹ ਉਸ ਨੂੰ ਕੁਝ ਨਾ ਆਖ ਸਕੇਗਾ। ਪਾਲ ਆਪਣੀ ਪਾਰਟੀ ਨਾਲ ਖੁਰੇ ਪਿੱਛੇ ਤੁਰਿਆ ਗਿਆ। ਚਰਨ ਨੇ ਦੂਰੋਂ ਕਿਸੇ ਪਸ਼ੂ ਦੇ ਗਲ ਪਈ ਜੰਗੀ ਦੀ ਮਿੱਠੀ-ਮਿੱਠੀ ਅਵਾਜ਼ ਸੁਣੀ। ਉਹ ਸਾਰੇ ਮੁੜ੍ਹਕੇ ਨਾਲ ਚੋ ਰਹੇ ਸਨ। ਜਦੋਂ ਉਹ ਮਾਲ ਦੇ ਕੋਲ ਦੀ ਲੰਘੇ, ਤਦ ਉਨ੍ਹਾਂ ਬਾਜ਼ੀਗਰ ਮੁੰਡੇ ਨੂੰ ਇੱਕ ਸੰਘਣੇ ਵਣ ਹੇਠਾਂ

ਮੈਣਿਆਂ ਤੱਕਿਆ। ਉਸ ਦਾ ਬੱਕਰੀਆਂ ਦਾ ਇੱਜੜ ਇੱਕ ਛੋਟੇ ਜਿਹੇ ਮੈਰੇ ਵਿਚ ਚਰ ਰਿਹਾ ਸੀ। ਬੱਕਰੀਆਂ ਝਾੜੀਆਂ 'ਤੇ ਪੌੜੇ ਲਾ ਕੇ ਪੱਤੇ ਸੂਤ ਰਹੀਆਂ ਸਨ। ਬਾਜ਼ੀਗਰ ਮੁੰਡੇ ਨੇ ਬਾਲੋਂ ਦੀ ਮਿੱਠੀ ਤੇ ਲੰਮੀ ਹੇਕ ਨਾਲ ਉਜਾੜ ਜੂਹ ਵਿਚ ਇੱਕ ਤਰ੍ਹਾਂ ਜ਼ਿੰਦਗੀ ਦਾ ਸਾਹ ਛੇੜ ਦਿੱਤਾ-

'ਢੋਲ ਹਾਰ ਪੂਰੇ ਨਾ ਪੂਰੇ;
ਅਸੀਂ ਤੇਰੇ ਹੋ ਗਏ ਆਂ;
ਤੂੰ ਭਾਵੇਂ ਹੋ ਨਾ ਹੋ।'

ਗੀਤ ਸੁਣ ਕੇ ਚਰਨ ਦੇ ਪੈਰ ਜੁੜ ਗਏ। ਉਸ ਦੇ ਅੰਦਰੋਂ ਜ਼ਿੰਦਗੀ ਦਾ ਨਸ਼ਾ ਘੁਮੇਰੀਆਂ ਪਾ ਉੱਠਿਆ। ਮੁੜ੍ਹਕੇ ਵਿਚ ਭਿੱਜੇ ਸਰੀਰਾਂ ਵਿਚ ਦੀ ਠੰਡੀ ਹਵਾ ਦਾ ਬੁੱਲ੍ਹ ਨਿਕਲ ਗਿਆ।

"ਬੰਦ ਕਰ ਓਏ, ਹੇਅਓ; ਉੱਲੂ ਦੇ ਪੱਠੇ। ਸ਼ਿਕਾਰ ਡਰਾਏਂਗਾ।" ਪਾਲ ਦੇ ਕੁਰੱਖ਼ਤ ਬੋਲ ਸੁਣ ਕੇ ਉਹ ਮੁੰਡਾ ਸਹਿਮ ਗਿਆ। ਕਾਲੇ ਸਰੀਰ 'ਤੇ ਚੜ੍ਹੀ ਖ਼ਿਜਿਸ ਉਸ ਨੂੰ ਹੱਬੀਖ਼ਾਨ ਅਫ਼ਸਰ ਦਾ ਭੁਲੇਖਾ ਪਾ ਰਹੀ ਸੀ। ਜੋਗਿੰਦਰਪਾਲ ਨੇ ਦੂਰਬੀਨ ਅੱਖਾਂ ਤੋਂ ਲਾਹੁੰਦਿਆ ਆਖਿਆ-

"ਔਹ ਸਾਹਮਣੇ ਓਹੀ ਡਾਰ ਐ, ਤੁਸੀਂ ਚਰਨ ਉਨ੍ਹਾਂ ਨੂੰ ਟਾਲਾ ਦੇ ਕੇ ਏਸ ਮੋੜ 'ਚ ਲਿਆਓ। ਮੈਂ ਕੁੱਤੇ ਲੈ ਕੇ ਏਥੇ ਦੀ ਝਾੜੀ ਪਿੱਛੇ ਬੈਠਦਾ ਆਂ।"

ਚਰਨ ਨੂੰ ਪਾਲ 'ਤੇ ਬੜਾ ਗੁੱਸਾ ਆਇਆ ਸੀ। ਉਸ ਐਨਾ ਸੋਹਣਾ ਗਾਉਂਦੇ ਬਾਜ਼ੀਗਰ ਮੁੰਡੇ ਨੂੰ ਕਿਉਂ ਘੂਰ ਦਿੱਤਾ ਬੁੱਧੂ ਨਾ ਹੋਵੇ। ਪਰ ਉਹ ਬੱਧਾ ਰੁੱਧਾ ਆਪਣੇ ਦੂਜੇ ਸਾਥੀ ਨਾਲ ਟੇਢਾ-ਮੇਢਾ ਤੁਰ ਪਿਆ। ਉਨ੍ਹਾਂ ਅੱਧ ਮੀਲ ਦਾ ਚੱਕਰ ਕੱਟ ਕੇ ਡਾਰ ਨੂੰ ਮੋੜ ਦੇ ਨਾਕੇ ਵੱਲ ਟਾਲਾ ਦੇਣਾ ਸ਼ੁਰੂ ਕਰ ਦਿੱਤਾ। ਨੇੜੇ ਆਉਂਦੀ ਡਾਰ ਵੇਖ ਕੇ ਪਾਲ ਨੇ ਉਸੇ ਬਾਜ਼ੀਗਰ ਮੁੰਡੇ ਨੂੰ ਕੋਲ ਸੱਦਿਆ।

"ਵੇਖ ਓਏ, ਆਹ ਫੜ ਕੁੱਤਿਆਂ ਦੇ ਪਟੇ, ਜਦੋਂ ਮੈਂ ਗੋਲੀ ਚਲਾਵਾਂ, ਓਦੋਂ ਈ ਕੁੱਤੇ ਛੱਡ ਦੇਵੀਂ।"

"ਹਲਾ ਸਾਈਂ।" ਮੁੰਡੇ ਦੇ ਸਾਉਲੇ ਰੰਗ ਵਿਚ ਹਲਕੀ ਜਿਹੀ ਮੁਸਕਾਣ ਆ ਗਈ।

ਜਦੋਂ ਡਾਰ ਠੀਕ ਪਾਲ ਦੇ ਬਰਾਬਰ ਆ ਗਈ, ਉਸ ਅੱਗੇ ਪਿੱਛੇ ਨਾਲ 'ਠਾਹ-ਠਾਹ' ਦੋਵੇਂ ਗੋਲੀਆਂ ਛੱਡ ਦਿੱਤੀਆਂ। ਕੁੱਤਿਆਂ ਛੁਟਣ ਲਈ ਹੁਬਕਲੀ ਮਾਰੀ ਹੀ ਸੀ ਕਿ ਬਾਜ਼ੀਗਰ ਮੁੰਡੇ ਨੇ ਪਟਿਆਂ ਵਿਚੋਂ ਉਂਗਲਾਂ ਖਿੱਚ ਲਈਆਂ। ਗੋਲੀਆਂ ਨਾਲ ਕੋਈ ਹਰਨੀ ਨਾ ਮੋਈ; ਸਗੋਂ ਪਿਛਲੀ ਗੋਲੀ ਨਾਲ ਨਵੇਕਲੀ ਚਰ ਰਹੀ ਇੱਕ ਨਾਗਰੀ ਬੱਕਰੀ 'ਮਿਆਂਹ' ਦੀ ਦਰਦਨਾਕ ਅਵਾਜ਼ ਵਿਚ ਘਰਿਆਂਦੀ ਧੌਣ ਪਰਨੇ ਡਿੱਗ ਪਈ। ਬਾਜ਼ੀਗਰ ਮੁੰਡਾ ਇਸ ਤਰ੍ਹਾਂ ਬੱਕਰੀ ਵੱਲ ਭੱਜਾ, ਜਿਵੇਂ ਉਸ ਦੇ ਆਪਣੇ ਤਰਾਣ ਟੁੱਟ ਰਹੇ ਸਨ। ਉਸ ਦੇ ਮੂੰਹ 'ਤੇ ਸਹਿਮ ਛਾਇਆ ਹੋਇਆ ਸੀ ਅਤੇ ਦਿਲ ਵਿਚ ਗੁੱਸਾ ਡਬਿਕ ਰਿਹਾ ਸੀ। ਉਹ ਅਜੀਬ ਤਰ੍ਹਾਂ ਧੜਕਦੇ ਜਜ਼ਬਾਤ ਵਿਚ ਹੋਸ਼ ਹਵਾਸ ਤੋਂ ਆਰੀ ਕੰਬ ਰਿਹਾ ਸੀ। ਪਾਲ ਕੁੱਤਿਆਂ ਪਿੱਛੇ ਭੱਜ ਗਿਆ। ਮੁੰਡੇ ਦਾ ਰੋਹ ਆਪਣੀ ਬੇਜ਼ਬਾਨੀ ਵਿਚ ਘੁਲ ਕੇ ਰਹਿ



ਗਿਆ। ਨਾਗਰੀ ਦੀਆਂ ਖ਼ੂਬਸੂਰਤ ਅੱਖੀਆਂ ਵਿਚ ਪਾਣੀ ਵੇਖ ਕੇ ਉਸ ਦੀਆਂ ਆਪਣੀਆਂ ਅੱਖਾਂ ਵਿਚ ਪਾਣੀ ਆ ਗਿਆ। ਹਫ਼ੇ ਚਰਨ ਨੇ ਸਿੱਧਾ ਉਸ ਕੋਲ ਆ ਕੇ ਦਮ ਲਿਆ। ਅੱਗੇ ਮੁੰਡੇ ਦੀ ਬੱਕਰੀ ਮਰੀ ਵੇਖ ਕੇ ਉਹ ਬਹੁਤ ਹੀ ਪਛਤਾਇਆ। ਉਹ ਪਾਲ ਨਾਲ ਆਪਣੇ-ਆਪ ਨੂੰ ਵੀ ਦੋਸ਼ੀ ਸਮਝਦਾ ਸੀ। ਉਸ ਨੂੰ ਕੋਈ ਸਮਝ ਨਹੀਂ ਆ ਰਹੀ ਸੀ ਕਿ ਉਹ ਕੀ ਕਰੇ?

"ਮਾਂਅ ਸਰਦਾਰਾ ਗ਼ਰੀਬ ਮਾਰਿਓ ਗਿਓ।" ਮੁੰਡਾ ਫੁਟ-ਫੁਟ ਰੋ ਪਿਆ।

"ਤੂੰ ਰੋ ਨਾ।" ਚਰਨ ਨੇ ਉਸ ਦਾ ਮੋਢਾ ਫੜ ਕੇ ਸਹਾਰਿਆ। ਆਥਣੇ ਵੇਲੇ ਆਈਂ, ਮੈਂ ਤੇਰੀ ਬੱਕਰੀ ਦਾ ਮੁੱਲ ਦੁਆਵਾਂਗਾ।" ਉਹ ਵੀ ਜੀ-ਭਿਆਣਾ ਜਿਹਾ ਉਨ੍ਹਾਂ ਦੇ ਪਿੱਛੇ ਹੀ ਤੁਰ ਪਿਆ। ਪਰ ਉਸ ਦੀ ਚਾਲ ਉਖੜ ਗਈ ਸੀ। ਗ਼ਰੀਬ ਮੁੰਡੇ ਦੀ ਰੋਣੀ ਸੂਰਤ ਮੁੜ-ਮੁੜ ਆਉਂਦੀ ਅਤੇ ਉਸ ਦਾ ਹਿਰਦਾ ਘਿਰਨ ਲੱਗ ਪੈਂਦਾ।

ਕੁੱਤਿਆਂ ਇੱਕ ਹੋਰ ਗਏ ਬਕਟ ਨੂੰ ਮਾਰ ਘੱਤਿਆ ਸੀ। ਸ਼ਿਕਾਰੀ ਜਦੋਂ ਕੋਈ ਸ਼ਿਕਾਰ ਮਾਰ ਲਵੇ, ਤਦ ਖ਼ੁਸ਼ੀ ਉਸ ਦੇ ਆਪੇ ਵਿਚ ਸਮਾਂਦੀ ਨਹੀਂ। ਪਾਲ ਆਫ਼ਰਿਆ ਬੈਠਾ ਸੀ ਅਤੇ ਬਾਰ-ਬਾਰ ਸੀਰੋਂ ਦਾ ਮੂੰਹ ਚੁੰਮਦਾ ਸੀ। ਪਰ ਚਰਨ ਦਾ ਅੰਦਰ ਫੱਟੜ ਸ਼ਿਕਾਰ ਵਾਂਗ ਕੰਬੀ ਜਾ ਰਿਹਾ ਸੀ ਅਤੇ ਉਸ ਦੇ ਅੰਗ ਨਿੱਸਲ ਪਏ ਹੋਏ ਸਨ। ਉਸ ਮਨ ਹੀ ਮਨ ਵਿਚ ਧਾਰ ਲਿਆ, 'ਉਹ ਪਾਲ ਨਾਲ ਮੁੜ ਕਦੇ ਸ਼ਿਕਾਰ ਕਰਨ ਨਹੀਂ ਆਵੇਗਾ। ਹੁਣ ਉਹ ਆਵੇਗਾ ਵੀ ਕਿੰਨਾ ਕੁ ਚਿਰ?' ਚਰਨ ਦੇ ਅੰਦਰ ਆਪਣੇ ਬਾਰੇ ਸੋਚ ਉਗਮ ਪਈ, ਜਿਹੜੀ ਹਰ ਵੇਲੇ ਉਸ ਦਾ ਖਹਿੜਾ ਨਹੀਂ ਛੱਡਦੀ ਸੀ। 'ਐਤਕੀਂ ਦੀ ਸਲੈਕਸ਼ਨ ਵਿਚ ਉਹ ਜ਼ਰੂਰ ਲਿਆ ਜਾਵੇਗਾ।' ਉਸ ਦਾ ਵਿਸ਼ਵਾਸ ਮੁਸਕਾ ਪਿਆ।

"ਪਾਲ। ਆਪਣੇ ਪਿਤਾ ਜੀ ਨੂੰ ਜ਼ੋਰ ਦੇ ਕੇ ਆਖ, ਮੈਨੂੰ ਪਟਿਆਲੇ ਲੈ ਕੇ ਚੱਲਣਾ।"

"ਮੈਂ ਆਖਾਂਗਾ, ਤੂੰ ਫ਼ਿਕਰ ਨਾ ਕਰ।"

ਚਰਨ ਸਮਝਦਾ ਸੀ, ਇਹ ਪਿਓ ਪੁੱਤ ਦੀਆਂ ਪਾਣੀ ਮਾਰਵੀਆਂ ਤਸੱਲੀਆਂ ਹਨ। ਉਸ ਨੂੰ ਯਕੀਨ ਨਹੀਂ ਆਉਂਦਾ ਸੀ, ਜਿੰਨਾ ਚਿਰ ਭਰਤੀ ਨਹੀਂ ਕਰਵਾ ਆਉਂਦੇ। ਜਾਗੀਰਦਾਰ ਨੂੰ ਨਾ ਤਾਂ ਉਹ ਜ਼ੋਰ ਦੇ ਕੇ ਕਹਿ ਸਕਦਾ ਸੀ ਅਤੇ ਨਾ ਉਸ ਬਿਨਾਂ ਹੋਰ ਕੋਈ ਆਸਰਾ ਸਮਝਦਾ ਸੀ। ਇੱਕ ਖ਼ਾਲੀ ਉਡੀਕ ਉਸ ਨੂੰ ਖੁਭਦੀ; ਕੰਮ ਤਾਂਘਦੀ ਉਮਰ ਦੇ ਸ਼ਾਨਦਾਰ ਦਿਨ ਕਿਉਂ ਅਜਾਈਂ ਬੀਤ ਰਹੇ ਹਨ? ਉਸ ਦੇ ਸੁਪਨਿਆਂ ਦੀਆਂ ਲੜੀਆਂ ਮਾਯੂਸ ਖ਼ਿਲਾ ਵਿਚ ਬੇਤਰਤੀਬ ਅਵਾਰਾ ਸਨ।

ਅੱਗੇ ਉਸ ਦਾ ਪਿਤਾ ਹੀ ਵਾਹੀ ਦਾ ਕੰਮ ਕਰਦਾ ਸੀ, ਉਹ ਵਿਹਲੇ ਚਰਨ ਨੂੰ ਵੀ ਕੰਮ ਕਰਨ ਲਈ ਆਖਣਾ ਸ਼ੁਰੂ ਕਰ ਦਿੱਤਾ। ਹੁਣ ਉਹ ਪੜ੍ਹਾਈ ਦਾ ਬਹਾਨਾ ਨਹੀਂ ਸੀ ਲਾ ਸਕਦਾ। ਕਾਲਜ ਪੜ੍ਹਾਉਣ ਦੀ ਘਰ ਵਿਚ ਸਮਰੱਥਾ ਨਹੀਂ ਸੀ, ਜਿਸ ਕਰਕੇ ਚਰਨ ਨੇ ਆਪ ਹੀ ਨਾ ਆਖਿਆ। ਮਾਂ-ਬਾਪ ਦੀਆਂ ਆਸਾਂ ਵੀ ਚਰਨ ਦੀ ਨੌਕਰੀ 'ਤੇ ਹੀ ਲੱਗੀਆਂ ਹੋਈਆਂ ਸਨ। ਹਲ ਤੋਂ ਬਿਨਾਂ ਪਸ਼ੂਆਂ ਨੂੰ ਪੱਠੇ ਦੱਥੇ ਅਤੇ ਪਾਣੀ-ਧਾਣੀ ਦਾ ਸਾਰਾ ਕੰਮ ਹੌਲੀ-ਹੌਲੀ ਚਰਨ ਦੇ ਜ਼ੁੰਮੇ ਆ ਪਿਆ। ਸਵੇਰੇ ਉੱਠ ਕੇ ਡੰਗਰਾਂ ਨੂੰ ਪੱਠੇ ਪਾਉਂਦਾ ਅਤੇ ਇੱਕ ਭਰੀ ਪੱਠਿਆਂ ਦੀ ਲੈਣ ਚਲਿਆ ਜਾਂਦਾ। ਹਾਲੀ ਦੀ ਰੋਟੀ ਦੇ ਕੇ ਆਉਂਦਾ, ਪੱਠਿਆਂ

ਦੀ ਭਰੀ ਫਿਰ ਚੁੱਕੀ ਆਉਂਦਾ। ਪੱਠੇ ਕੁਤਰਨ ਵੇਲੇ ਵੀ ਉਹ ਹੀ ਆਪ ਹੱਥ-ਮਸ਼ੀਨ ਨੂੰ ਗੇੜਦਾ। ਥੱਕੇ ਆਏ ਹਾਲੀ ਪਿਤਾ ਦਾ ਉਸ ਨੂੰ ਬੜਾ ਖ਼ਿਆਲ ਰਹਿੰਦਾ। ਕੱਤੇ ਲੱਗਦਾ ਹੁੰਦਾ ਸੀ। ਥੱਕੇ ਆਏ ਹਾਲੀ ਪਿਤਾ ਦਾ ਉਸ ਨੂੰ ਬੜਾ ਖ਼ਿਆਲ ਰਹਿੰਦਾ। ਕੱਤੇ ਦਾ ਮਹੀਨਾ ਪੰਜਾਬ ਵਿਚ ਕਿਸਾਨ ਦੀ ਮਿਹਨਤ ਦਾ ਇਕ ਤਰ੍ਹਾਂ ਇਮਤਿਹਾਨ ਹੁੰਦਾ ਹੈ। ਐਨੀ ਕਰੜੀ ਅਤੇ ਦਿਨ-ਰਾਤ ਦੀ ਦੋਹਰੀ ਮਿਹਨਤ ਤੱਕ ਕੇ ਚਰਨ ਦਾ ਅੰਦਰ ਕੰਬ ਜਾਂਦਾ ਅਤੇ ਅੱਖਾਂ ਮੀਟਦਿਆਂ ਉਸ ਦੇ ਮੂੰਹੋਂ ਅਵੱਸ਼ ਨਿਕਲ ਜਾਂਦਾ, 'ਜੱਟਾ, ਤੇਰੀ ਧੰਨ ਕਮਾਈ।'

ਗੱਲ ਕੀ ਚਰਨ ਖੇਤੀ ਦੇ ਕੰਮ ਵਿਚ ਮੋਰੇ ਦੀ ਨਵੀਂ ਭੋਇੰ ਵਾਂਗ ਵਾਹਿਆ ਗਿਆ। ਓਧਰ ਹਵਾਲਦਾਰੀ ਦੀ ਆਸ ਦਿਨੋ-ਦਿਨ ਪਤਲੀ ਪੈਂਦੀ ਜਾ ਰਹੀ ਸੀ। ਉਸ ਦੇ ਦਿਲ-ਦਿਮਾਗ਼ ਵਿਚੋਂ ਆਸ਼ਾਵਾਦੀ ਕਲਪਨਾ ਥੋੜ੍ਹਾ ਵੱਤਰ ਚੜ੍ਹ ਗਏ ਖੇਤ ਦੀਆਂ ਇੱਟਾਂ ਵਾਂਗ ਉੱਠਦੀ, ਪਰ ਹਾਲਾਤ ਦਾ ਸੁਹਾਗਾ ਫਿਰ ਕੇ ਪੱਧਰ ਕਰ ਜਾਂਦਾ।

ਕੱਤਾ ਲੰਘ ਜਾਣ 'ਤੇ ਉਸ ਨੌਕਰੀ ਲਈ ਫਿਰ ਹੱਥ-ਪੈਰ ਮਾਰਨੇ ਸ਼ੁਰੂ ਕਰ ਦਿੱਤੇ। ਹਵਾਲਦਾਰੀ ਨਾ ਸਹੀ, ਛੋਟੀ-ਮੋਟੀ ਕਲਰਕੀ ਹੀ ਸਹੀ, ਆਪੇ ਮਿਹਨਤ ਕਰਕੇ ਤਰੱਕੀ ਕਰ ਜਾਵਾਂਗਾ। ਉਸ ਦਾ ਦਿਲ ਵਾਹੀ ਦੇ ਕੰਮ ਤੋਂ ਇਨਕਾਰੀ ਸੀ। ਉਸ ਦੇਖ ਲਿਆ ਸੀ, ਖੇਤੀ ਵਿਚ ਪਸ਼ੂ ਬਣੇ ਰਹਿਣ 'ਤੇ ਵੀ ਕੁਝ ਪੱਲੇ ਨਹੀਂ ਪੈਂਦਾ। ਅਖ਼ਬਾਰਾਂ ਦੇ 'ਲੋੜ ਹੈ' ਦੇ ਕਾਲਮ ਉਸ ਧਿਆਨ ਨਾਲ ਵੇਖਣੇ ਸ਼ੁਰੂ ਕਰ ਦਿੱਤੇ। ਥਾਂ ਪਰ ਥਾਂ ਦਰਖ਼ਾਸਤਾਂ ਦਿੱਤੀਆਂ। ਅੱਗੋਂ ਡੀਸਦੀ ਕੋਈ ਵੀ ਜਵਾਬ ਨਾ ਆਇਆ, ਜਿੱਥੋਂ ਆਇਆ, ਉਨ੍ਹਾਂ ਇੰਟਰਵਿਊ ਲਈ ਨਾ ਸੱਦਿਆ ਅਤੇ ਜਿਨ੍ਹਾਂ ਇੰਟਰਵਿਊ ਲਈ ਬੁਲਾਇਆ, ਉਨ੍ਹਾਂ ਕੋਈ ਸਿਫ਼ਾਰਸ਼ ਨਾ ਹੋਣ ਕਰਕੇ 'ਅਫ਼ਸੋਸ ਹੈ' ਦੇ ਮਿੱਠੇ ਸ਼ਬਦਾਂ ਨਾਲ ਵਾਪਸ ਕਰ ਦਿੱਤਾ। ਉਸ ਦਾ ਸੁੰਨ ਹੋਇਆ ਦਿਮਾਗ਼ ਸੋਚਦਾ, ਐਨੀ ਸ਼ਾਨਦਾਰ ਵਸਟ ਡਵੀਜ਼ਨ ਤੇ ਮਜ਼ਬੂਤ ਸਿਹਤ ਨਾਲ ਵੀ ਮੈਂ ਹਰ ਥਾਂ ਤੋਂ ਰੀਜੈਕਟ ਕੀਤਾ ਜਾਂਦਾ ਹਾਂ, ਆਖ਼ਰ ਕਿਉਂ?"

ਉਸ ਦੀ ਰੰਗਲੀ ਜਵਾਨੀ ਵਿਚ ਖੁਸ਼ਕ ਅਕੇਵਾਂ ਜ਼ੋਰੋ-ਜ਼ੋਰ ਪ੍ਰਵੇਸ਼ ਕਰ ਰਿਹਾ ਸੀ। ਉਸ ਦੀ ਗੋਰੇ ਨਸ਼ੋਹ ਚਿਹਰੇ ਵਿਚ ਕਿਧਰੇ ਤਲਖ਼ੀਆਂ ਦੇ ਭੌਲੇ ਉੱਭਰ ਪੈਂਦੇ। ਨਿੱਕੀ-ਨਿੱਕੀ ਦਾੜ੍ਹੀ ਨਾਲ ਸੰਜੀਦਗੀ ਉਤਰ ਰਹੀ ਸੀ। ਉਹ ਕਿਤੇ ਖਲੋਤਾ ਜਾ ਬੈਠਾ ਸੋਚਾਂ ਦੇ ਵਹਿਣ ਤੁਰ ਜਾਂਦਾ, "ਆਖ਼ਰ ਕਿਉਂ ਮਨੁੱਖ ਦੀਆਂ ਆਸਾਂ ਪੂਰੀਆਂ ਨਹੀਂ ਹੋ ਸਕਦੀਆਂ? ਜਿਵੇਂ ਮਨੁੱਖ ਚੰਗਾ ਸੋਚਦਾ ਹੈ, ਉਸੇ ਤਰ੍ਹਾਂ ਹੋ ਕਿਉਂ ਨਹੀਂ ਜਾਂਦਾ?"

ਸਵਾਏ ਰਾਜ ਅਤੇ ਭਰਪੂਰ ਦੀਆਂ ਮਿਲਣੀਆਂ ਅਤੇ ਚਿੱਠੀਆਂ ਦੇ ਉਸ ਦੀ ਜ਼ਿੰਦਗੀ ਵਿਚੋਂ ਸੁਆਦ ਲੱਗਭਗ ਖ਼ਤਮ ਹੀ ਹੋ ਗਿਆ। ਉਸ ਇੱਕ ਵਾਰ ਰਾਜ ਨੂੰ ਲਿਖਿਆ।

'ਤੁਸੀਂ ਮੈਨੂੰ ਛੇਤੀ ਖ਼ਤ ਲਿਖਿਆ ਕਰੋ, ਮੈਂ ਬੜਾ ਉਦਾਸ ਹੋ ਜਾਂਦਾ ਹਾਂ। ਮੈਂ ਚਾਹੁੰਦਾ ਹਾਂ ਮੈਨੂੰ ਤੁਹਾਡੇ ਬਿਨਾਂ ਕੁਝ ਨਾ ਦਿਸੇ। ਇਸ ਚੰਦਰੀ ਦੁਨੀਆ ਵਿਚ ਪਿਆ ਹੀ ਕੀ ਹੈ ਰਾਜ! ਮੈਂ ਸੱਚ ਆਖਦਾ ਹਾਂ, ਮੇਰੀ ਸਾਰੀ ਉਮਰ ਤੁਹਾਡੇ ਕੇਸਾਂ ਵਿਚ ਗਵਾਚ ਜਾਣ ਲਈ ਇੱਕ ਰਾਤ ਹੋ ਜਾਵੇ। ਮੈਂ ਚਿੱਟੀਆਂ ਤਲਖ਼ ਦੁਪਹਿਰਾਂ ਨਹੀਂ ਵੇਖਣਾ ਚਾਹੁੰਦਾ; ਤੁਹਾਥੋਂ ਦੂਰ ਮੈਂ ਕਿਸੇ ਤਰ੍ਹਾਂ ਦਾ ਵੀ ਅਕੇਵਾਂ ਬਰਦਾਸ਼ਤ ਨਹੀਂ ਕਰ ਸਕਦਾ। ਕਹੋ, ਆਪਣੀਆਂ ਪਲਕਾਂ ਦੇ ਬੂਹੇ ਖੋਲ੍ਹ ਕੇ ਅੰਦਰ ਆ ਜਾਣ ਦੇਵੋਗੇ, ਇੱਕ ਪਿਆਸੇ, ਭਟਕਦੇ ਅਤੇ ਥੱਕੇ-ਟੁੱਟੇ ਰਾਹੀ



ਨੂੰ? ਹੋਰ ਬਸ...।'

ਚਰਨ ਦੋ ਭੈਣਾਂ ਦਾ ਭਰਾ ਸੀ। ਵੱਡੀ ਵਿਆਹੀ ਹੋਈ ਸੀ ਅਤੇ ਛੋਟੀ ਵਿਆਹੁਣ ਵਾਲੀ ਸੀ। ਘਰ ਰਹਿਣ ਕਰਕੇ ਚਰਨ ਨੂੰ ਕਬੀਲਦਾਰੀ ਦਾ ਖ਼ਰਚ ਮਹਿਸੂਸ ਹੋਣ ਲੱਗਾ। ਉਸ ਦਾ ਪਿਤਾ ਲੋੜੀਂਦੀ ਚੀਜ਼ ਵਸਤ ਚਰਨ ਤੋਂ ਹੀ ਮੰਗਵਾਉਂਦਾ। ਘਰ ਦੀ ਮਾਮੂਲੀ ਆਮਦਨ ਤੋਂ ਬਹੁਤਾ ਖ਼ਰਚ ਤੱਕ ਕੇ ਉਹ ਕੰਬ ਜਾਂਦਾ। ਇਸ ਤਰ੍ਹਾਂ ਗੁਜ਼ਾਰਾ ਕਿਵੇਂ ਹੋਵੇਗਾ। ਨੌਕਰੀ ਦੀ ਭਾਲ ਵਿਚ ਖੱਜਲ-ਖੁਆਰ ਹੁੰਦਿਆਂ ਸਾਉਣੀ ਪਿੱਛੋਂ ਹਾੜ੍ਹੀ ਆ ਗਈ। ਉਸ ਦਾ ਪਿਤਾ ਜਵਾਨ ਧੀ ਦਾ ਵਿਆਹ ਇਸ ਸਾਲ ਕਰ ਦੇਣਾ ਚਾਹੁੰਦਾ ਸੀ। ਲਹੂ ਸੁਕਾਉਣ ਵਾਲੀਆਂ ਸੋਚਾਂ ਉਸ ਨੂੰ ਪਿਤਾ ਤੋਂ ਵਰਾਸਤ ਵਿਚ ਮਿਲ ਰਹੀਆਂ ਸਨ।

ਉਸ ਦੇ ਮਾਤਾ-ਪਿਤਾ ਸਮਝਦੇ ਸਨ ਕਿ ਜੱਟਾਂ ਕਿਸਾਨਾਂ ਲਈ ਖ਼ੁਸ਼ਹਾਲੀ ਦੇ ਸਮੇਂ ਬਹੁਤ ਘੱਟ ਲੱਗੇ ਹਨ ਅਤੇ ਬਹੁਤਾ ਤੂਠੇ ਨਾਲ ਕੁਨਾਲਾ ਹੀ ਵੱਜਦਾ ਆਇਆ ਏ। ਸਮੇਂ ਦਾ ਚੱਜ ਚੰਗਾ ਨਹੀਂ, ਇਸ ਲਈ ਕੁੜੀ ਦੇ ਵਿਆਹ ਬਾਰੇ ਉਨ੍ਹਾਂ ਪੱਕੀ ਧਾਰ ਲਈ। ਭੁੱਖੇ ਰਿਹਾ ਜਾ ਸਕਦਾ ਏ, ਪਰ ਆਣ-ਅਣਖ ਅਤੇ ਇੱਜ਼ਤ ਨੂੰ ਹੱਥੋਂ ਨਹੀਂ ਗਵਾਇਆ ਜਾ ਸਕਦਾ। ਐਤਕੀਂ ਹਾੜ੍ਹੀ ਵਿਚ ਦਾਣੇ ਉਨ੍ਹਾਂ ਨੂੰ ਮਰ ਪਿੰਨ ਕੇ ਸਾਲ ਭਰ ਦੇ ਖ਼ਰਚ ਜੋਗੇ ਮਸੀਂ ਹੋਏ ਸਨ। ਕੁੱਲ ਨੌਂ ਘੁਮਾਂ ਪੈਲੀ ਉਨ੍ਹਾਂ ਦੀ ਮਲਕੀਅਤ ਸੀ ਅਤੇ ਦਸ ਘੁਮਾਂ ਦੀ ਉਨ੍ਹਾਂ ਜਾਗੀਰਦਾਰ ਨੂੰ ਵਟਾਈ ਦਿੱਤੀ ਸੀ। ਮਾਲੀਆ, ਹੱਟੀ ਦੀ ਅਚਾਬਤ, ਬਲਦਾਂ ਦੀ ਖ਼ੁਰਾਕ, ਬੀ ਬਹੋੜਾ ਅਤੇ ਲੂਣ-ਤੇਲ ਦੇ ਹੋਰ ਸੈਂਕੜੇ ਖ਼ਰਚ ਸਨ, ਜਿਹੜੇ ਉਨ੍ਹਾਂ ਦੀ ਸੋਚ ਨੂੰ ਝਪਟਾਂ ਮਾਰ ਰਹੇ ਸਨ।

ਚਰਨ ਦੇ ਪਿਤਾ ਰਤਨ ਸਿੰਘ ਨੇ ਉਸ ਨੂੰ ਜਵਾਨ ਅਤੇ ਬਰਾਬਰ ਦਾ ਜਾਣ ਕੇ ਸਲਾਹ ਪੁੱਛੀ,

"ਆਟੇ ਕੱਟੇ ਦਾ ਤਾਂ ਵਿਆਹ ਨੂੰ ਸਰ ਜਾਵੇਗਾ, ਬੀ ਵਾਲੀ ਕਣਕ ਪਿਹਾ ਲਵਾਂਗੇ ਅਤੇ ਕੱਤੇ ਨੂੰ ਵਿਆਜੀ 'ਤੇ ਲੈ ਕੇ ਬੀ ਪਾ ਲਾਂਗੇ। ਟੂਮ ਅਸਾਂ ਕੁੜੀ ਨੂੰ ਕੋਈ ਪਾਉਣੀ ਨਹੀਂ, ਨਾ ਪਾਈ ਸਕਦੇ ਆਂ। ਖੰਡ, ਘਿਓ ਤੇ ਚੌਲਾਂ ਦੇ ਸੌਦੇ ਦੀ ਮੁਸ਼ਕਲ ਏ।"

ਚਰਨ ਦੀ ਮਾਂ ਸੰਦੀ, ਵਿਚੋਂ ਹੀ ਬੋਲ ਪਈ,

"ਕੁੜੀ ਨੂੰ ਚਾਰ ਲੀੜਿਆਂ ਤੋਂ ਬਿਨਾਂ ਹੀ ਤੋਰ ਦਿਓਗੇ? ਮਾੜੇ ਮੋਟੇ ਸੰਦੂਕ ਦੀਆਂ ਛੱਟੀਆਂ ਵੀ ਚਾਹੀਦੀਆਂ ਏ?"

ਚਰਨ ਨੂੰ ਕੋਈ ਖ਼ਾਸ ਗੱਲ ਨਾ ਔੜੀ। ਉਹ ਅਜਿਹੇ ਮਾਮਲਿਆਂ ਵਿਚ ਪਿਆ ਨਹੀਂ ਸੀ।

"ਸਾਨੂੰ ਬਾਪੂ ਜੀ, ਖ਼ਰਚ ਥੋੜ੍ਹੇ ਤੋਂ ਥੋੜ੍ਹਾ ਕਰਨਾ ਚਾਹੀਦਾ ਏ।"

"ਭਲਾ ਦੱਸ ਤਾਂ ਸਹੀ, ਥੋੜ੍ਹਾ ਕਿਵੇਂ ਕਰੀਏ।" ਰਤਨ ਸਿੰਘ ਦੇ ਕਣਕ ਵੰਨੇ ਰੰਗ ਵਿਚ ਚਿੰਤਾ ਦੇ ਚਿੰਨ੍ਹ ਸਾਫ਼ ਦਿੱਸਦੇ ਸਨ ਅਤੇ ਉਹ ਕਰੜ-ਬਰੜੀ ਦਾਹੜੀ ਖੁਰਕ ਰਿਹਾ ਸੀ।

"ਮੇਲ ਉੱਕਾ ਹੀ ਨਾ ਸੱਦੋ ਅਤੇ ਜੰਞ ਦੇ ਪੰਜ ਆਦਮੀ, ਬੱਸ।"

ਸੰਦੀ ਨੇ ਸਿਰ ਮਾਰਦਿਆਂ ਅਤੇ ਹੱਥ ਦੇ ਇਸ਼ਾਰੇ ਨਾਲ ਰੋਕਦਿਆਂ ਕਿਹਾ,

"ਪਹਿਲੇ ਵਿਆਹ ਵਿਚ ਅਸੀਂ ਮੇਲ ਨਹੀਂ ਸੱਦ ਸਕੇ, ਜੇ ਹੁਣ ਵੀ ਨਾ ਸੱਦਿਆ, ਨੱਕ ਵੱਢਿਆ ਜਾਵੇਗਾ। ਕੁੜੀ ਅਤੇ ਪ੍ਰਾਹੁਣੇ ਨੂੰ ਕਿਵੇਂ ਨਾ ਸੱਦਾਂਗੇ। ਜੰਞ ਬਿਨਾਂ ਕੁੜੀ ਦਾ ਬਿਗਾਨੇ ਘਰ ਵਸੇਬਾ ਕਿਵੇਂ ਹਉ। ਕੁੜੀ ਨੂੰ ਅਗਲੇ ਸਾਰੀ ਉਮਰ ਮਿਹਣਿਆਂ ਨਾਲ ਸਾੜਨਗੇ, ਬਈ ਤੇਰੇ ਮਾਪੇ ਨੀਤ ਦੇ ਚੰਦਰੇ ਸੀ, ਜਿਹੜੇ ਚਾਰ ਆਦਮੀ ਜੰਞ ਦੇ ਵੀ ਨਾ ਸੱਦ ਸਕੇ।"

ਰਤਨ ਸਿੰਘ ਨੇ ਧੀਰਜ ਨਾਲ ਆਖਿਆ,

"ਭਾਗਾਂ ਵਾਲੀਏ! ਸਿਆਣੇ ਆਖਦੇ ਐ, ਜਿਹੀ ਵਾ, ਓਹਾ ਓਹਲਾ।"

"ਅਸੀਂ ਭਾਵੇਂ ਸਾਰੀ ਉਮਰ ਔਖੇ ਰਹੀਏ, ਪਰ ਧੀਆਂ ਦਾ ਦੁੱਖ ਨਹੀਂ ਸਹਾਰ ਸਕਦੇ। ਅਸਾਂ ਅੱਗੇ ਚੰਗਾ ਸਾਹਾ ਕੀਤਾ ਏ, ਹੁਣ ਨੱਕ ਨਹੀਂ ਵਢਾਉਣਾ।"

"ਚੰਗਾ ਤੇਰੀ ਮਰਜ਼ੀ ਐ, ਨੱਕ ਰਹੂ ਜਾਂ ਝੁੱਗੀ ਦੇ ਕੱਖ ਰਹਿਣਗੇ।"

ਘਰ ਥੋੜ੍ਹੀਆਂ ਬਹੁਤ ਚਾਂਦੀ ਦੀਆਂ ਪੁਰਾਣੀਆਂ ਟੂੰਬਾਂ ਪਈਆਂ ਸਨ। ਉਹ ਸਾਰੀਆਂ ਵੇਚ ਦਿੱਤੀਆਂ। ਇੱਕ ਕੀਮਤੀ ਬਲ੍ਹਦ ਵੇਚ ਦਿੱਤਾ ਅਤੇ ਹੋਰ ਕੰਮ ਸਾਰਨ ਵਾਲਾ ਸਸਤਾ ਲੈ ਲਿਆ। ਰਕਮ ਹਾਲੇ ਵੀ ਥੋੜ੍ਹੀ ਸੀ। ਚਰਨ ਨੇ ਪਾਲ ਨੂੰ ਦੋ ਕੁ ਸੌ ਰੁਪਈਏ ਦੀ ਸਹਾਇਤਾ ਲਈ ਕਿਹਾ। ਪਾਲ ਦੇ ਆਪਣੇ ਕੋਲ ਤਾਂ ਨਹੀਂ ਸਨ, ਪਰ ਫਿਰ ਵੀ ਜੇਰਾ ਕਰਕੇ ਆਪਣੇ ਪਿਤਾ ਤੋਂ ਮੰਗ ਕੀਤੀ। ਜਾਗੀਰਦਾਰ ਨੂੰ ਜਦੋਂ ਪਤਾ ਲੱਗਾ ਕਿ ਦੋ ਸੌ ਚਰਨ ਕੋਲ ਜਾਣਾ ਏ, ਉਸ ਸਾਫ਼ ਨਾਂਹ ਕਰ ਦਿੱਤੀ।

"ਤੁਹਾਨੂੰ ਚਰਨ ਨਾਲ ਕੀ, ਰੁਪਈਏ ਮੋੜਨ ਦਾ ਮੈਂ ਜ਼ੁੰਮੇਵਾਰ ਆਂ।" ਪਾਲ ਨੇ ਥੋੜ੍ਹੀ ਦਲੇਰੀ ਨਾਲ ਆਖਿਆ।

"ਮੈਂ ਉਸ ਦੀ ਕੋਈ ਮਦਦ ਨਹੀਂ ਕਰਨੀ।"

"ਕਿਉਂ?"

"ਉਸ ਨੇ ਅਜੇ ਪਰਸੋਂ ਬਖ਼ਤਗੜ੍ਹ ਕਿਸਾਨਾਂ ਦੇ ਜਲਸੇ ਵਿਚ ਨਜ਼ਮ ਪੜ੍ਹੀ ਸੀ। ਜਦੋਂ ਉਸ ਅੱਗੋਂ ਪਿੱਛੋਂ ਸਾਡੇ ਲਈ ਸੱਪ ਬਣਨਾ ਏ, ਮੇਰਾ ਦਿਮਾਗ਼ ਖ਼ਰਾਬ ਹੋਇਆ ਏ ਉਹਨੂੰ ਦੁੱਧ ਪਿਆਵਾਂ।" ਜਾਗੀਰਦਾਰ ਨੇ ਪਾਲ ਵੱਲੋਂ ਮੂੰਹ ਫੇਰ ਲਿਆ।

"ਨਹੀਂ ਪਿਤਾ ਜੀ, ਇਹ ਝੂਠ ਹੈ। ਉਹਨੂੰ ਹਾਲੇ ਤੱਕ ਇਹੋ ਜਿਹੀ ਕੋਈ ਪਾਹ ਨਹੀਂ। ਮੈਨੂੰ ਚੰਗੀ ਤਰ੍ਹਾਂ ਪਤਾ ਹੈ ਉਹ ਮੇਰਾ ਯਾਰ ਹੈ। ਹਾਂ ਉਸ ਦਾ ਬੋਲ ਸਰੀਲਾ ਕਰਕੇ ਐਵੇਂ ਕਿਸੇ ਧੱਕੇ-ਧੱਕੀ ਭਾਵੇਂ ਸਟੇਜ 'ਤੇ ਖੜ੍ਹਾ ਕਰ ਦਿੱਤਾ ਹੋਵੇ। ਮੈਂ ਅਗਾਂਹ ਵਾਸਤੇ ਉਸ ਨੂੰ ਤਾੜ ਦੇਵਾਂਗਾ।" ਪਾਲ ਨੇ ਚਰਨ ਦੀ ਹਰ ਸੰਭਵ ਸਫ਼ਾਈ ਪੇਸ਼ ਕੀਤੀ, ਪਰ ਜਾਗੀਰਦਾਰ 'ਤੇ ਕੋਈ ਅਸਰ ਨਾ ਪਿਆ।

"ਨਹੀਂ, ਮੇਰੇ ਕੋਲ ਕੋਈ ਪੈਸਾ ਨਹੀਂ।" ਜਾਗੀਰਦਾਰ ਸਿਰ ਮਾਰਦਾ ਵਿਹੜੇ ਵਿਚੋਂ ਚੁਬਾਰੇ ਨੂੰ ਚੜ੍ਹ ਗਿਆ।

ਪਾਲ ਨੇ ਚਰਨ ਨੂੰ ਬੜੇ ਅਫ਼ਸੋਸ ਨਾਲ ਜਵਾਬ ਦਿੱਤਾ, 'ਕਿ ਪਿਤਾ ਜੀ ਕਿਸੇ ਤਰ੍ਹਾਂ ਵੀ ਨਹੀਂ ਮੰਨੇ। ਉਹ ਤੇਰੀ ਬਖ਼ਤਗੜ੍ਹ ਦੀ ਕਵਿਤਾ ਕਰਕੇ ਵੀ ਗੁੱਸੇ ਸਨ। ਚਰਨ ਬਹੁਤ ਮਾਯੂਸ ਹੋ ਗਿਆ। ਉਸ ਦੇ ਦਿਮਾਗ਼ ਵਿਚ ਜਾਗੀਰਦਾਰਾਂ ਦੀ ਯਾਰੀ ਦੀਆਂ ਕਈ



ਤਸਵੀਰਾਂ ਉੱਭਰੀਆਂ, ਹੱਲਾਸ਼ੇਰੀ, ਫਿਰ ਲਾਰੇ ਅਤੇ ਪਿੱਛੋਂ ਸਾਫ਼ ਨਾਂਹ।' ਉਸ ਨੂੰ ਭਰਪੂਰ ਦੀਆਂ ਆਖੀਆਂ ਗੱਲਾਂ ਯਾਦ ਆ ਰਹੀਆਂ ਸਨ। 'ਵੱਡੇ ਆਦਮੀ ਛੋਟਿਆਂ ਦੇ ਕਦੇ ਯਾਰ ਨਹੀਂ ਹੋ ਸਕਦੇ।'

ਕਿਤੇ ਹੱਥ ਨਾ ਅੜਦਾ ਵੇਖ ਰਤਨ ਸਿੰਘ ਨੂੰ ਪੰਜ ਸੌ ਰੁਪਈਆ ਵਿਆਜ 'ਤੇ ਲੈਣਾ ਪਿਆ। ਚਰਨ ਨੂੰ ਆਪਣਾ ਘਰ ਖ਼ਰਚਾ ਦੀ ਖੱਡ ਜਾਪਿਆ, ਜਿਹੜੀ ਪਤਾ ਨਹੀਂ ਵਿਚੇ ਵਿਚ ਕਿੱਧਰ ਨੂੰ ਨਿੱਘਰਦੀ ਜਾ ਰਹੀ ਸੀ। ਉਸ ਦੇ ਆਸਾਂ ਦੇ ਸਵਰਗ ਦੀਆਂ ਪੌੜੀਆਂ ਅਸਲੋਂ ਟੁੱਟ ਚੁੱਕੀਆਂ ਸਨ। ਉਹ ਘਰ ਵੱਲੋਂ ਅੱਖਾਂ ਮੀਟ ਲੈਣਾ ਚਾਹੁੰਦਾ ਸੀ ਅਤੇ ਨਹੀਂ ਸੀ ਚਾਹੁੰਦਾ, ਉਸ ਨੂੰ ਭੈਣ ਦਾ ਵਿਆਹ ਦਿਸੇ, ਵਿਆਜ ਲੈਣ ਵਾਲਾ ਸੇਠ, ਅਬਾਬਤ ਵਾਲਾ ਬਾਣੀਆ ਅਤੇ ਮਾਮਲੇ ਵਾਲਾ ਨੰਬਰਦਾਰ ਤੋੜ-ਤੋੜ ਖਾਂਦੇ ਦਿੱਸਣ। ਵਟਾਈ ਲੈਂਦਾ ਜਾਗੀਰਦਾਰ ਹੁਣ ਉਸ ਨੂੰ ਜਮਦੂਤਾਂ ਵਾਂਗ ਘੂਰ ਰਿਹਾ ਸੀ।

## ੬

"..................................................................................

...................................................................................। ਇਹ ਹਨ ਸਮਾਜ ਸਾਇੰਸ ਦੇ ਅਸੂਲ, ਜਿਹੜੇ ਮੈਂ ਤੈਨੂੰ ਸਮਝਾਏ ਹਨ।" ਭਰਪੂਰ ਨੇ ਲੈਕਚਰ ਖ਼ਤਮ ਕਰਕੇ ਚਰਨ ਦੇ ਚਿਹਰੇ ਵੱਲ ਪੂਰੀ ਸੰਜੀਦਗੀ ਨਾਲ ਵੇਖਿਆ। ਚਰਨ ਦੇ ਚਿਹਰੇ ਦਾ ਰੰਗ ਬਦਲ ਰਿਹਾ ਸੀ। ਉਸ ਵਿਚ ਪਿਛਲੇ ਤਿੰਨ-ਚਾਰ ਦਿਨਾਂ ਤੋਂ ਨਵੀਆਂ ਨੁਹਾਰਾਂ ਚਮਕ ਰਹੀਆਂ ਸਨ। ਇੱਕ ਸਮਾਂ ਸੀ, ਜਦੋਂ ਉਸ ਦੇ ਜਜ਼ਬਾਤ ਦੀ ਰੰਗਲੀ ਚਾਨਣੀ ਵਿਚ ਨਿਰਾਸਤਾ ਦੀ ਧੁੰਦ ਛਾ ਗਈ ਸੀ, ਪਰ ਭਰਪੂਰ ਤੋਂ ਜ਼ਿੰਦਗੀ ਦੀ ਸੂਝ ਲੈ ਕੇ ਉਸ ਦੀਆਂ ਅੱਖਾਂ ਲਿਸ਼ਕ ਪਈਆਂ।

"ਹੋਰ ਸੁਣ।" ਭਰਪੂਰ ਨੇ ਫਿਰ ਆਖਣਾ ਸ਼ੁਰੂ ਕੀਤਾ, "ਦੁਨੀਆ ਦੀ ਹਰ ਕੀਮਤੀ ਕਲਾ ਜ਼ਿੰਦਗੀ ਦਾ ਪਿਆਰ ਅਤੇ ਕੋਈ ਵੀ ਅਜਿਹੀ ਚੀਜ਼, ਜਿਹੜੀ ਤੁਹਾਡੇ ਦਿਮਾਗ਼ ਵਿਚ ਆ ਸਕਦੀ ਹੈ, ਇਤਿਹਾਸਕ ਪਦਾਰਥ-ਵਾਦ ਤੋਂ ਬਾਹਰ ਨਹੀਂ ਜਾ ਸਕਦੀ। ਕਲਪਨਾ ਦਾ ਆਤਮਵਾਦ ਨਵੀਆਂ ਕੀਮਤਾਂ ਅੱਗੇ ਹਾਸੋ-ਹੀਣਾ ਹੋ ਕੇ ਰਹਿ ਗਿਆ ਏ। ਕੋਈ ਵੀ ਪੁਰਾਣਾ ਸਿਧਾਂਤ, ਸਾਇੰਸ ਦੇ ਸਮਾਜੀ ਅਸੂਲਾਂ ਦਾ ਵਿਰੋਧ ਕਰਕੇ ਮਨੁੱਖਤਾ ਨੂੰ ਖ਼ੁਸ਼ਹਾਲੀ ਨਹੀਂ ਦੇ ਸਕਦਾ। ਏਸੇ ਲਈ ਇਤਿਹਾਸਕਤਾ ਪੁਕਾਰਦੀ ਹੈ, ਪੁਰਾਣੀਆਂ ਅਟਾਰੀਆਂ ਥੰਮੀਆਂ ਦੇ ਕੇ ਕਾਇਮ ਨਹੀਂ ਰੱਖੀਆਂ ਜਾ ਸਕਦੀਆਂ ਅਤੇ ਢਾਰਿਆਂ ਨੂੰ ਉੱਚੇ ਉੱਠਣੋਂ ਕੋਈ ਰੋਕ ਨਹੀਂ ਸਕਦਾ। ਇਹ ਜਮਾਤੀ ਲੜਾਈ ਦਾ ਜੁੱਗ ਹੈ, ਮਿਹਨਤ ਦਾ ਜੁੱਗ ਹੈ ਤੇ ਤੂੰ ਆਪਣੀ ਜਮਾਤ ਪਛਾਣ।" ਭਰਪੂਰ ਕਿਤਾਬਾਂ ਵਾਲੀ ਮੇਜ਼ 'ਤੇ ਹੱਥ ਮਾਰ ਕੇ ਉੱਠ ਖਲੋਤਾ। ਉਸ ਦਾ ਲਹੂ ਤੇਜ਼ ਵਗ ਨਿਕਲਿਆ ਸੀ।

"ਮੈਂ ਵੀ ਏਹੀ ਸੋਚਦਾ ਆਂ, ਪਿਛਲੇ ਅਠਾਰਾਂ ਮਹੀਨੇ ਕਿਉਂ ਅਜਾਈਂ ਗਵਾ ਦਿੱਤੇ। ਸੱਚਮੁੱਚ ਜੇ ਤੂੰ ਕਾਲਜੋਂ ਸਟੱਡੀ ਸਰਕਲ ਲੈ ਕੇ ਨਾ ਆਉਂਦਾ, ਮੈਂ ਦਸਵੀਂ ਪੜ੍ਹ ਕੇ ਵੀ ਅਨਾੜੀ ਹੀ ਰਹਿਣਾ ਸੀ।" ਚਰਨ ਅੱਗੇ ਜ਼ਿੰਦਗੀ ਦਾ ਰਾਜ਼ ਨਵੀਂ ਹਕੀਕਤ ਵਿਚ

ਖੁੱਲ੍ਹਿਆ ਸੀ। ਉਸ ਦੀਆਂ ਸੁੱਕਦੀਆਂ ਜਾ ਰਹੀਆਂ ਆਸਾਂ ਵਿਚ ਨਵੇਂ ਪਹਿਲੂ ਤੋਂ ਬਹਾਰ ਖਿੜ ਪਈ।

"ਮਾਰਕਸ ਦੇ ਸ਼ਬਦਾਂ ਵਿਚ: ਇੱਕ ਪ੍ਰੋਲੇਤਾਰੀ ਲਈ ਦੇਣ ਨੂੰ ਹੱਥਾਂ, ਪੈਰਾਂ ਦੀਆਂ ਕੜੀਆਂ ਅਤੇ ਜਿੱਤਣ ਨੂੰ ਦੁਨੀਆ ਦੀ ਬਾਦਸ਼ਾਹਤ।" ਚਰਨ! ਸ਼ੇਰ ਦਾ ਰੂਪ ਧਾਰ ਲੈ ਅਤੇ ਧੌਣ ਤੋਂ ਜਾਗੀਰਦਾਰ ਦੇ ਜੂਏ ਦੀ ਫੱਟ ਸੁੱਟ ਦੇ ਅਤੇ ਰਲ ਜਾ ਮੁਜਾਰਾ ਲਹਿਰ 'ਚ। ਸਮਾਂ ਲਲਕਾਰ ਰਿਹਾ ਹੈ। ਤਾਰੀਖ ਮਜ਼ਦੂਰਾਂ ਦੇ ਨਾਲ ਹੈ, ਜਿੱਤ ਕਿਸਾਨਾਂ ਨਾਲ ਅਤੇ ਜ਼ਿੰਦਗੀ ਸੰਗਰਾਮੀਆਂ ਦੀ ਅਮਾਨਤ। ਇਸ ਚੜ੍ਹਦੇ ਸੂਰਜ ਨੂੰ ਬੱਦਲਾਂ ਨੇ ਨਹੀਂ ਰੋਕਣਾ; ਇਹ ਚੜ੍ਹ ਕੇ ਰਹੇਗਾ ਅਤੇ ਮਨੁੱਖਤਾ ਮੌਤ ਦੇ ਦੋਜ਼ਖ ਵਿਚੋਂ ਨਿਕਲ ਕੇ ਜ਼ਿੰਦਗੀ ਦੇ ਸਵਰਗ ਵਿਚ ਆਏਗੀ, ਜ਼ਰੂਰ ਤੇ ਬੜੀ ਛੇਤੀ।" ਭਰਪੂਰ ਆਪਣੇ ਚੁਬਾਰੇ ਵਿਚ ਬੜੇ ਜੋਸ਼ ਨਾਲ ਫਿਰ ਰਿਹਾ ਸੀ। ਉਸ ਮੁੱਕਾ ਵੱਟ ਕੇ ਬਾਹ ਉੱਚੀ ਕੀਤੀ, "ਹਰ ਉਸ ਕਾਨੂੰਨ ਨੂੰ ਮੰਨਣ ਤੋਂ ਇਨਕਾਰ ਕਰ ਦਿਓ, ਜਿਹੜਾ ਤੁਹਾਡੀ ਰਾਖੀ ਦੀ ਥਾਂ ਟੈਕਸਾਂ ਦਾ ਬੋਝ ਬਣ ਗਿਆ ਹੈ ਅਤੇ ਹਰ ਉਸ ਨਿਜ਼ਾਮ ਦੇ ਖ਼ਿਲਾਫ਼ ਬਗਾਵਤ ਦੇ ਪਵਿੱਤਰ ਕਦਮ ਅੱਗੇ ਵਧਾਓ, ਜਿਸ ਕਾਲਾਂ ਅਤੇ ਗੋਲੀਆਂ ਰਾਹੀਂ ਮਨੁੱਖਤਾ ਦਾ ਕਤਲ-ਆਮ ਕਰ ਰੱਖਿਆ ਹੈ।"

ਚਰਨ ਚੌੜੀਆਂ ਅੱਖਾਂ ਨਾਲ ਸੁਣਦਾ ਇੱਕ ਤਸਵੀਰ ਨੂੰ ਦੇਖ ਰਿਹਾ ਸੀ, ਜਿਸ ਹੇਠਾਂ ਬਾਬਾ ਕਰਮ ਸਿੰਘ ਲਿਖਿਆ ਹੋਇਆ ਸੀ।

"ਇਸ ਬਾਬੇ ਨੂੰ ਹੀ ਦੇਖ ਲੈ, ਸਾਰੀ ਉਮਰ ਅੰਗਰੇਜ਼ ਸਾਮਰਾਜ ਵਿਰੁੱਧ ਲੜਦਾ ਰਿਹਾ; ਪਰ ਅੱਜ ਅਜ਼ਾਦ ਹਿੰਦੁਸਤਾਨ ਦੀ ਹਕੂਮਤ ਇਸ ਦੀ ਨੀਅਤ 'ਤੇ ਵੀ ਸ਼ੱਕ ਕਰਦੀ ਹੈ। ਕੇਵਲ ਇਸ ਲਈ ਕਿ ਬਾਬਾ ਕਿਸਾਨਾਂ ਦਾ ਹਾਮੀ ਹੈ ਅਤੇ ਸਾਮਰਾਜ ਦੇ ਏਜੰਟਾਂ, ਰਾਜਿਆਂ, ਜਾਗੀਰਦਾਰਾਂ ਅਤੇ ਵੱਡੇ ਸਰਮਾਏਦਾਰਾਂ ਨੂੰ ਸਮਾਜ ਦੇ ਦੁਸ਼ਮਣ, ਚੋਰ ਅਤੇ ਲੁਟੇਰੇ ਆਖਦਾ ਹੈ। ਸੱਚ ਅਤੇ ਅਸਲ ਧਰਮ 'ਤੇ ਚੱਲਣ ਵਾਲਾ ਅੱਜ ਅੰਡਰ-ਗਰਾਊਂਡ ਰਹਿੰਦਾ ਵੀ ਲੋਕਾਂ ਦੀ ਸੇਵਾ ਕਰ ਰਿਹਾ ਹੈ।" ਲੋਹਾ ਇੱਕ ਤਰ੍ਹਾਂ ਗਰਮ ਸੀ ਅਤੇ ਭਰਪੂਰ ਬਾਹਾਂ ਉਲਾਰ-ਉਲਾਰ ਵਦਾਨਾਂ ਦੀਆਂ ਸੱਟਾਂ ਮਾਰਦਾ ਗਿਆ। ਚਰਨ ਕੁਠਾਲੀ ਵਿਚ ਪਿਆ ਮੈਲ ਝਾੜ ਰਿਹਾ ਸੀ।

"ਕੰਮ ਮੈਂ ਤਹਿਰੀਕ ਵਿਚ ਜ਼ਰੂਰ ਕਰਾਂਗਾ, ਪਰ ਮੈਨੂੰ ਇੱਕੋ ਸੋਚ ਵੱਢ-ਵੱਢ ਖਾਂਦੀ ਏ, ਕਿਤੇ ਰਾਜ ਨਾ ਗੁੱਸੇ ਹੋ ਜਾਵੇ।" ਚਰਨ ਦੀ ਝਿਜਕ ਬਾਹਰ ਆ ਗਈ, ਜਿਸ ਨੂੰ ਸੁਣ ਕੇ ਭਰਪੂਰ ਦਾ ਹਾਸਾ ਨਿਕਲ ਗਿਆ।

"ਤੁਸੀਂ ਇਸ ਸਮਾਜ 'ਚੋਂ ਬਾਹਰ ਨਹੀਂ ਰਹਿ ਸਕਦੇ। ਜੇ ਕੁੜੀ ਸਿਆਣੀ ਹੋਈ, ਤੈਨੂੰ ਰੋਕਦੀ ਨਹੀਂ, ਤੂੰ ਉਸ ਨੂੰ ਆਪਣੇ ਪਿੱਛੇ ਲਾ ਲਏਂਗਾ। ਹੁਣ ਕਿਸੇ ਤਰ੍ਹਾਂ ਦੀਆਂ ਵੀ ਝਿਜਕਾਂ ਦਿਮਾਗ਼ ਵਿਚੋਂ ਕੱਢ ਦੇਹ। ਸੜਕ ਤੇਰੇ ਪੈਰਾਂ ਹੇਠ ਐ ਤੇ ਮੰਜ਼ਲ ਸਾਹਮਣੇ।" ਏਨੀ ਆਖ ਕੇ ਉਹ ਥੱਲੇ ਉਤਰ ਗਿਆ।

ਜਦੋਂ ਚਰਨ ਭਰਪੂਰ ਤੋਂ ਵਿਦਾ ਹੋ ਕੇ ਆਪਣੇ ਪਿੰਡ ਨੂੰ ਜਾ ਰਿਹਾ ਸੀ, ਉਸ ਦੇ ਹੱਥ ਵਿਚ ਕਿਸਾਨ ਭਰਤੀ ਦੀ ਕਾਪੀ ਸੀ, ਜਿਹੜੀ ਜ਼ਿਲ੍ਹੇ ਦੇ ਦਫ਼ਤਰ ਵੱਲੋਂ ਇਲਾਕੇ ਦੀ ਭਰਤੀ ਲਈ ਆਈ ਸੀ। ਢੀਲੇ ਦੇ ਕਿਸਾਨ ਅਤੇ ਮੁਜ਼ਾਰੇ ਬੜੇ ਹੈਰਾਨ ਹੋਏ, ਜਦੋਂ ਜਾਗੀਰਦਾਰਾਂ ਦੇ ਯਾਰ ਨੂੰ ਕਿਸਾਨ ਭਰਤੀ ਕਰਵਾਂਦਿਆਂ ਦੇਖਿਆ। ਉਸ ਦੀ ਬਾਬਤ



ਪਹਿਲਾਂ ਬੜੀਆਂ ਸ਼ੱਕੀ ਗੱਲਾਂ ਹੋਈਆਂ, ਪਰ ਉਸ ਕਿਸੇ ਦੀ ਕੋਈ ਪ੍ਰਵਾਹ ਨਾ ਕੀਤੀ। ਉਹ ਸ਼ੱਕਾਂ ਅਤੇ ਪ੍ਰਵਾਹਾਂ ਤੋਂ ਉੱਚਾ ਉੱਠ ਖਲੋਤਾ। ਢੀਲੋਂ ਪਿੰਡ ਦੀ ਲੱਗਭਗ ਅਨਪੜ੍ਹ ਕਿਸਾਨੀ ਨੂੰ ਇੱਕ ਪੜ੍ਹਿਆ ਲਿਖਿਆ ਨੌਜਵਾਨ ਵਰਕਰ ਮਿਲ ਗਿਆ।

ਪਾਲ ਨੇ ਇੱਕ ਦਿਨ ਉਸ ਨੂੰ ਇਸ ਲਹਿਰ ਵਿਚ ਪੈਣੋਂ ਰੋਕਣਾ ਚਾਹਿਆ।

"ਚਰਨੇ, ਤੇਰੀ ਮੱਤ ਤਾਂ ਨਹੀਂ ਮਾਰੀ ਗਈ।"

"ਨਹੀਂ ਦੋਸਤ, ਜੇ ਮੈਂ ਕਿਸਾਨਾਂ ਦਾ ਸਾਥ ਨਾ ਵੀ ਦੇਵਾਂ, ਹੋਣੀ ਨੂੰ ਵਰਤਣੋਂ ਫਿਰ ਵੀ ਕੋਈ ਨਹੀਂ ਰੋਕ ਸਕੇਗਾ। ਪਾਲ! ਮੈਂ ਵਫ਼ਾਦਾਰ ਦੋਸਤ ਦੀ ਹੈਸੀਅਤ ਵਿਚ ਰਾਏ ਦੇਂਦਾ ਹਾਂ, ਸਮਾਂ ਮੇਰੇ ਬਦਲਣ ਦਾ ਨਹੀਂ, ਤੁਹਾਡੇ ਬਦਲਣ ਦਾ ਆ ਗਿਆ ਹੈ।" ਚਰਨ ਨੇ ਪੂਰੀ ਹਮਦਰਦੀ ਨਾਲ ਆਖਿਆ।

ਚਰਨ ਦੀਆਂ ਸੰਜੀਦਾ ਗੱਲਾਂ ਅਤੇ ਦਲੀਲਾਂ ਅੱਗੇ ਪਾਲ ਨਿਰਉੱਤਰ ਹੋ ਗਿਆ। ਉਸ ਸਿਰ ਮਾਰਦਿਆਂ ਸੋਚਿਆ, ਪਿਤਾ ਠੀਕ ਆਖਦੇ ਸਨ, "ਇਹ ਸੱਪ ਨਿਕਲੇਗਾ।"

ਕਿਸਾਨ ਭਰਤੀ ਤੋਂ ਵਿਹਲਾ ਹੋ ਕੇ ਚਰਨ ਨੇ ਆਪਣੀ ਪ੍ਰੇਮਿਕਾ ਨੂੰ ਪਿਆਰ ਦੇ ਨਵੇਂ ਭਾਵਾਂ ਤੋਂ ਖ਼ਤ ਲਿਖਿਆ -

ਰਾਜ ਰਾਣੀ।

ਜਿਹੜਾ ਚਰਨ ਕਦੇ ਨਿਰਾਸਤਾ ਦੀ ਦਲਦਲ ਵਿਚ ਖੁਭਦਾ ਜਾ ਰਿਹਾ ਸੀ, ਜਿਸ ਦਾ ਹਾਲਾਤ ਨੇ ਥੋੜ੍ਹੇ ਜਿਹੇ ਸਮੇਂ ਵਿਚ ਹੀ ਲੱਕ ਤੋੜ ਦਿੱਤਾ ਸੀ ਅਤੇ ਹੋ ਸਕਦਾ ਸੀ, ਜੇ ਇਸ ਤਰ੍ਹਾਂ ਹੀ ਬੀਤਦੀ ਜ਼ਿੰਦਗੀ ਤੋਂ ਉਸ ਦਾ ਪਿਆਰ ਵੀ ਖੋਹ ਲਿਆ ਜਾਂਦਾ, ਅੱਜ ਉਹ ਚਰਨ ਮੂੰਹ ਆਏ ਜੋਸ਼ ਉਤਸ਼ਾਹ ਅਤੇ ਦੂੰਗਣੇ ਪਿਆਰ ਖੁਸ਼ੀ ਨਾਲ ਬਾਹਾਂ ਪਸਾਰ ਕੇ ਤੈਨੂੰ ਹਰ ਖ਼ਤਰੇ ਤੋਂ ਬਚ ਲੈਣਾ ਚਾਹੁੰਦਾ ਹੈ।

ਕਦੇ ਮੈਂ ਆਪਣੀ ਜ਼ਿੰਦਗੀ ਦੀ ਸਾਰੀ ਉਮਰ ਨੂੰ ਤੇਰੀਆਂ ਜ਼ੁਲਫ਼ਾਂ ਵਿਚ ਇੱਕ ਰਾਤ ਕਰਨਾ ਚਾਹਿਆ ਸੀ, ਪਰ ਰਾਜੀ! ਹੁਣ ਰੰਗਲੇ ਪਿਆਰ ਦੀਆਂ ਅਨੇਕਾਂ ਰਾਤਾਂ ਹੋਣਗੀਆਂ। ਜ਼ਿੰਦਗੀ ਤੇ ਇੱਕ ਸਦਾ ਸਵੇਰ ਆਵੇਗੀ। ਮੈਂ ਪਿਆਰ ਵਰਗੇ ਠੋਸ ਭਰੋਸੇ ਨਾਲ ਆਖਦਾ ਹਾਂ। ਇਹ ਬੋਲ ਕਿਸੇ ਨੌਜਵਾਨ ਪ੍ਰੇਮੀ ਦੇ ਨਹੀਂ, ਇੱਕ ਸਿਧਾਂਤਵਾਦੀ ਦੇ ਵੀ ਹਨ, ਜਿਹੜਾ ਸਮਾਜ ਦੇ ਭਲੇ-ਬੁਰੇ ਅਤੇ ਜ਼ਿੰਦਗੀ ਦੇ ਦੋਸਤ-ਦੁਸ਼ਮਣ ਨੂੰ ਚੰਗੀ ਤਰ੍ਹਾਂ ਪਛਾਣ ਗਿਆ ਹੈ। ਜ਼ਿੰਦਗੀ ਦੇ ਵੀਹਵੇਂ ਪੜਾ ਵਿਚ ਮੈਂ ਕੁਦਰਤ, ਸਮੇਂ ਅਤੇ ਹਾਲਾਤ ਦੇ ਧਾਰੇ ਨਾਲ ਵਹਿ ਤੁਰਿਆ ਹਾਂ।

ਮੈਂ ਹਰ ਤਰ੍ਹਾਂ ਦੀ ਨੌਕਰੀ ਦਾ ਖਿਆਲ ਛੱਡ ਕੇ ਜਿਹੜੀ ਕਿ ਮੈਨੂੰ ਹਰ ਸੰਭਵ ਯਤਨ ਕਰਕੇ ਮਿਲ ਨਹੀਂ ਸਕੀ, ਕਿਸਾਨ ਲਹਿਰ ਵਿਚ ਕੁੱਦ ਪਿਆ ਹਾਂ। ਮੇਰਾ ਵਿਸ਼ਵਾਸ ਹੈ, ਸੱਚਾਈ ਤੇ ਸੁਭ ਰੱਖਦਿਆਂ ਮੇਰਾ ਕਰਮ ਅਤੇ ਤੇਰਾ ਪਿਆਰ ਹਮੇਸ਼ਾ ਉਤਸ਼ਾਹੀ ਰੱਖਣਗੇ। ਮੈਂ ਤੇਰੀਆਂ ਸ਼ੁੱਭ ਇਛਾਵਾਂ ਦੀ ਉਡੀਕ ਕਰਾਂਗਾ।

ਇੱਕ ਹੋਰ ਗੱਲ, ਆਪਣੇ ਪਿਤਾ ਦੀ ਖ਼ਾਹਸ਼ ਅਨੁਸਾਰ ਤੂੰ ਮੈਡੀਕਲ ਕਾਲਜ ਜੋਇਨ ਕਰਕੇ ਬਹੁਤ ਹੀ ਅੱਛਾ ਕੀਤਾ। ਕਦੇ ਖਿਆਲ ਆਉਂਦਾ ਏ, ਤੂੰ ਮੇਰੇ ਕੋਲੋਂ ਬੜੀ ਦੂਰ ਏਂ, ਪਰ ਚੰਨੋ! ਮੇਰੀ ਤਾਂਘ ਦੀ ਤੇਜ਼ੀ ਅੱਗੇ ਚੰਨ-ਤਾਰਿਆਂ ਦੇ ਫ਼ਾਸਲੇ ਸੁਕੜ ਕੇ ਰਹਿ

ਜਾਣਗੇ। ਤੇਰਾ ........

ਜ਼ਿੰਦਗੀ ਦੇ ਸਹੀ ਦ੍ਰਿਸ਼ਟੀਕੋਣ ਤੋਂ ਚਰਨ ਦਾ ਅਹਿਸਾਸ ਜਾਗ ਪਿਆ। ਉਸ ਨੂੰ ਹਮੇਸ਼ਾ ਨਸ਼ਾ ਚੜ੍ਹਿਆ ਰਹਿੰਦਾ। ਘਰ ਦੇ ਕੰਮ ਤੋਂ ਵਿਹਲ ਕੱਢ ਕੇ ਉਹ ਕਿਸਾਨਾਂ ਨੂੰ ਜਥੇਬੰਦ ਕਰਨ ਵਿਚ ਲੱਗਾ ਰਹਿੰਦਾ। ਨਵੇਂ ਰਾਹ ਅਤੇ ਨਿਸ਼ਾਨੀਆਂ ਦਾ ਸਾਹਿਤ ਪੜ੍ਹ ਕੇ ਉਸ ਬੜੀਆਂ ਅਗਾਂਹ-ਵਧੂ ਕਵਿਤਾਵਾਂ ਰਚੀਆਂ। ਆਲੇ-ਦੁਆਲੇ ਦੇ ਜਲਸਿਆਂ ਵਿਚ ਉਸ ਦੇ ਗੀਤਾਂ ਨੇ ਲੋਕ-ਪੀੜਾਂ ਨੂੰ ਪ੍ਰਲਕਾਵਲ ਕਰਕੇ ਰੱਖ ਦਿੱਤਾ।

ਮੁਹੱਬਤ ਦਾ ਭੁੱਖਾ ਨਹੀਂ ਇੱਕ ਤੂੰ ਹੀ,  
ਹੁਸਨ ਸਾਰੇ ਜੱਗ ਦਾ ਅੱਜ ਸੜ ਰਿਹਾ ਏ।



# ਇਤਿਹਾਸ

## ੧

ਗਵਾਹੀ ਕਦੋਂ ਦੇਵੇਂਗਾ, ਦੱਸ ਇਤਿਹਾਸ ਉਨ੍ਹਾਂ ਦੀ,  
ਖ਼ਾਤਰ ਕੌਮ ਦੀ ਨੀਹਾਂ 'ਚ, ਜੋ ਬੇਨਾਮ ਮਰ ਗਏ।

"ਨੀ ਅਮਰੋ! ਖਸਮਾਂ ਨੂੰ ਖਾਣੀਏ, ਤੈਨੂੰ ਦੀਹਦਾ ਨਹੀਂ ਪਰਛਾਵੇਂ ਢਲ ਕੇ ਕਿੱਥੇ ਚਲੇ ਗਏ। ਤੂੰ ਹਾਲੇ ਸਾਗ ਵਾਲੀ ਤੌੜੀ ਵੀ ਨਹੀਂ ਧੋਤੀ। ਔਂਡੀਆਂ ਫੇਰ ਕੂਚ ਲਈਂ।" ਅਮਰੋ ਦੀ ਚਾਚੀ ਹਰੇ ਦਾ ਗਲੋਟੇ ਅਟੇਰਦਿਆਂ ਸੂਤ ਉਲਝ ਗਿਆ। ਅਮਰੋ ਨੂੰ ਕੌੜੀਆਂ-ਕਸੈਲੀਆਂ ਆਖਦਿਆਂ ਉਸ ਮੱਥਾ ਤਿਊੜੀਆਂ ਭਰ ਲਿਆ। ਹਾਲੇ ਵੀ ਉਹ ਮਨ ਵਿਚ ਬੁੜਬੁੜਾਈ ਜਾ ਰਹੀ ਸੀ, 'ਨਾਮੁਰਾਦ! ਕਿੱਥੇ ਕੋਹੜ ਲੱਗੀ ਏ....।'

ਕੁੜੀ ਨੇ ਝੱਟ ਕੜਾਹੀ ਵਿਚੋਂ ਪੈਰ ਕੱਢ ਲਏ ਅਤੇ ਮੈਲਾ ਪਾਣੀ ਬਾਹਰ ਗਲੀ ਵਿਚ ਰੋੜ੍ਹ ਦਿੱਤਾ। ਆਪਣੀ ਚਾਚੀ ਨੂੰ ਉਸ ਕੋਈ ਮੋੜ ਨਾ ਦਿੱਤਾ। ਉਸ ਦਾ ਸੁਭਾ ਮੁੱਢ ਤੋਂ ਹੀ ਚੁੱਪ ਰਹਿਣਾ ਸੀ। ਉਹ ਚਾਚੀ ਦੀਆਂ ਤੱਤੀਆਂ-ਠੰਡੀਆਂ ਪਾਣੀ ਵਾਂਗ ਪੀ ਜਾਂਦੀ, ਪਰ ਦਿਲ ਵਿਚ ਵਿਹੁ ਘੋਲਦੀ ਰਹਿੰਦੀ। ਆਮ ਕੁੜੀਆਂ ਵਾਂਗ ਪੰਦਰਾਂ-ਸੋਲ੍ਹਾਂ ਸਾਲ ਦੀ ਉਮਰ ਵਿਚ ਹੱਸਣਾ ਜਾਂ ਖੁੱਲ੍ਹ ਕੇ ਗੱਲ ਕਰਨੀ ਤਾਂ ਕਿਤੇ, ਉਹ ਉੱਚੀ ਬੋਲਦੀ ਵੀ ਨਹੀਂ ਸੀ। ਘਰ ਦੇ ਕਿਸੇ ਜੀ ਨੇ ਕੋਈ ਕੰਮ ਆਖਿਆ, ਹਥਲਾ ਕੰਮ ਛੱਡ ਕੇ ਉਹ ਕਰ ਦਿੱਤਾ। ਕਦੇ ਕਿਸੇ ਨੂੰ ਜਵਾਬ ਨਹੀਂ ਦਿੱਤਾ ਸੀ। ਇਸ 'ਤੇ ਵੀ ਉਸ ਦੀ ਚਾਚੀ ਉਸ ਨੂੰ 'ਡੈਨ' ਆਖਿਆ ਕਰਦੀ।' ਅਮਰੋ ਅੰਤਰੀਵ ਬੜਾ ਸੋਚਦੀ ਅਤੇ ਕੁੜ੍ਹਦੀ, ਉਸ ਨੂੰ 'ਡੈਨ' ਕਿਉਂ ਆਖਿਆ ਜਾਂਦਾ ਏ। ਉਸ ਦਾ ਪਾਲਣ-ਪੋਸ਼ਣ ਕੁਦਰਤੀ ਢੰਗ ਅਨੁਸਾਰ ਨਹੀਂ ਹੋਇਆ ਸੀ, ਸਗੋਂ ਚਾਰ ਸਾਲ ਦੀ ਉਮਰ ਤੋਂ ਹੀ ਝਿੜਕਾਂ-ਝੰਬਾਂ ਪੈਣ ਲੱਗ ਪਈਆਂ ਸਨ।

ਅਮਰੋ ਓਦੋਂ ਚਾਰ ਸਾਲ ਦੀ ਸੀ, ਜਦ ਉਸ ਦੀ ਮਾਂ ਮਰ ਗਈ। ਮਾਂ ਤੋਂ ਬਿਨਾਂ ਉਸ ਦਾ ਕੋਈ ਨਹੀਂ ਸੀ। ਉਸ ਦੇ ਪਿਤਾ, ਬਾਬਾ ਕਰਮ ਸਿੰਘ ਨੂੰ ਦੂਜੀ ਸੰਸਾਰ ਜੰਗ ਦੇ ਸ਼ੁਰੂ ਵਿਚ ਹੀ ਖ਼ਤਰਨਾਕ ਆਦਮੀ ਸਮਝ ਕੇ ਡੀਫ਼ੈਂਸ ਔਫ਼ ਇੰਡੀਆ ਰੂਲਜ਼ ਦੇ ਅਧੀਨ ਅੰਗਰੇਜ਼ ਨੇ ਅਮਰੋ ਦੀ ਮਾਂ ਦੇ ਮਰਨ ਤੋਂ ਨੌਂ ਮਹੀਨੇ ਪਹਿਲਾਂ ਗ੍ਰਿਫ਼ਤਾਰ ਕਰ ਲਿਆ ਸੀ। ਜਦੋਂ ਉਸ ਦੀ ਮਾਂ ਮਰੀ ਸੀ, ਉਸ ਨੂੰ ਚੰਗੀ ਤਰ੍ਹਾਂ ਯਾਦ ਸੀ, ਉਨ੍ਹਾਂ ਦੇ ਘਰ ਬਹੁਤ ਔਰਤਾਂ ਇਕੱਠੀਆਂ ਹੋ ਕੇ ਰੋ ਰਹੀਆਂ ਸਨ। ਔਰਤਾਂ ਨੂੰ ਰੋਂਦਿਆਂ ਵੇਖ ਉਹ ਵੀ ਰੋਣ ਲੱਗ ਪਈ। ਉਸ ਦੀ ਮਾਂ ਚੁੱਪ-ਚਾਪ ਮਜੀਠੀ ਰੰਗ ਦੀ ਫੁਲਕਾਰੀ ਲਈ ਮੰਜੇ 'ਤੇ ਪਈ ਸੀ। ਫਿਰ ਉਸ ਨੂੰ ਚੁੱਕ ਕੇ ਕਿਤੇ ਬਾਹਰ ਨੂੰ ਲੈ ਗਏ ਅਤੇ ਮੁੜ ਉਹ ਕਦੇ ਨਾ ਆਈ।

ਉਸ ਤੱਤੜੀ ਧੀਦੀ ਨੇ ਗਲੇਡੂ ਭਰ ਲਏ। ਉਹ ਸੋਚ ਰਹੀ ਸੀ, 'ਮਰ ਕੇ ਕੋਈ ਵਾਪਸ ਨਹੀਂ ਆਉਂਦਾ ਹੋਣਾ। ਜੇ ਆਉਂਦਾ ਹੁੰਦਾ, ਮੇਰੀ ਮਾਂ ਜ਼ਰੂਰ ਵਾਪਸ ਆ ਜਾਂਦੀ ਤੇ ਮੈਨੂੰ ਕੁਲਹਿਣੀ ਤੋਂ ਕਿਤੇ ਦੂਰ ਲੈ ਚੱਲਦੀ। ਕੀ ਮੈਂ ਮਰ ਕੇ ਮਾਂ ਕੋਲ ਨਹੀਂ ਜਾ ਸਕਦੀ ?'

"ਨੀ ਜਣਦਿਆਂ ਨੂੰ ਰੋਨੀ ਏਂ, ਤੱਤੜੀ ਨਾਲ ਸਿਰ ਜੋੜ ਕੇ ? ਕਦੋਂ ਦਾਲ ਰਿੱਝਣੀ ਛੁੰਨਾ। ਇਕ ਵਾਰੀ ਦੇ ਆਖੇ ਦਾ ਅਸਰ ਕਰ ਲਿਆ ਕਰ, ਸਿਰ ਨਾ ਖਾਇਆ ਕਰ।" ਚਾਚੀ ਇਕ ਤਰ੍ਹਾਂ ਚੀਕ ਪਈ।

ਕੁੜੀ ਨੇ ਹਾਰ ਕੇ ਅੱਗ ਪਾ ਕੇ ਤੱਤੜੀ ਧਰ ਦਿੱਤੀ। ਉਹ ਹੁਣ ਮਾਪਿਆਂ ਨੂੰ ਗਾਲ੍ਹਾਂ ਬੜੀ ਔਖੀ ਹੋ ਕੇ ਬਰਦਾਸ਼ਤ ਕਰਦੀ ਸੀ। ਉਹ ਅੰਦਰੇ-ਅੰਦਰ ਚਾਚੀ ਦੇ ਸਲੂਕ ਨਾਲ ਸੜਦੀ ਰਹਿੰਦੀ, ਪਰ ਉਸ ਦੀ ਮਜਬੂਰੀ ਕਦੇ ਸਾਹਮਣੇ ਨਾ ਹੋਣ ਦੇਂਦੀ। ਉਸ ਦੀ ਚਾਚੀ ਬਰਾਬਰ ਦੀ ਆਪਣੀ ਧੀ ਕਰਕੇ ਵੀ ਸਾੜਾ ਕਰਦੀ। ਦੂਜਾ ਅਮਰੋ ਦਾ ਚਾਚਾ ਅਤੇ ਪਿਤਾ ਸਕੇ ਭਰਾ ਨਹੀਂ ਸਨ, ਪਰ ਬਾਬਾ ਦੋਹਾਂ ਦਾ ਇੱਕੋ ਸੀ। ਚਾਚੀ ਦੇ ਦਬਾਅ ਕਾਰਨ ਅਮਰੋ ਵਿਚ ਚੁਸਤੀ ਅਤੇ ਦਲੇਰੀ ਨਹੀਂ ਜਾਗ ਸਕੀਆਂ ਸਨ। ਉਹ ਹਮੇਸ਼ਾ ਡਰਦੀ-ਡਰਦੀ ਰਹਿੰਦੀ। ਮਾਂ ਦੇ ਪਿਆਰ ਦੀ ਘਾਟ ਨੇ ਉਸ ਵਿਚ ਬਹੁਤ ਸਾਰੀਆਂ ਕਮਜ਼ੋਰੀਆਂ ਲੈ ਆਂਦੀਆਂ। ਉਸ ਦੇ ਸਿੱਧੇ ਸੁਭਾ ਵਾਲੇ ਚਾਚੇ ਨੇ ਘਰ ਦੇ ਕਚੀਰੇ ਵਿਚ ਕਦੇ ਧਿਆਨ ਨਹੀਂ ਦਿੱਤਾ ਸੀ। ਜੇ ਉਹ ਕਦੇ ਕਿਸੇ ਨਾਲ ਦਿਲ ਸਾਂਝਾ ਕਰਦੀ ਸੀ ਤਾਂ ਉਹ ਭਰਪੂਰ ਦੀ ਭੂਆ ਇੰਦ ਕੌਰ ਸੀ। ਅਮਰੋ ਉਸ ਨੂੰ ਨਾਨਕਿਆਂ ਦੀ ਹੋਣ ਕਰਕੇ ਮਾਸੀ ਆਖਿਆ ਕਰਦੀ ਸੀ। ਇੰਦ ਕੌਰ ਦੱਸਿਆ ਕਰਦੀ ਸੀ ਕਿ ਗਵਾਂਢ ਹੋਣ ਕਰਕੇ ਉਸ ਤੇ ਬਿਸ਼ਨੋ ਭੈਣਾਂ ਤੇ ਸਹੇਲੀਆਂ ਵਾਂਗ ਦੁੱਖ-ਸੁੱਖ ਕਰ ਲਿਆ ਕਰਦੀਆਂ ਸਨ। ਉਹ ਉਸ ਨੂੰ ਬਿਸ਼ਨੋ ਬਾਰੇ ਬੜੀਆਂ ਗੱਲਾਂ ਸੁਣਾਇਆ ਕਰਦੀ ਸੀ। ਮਾਂ ਦੀਆਂ ਗੱਲਾਂ ਸੁਣ ਕੇ ਅਮਰੋ ਨੂੰ ਸੱਚੀ ਖੁਸ਼ੀ ਹੁੰਦੀ। ਯਤੀਮਾਂ ਲਈ ਮਾਪਿਆਂ ਦੀਆਂ ਗੱਲਾਂ ਹੀ ਕਿੰਨਾ ਵੱਡਾ ਆਸਰਾ ਹੁੰਦੀਆਂ ਹਨ।

ਇੰਦ ਕੌਰ ਦੇ ਘਰ ਸਿਆਲਾਂ ਦੀਆਂ ਰਾਤਾਂ ਨੂੰ ਆਂਢ-ਗਵਾਂਢ ਦੀਆਂ ਕੁੜੀਆਂ ਸੱਥ ਪਾ ਲਿਆ ਕਰਦੀਆਂ ਸਨ। ਇੰਦ ਕੌਰ ਹਦੋਂ ਵੱਧ ਨੇਕ ਸੁਭਾਅ ਵਾਲੀ ਔਰਤ ਸੀ। ਮਾਪਿਆਂ ਨੂੰ ਉਸ 'ਤੇ ਭਰੋਸਾ ਸੀ; ਏਸੇ ਲਈ ਉਹ ਜਵਾਨ ਧੀਆਂ ਨੂੰ ਉਸ ਦੇ ਘਰ ਭੇਜਦੇ ਕਿਸੇ ਤਰ੍ਹਾਂ ਦੀ ਸ਼ੱਕ ਜਾਂ ਝਿਜਕ ਨਹੀਂ ਮਹਿਸੂਸ ਕਰਦੇ ਸਨ। ਆਮ ਤੌਰ 'ਤੇ ਕੱਤ ਕੇ ਉੱਠਦੀਆਂ ਕੁੜੀਆਂ ਇੰਦ ਕੌਰ ਦੇ ਘਰ ਹੀ ਸੌਂ ਜਾਇਆ ਕਰਦੀਆਂ। ਅਮਰੋ ਖ਼ਾਸ ਮੌ... ਕਰਕੇ ਨਹੀਂ ਜਾਇਆ ਕਰਦੀ ਸੀ।

ਇੱਕ ਰਾਤ ਕੁਦਰਤੀ ਅਮਰੋ ਅਤੇ ਇੱਕ ਹੋਰ ਕੁੜੀ ਹੀ ਰਹਿ ਗਈਆਂ। ਉਸ ਦਿਨ ਸ਼ਾਮੀ ਹਰੋ ਨੇ ਕਿਸੇ ਗੱਲੋਂ ਖਿਝ ਕੇ ਅਮਰੋ ਦੇ ਚਪੇੜ ਕੱਢ ਮਾਰੀ ਸੀ ਅਤੇ ਉਹ ਮਾਸੀ ਦੇ ਗਲ ਲੱਗ ਕੇ ਮਣ-ਮਣ ਰੋਈ ਸੀ। ਸੱਥ ਮੁੱਕਦੇ ਤੱਕ ਉਹ ਕਿਸੇ ਨਾਲ ਨਾ ਬੋਲੀ। ਗ਼ਮ ਦੀਆਂ ਅਨੇਕਾਂ ਰਾਤਾਂ ਨੇ ਉਸ ਦੇ ਜ਼ਿਹਨ ਨੂੰ ਅੰਨ੍ਹੀ ਖ਼ਾਮੋਸ਼ੀ ਨਾਲ ਭਰ ਦਿੱਤਾ। ਕਿਸੇ ਰਾਤ ਵਿਚੋਂ ਆਸ ਦਾ ਤਾਰਾ ਨਾ ਚਮਕਿਆ ਅਤੇ ਜ਼ਿੰਦਗੀ ਦੇ ਸੁਪਨੇ ਦਾ ਤਾਂ ਸਵਾਲ ਨਹੀਂ ਪੈਦਾ ਹੁੰਦਾ ਸੀ। ਇਹ ਉਹ ਅਮਰੋ ਕੁੜੀ ਸੀ, ਜਿਸ ਦਾ ਇਨਕਲਾਬੀ ਪਿਤਾ ਅੱਜ ਬੁੱਢੀ ਉਮਰ ਵਿਚ ਵੀ ਅੰਡਰ-ਗਰਾਊਂਡ ਰਹਿੰਦਾ ਹੋਇਆ, ਹਿੰਦੁਸਤਾਨ ਦੀ ਸਮੁੱਚੀ ਜ਼ਿੰਦਗੀ ਨੂੰ ਸੁਪਨਿਆਂ 'ਚੋਂ ਉੱਚਿਆਂ ਉਠਾ ਕੇ ਜਾਗਦੀਆਂ ਅੰਗੜਾਈਆਂ ਵਿਚ ਬਦਲ ਰਿਹਾ ਸੀ।



ਅਮਰੋ ਨੂੰ ਆਪਣੇ ਪਿਤਾ ਨਾਲ ਅਥਾਹ ਪਿਆਰ ਸੀ; ਜਿਹੜਾ ਉਹ ਕਦੇ ਵੀ ਰੱਜ ਕੇ ਨਾ ਮਾਣ ਸਕੀ।

ਅਮਰੋ ਨੂੰ ਚਾਚੀ ਦੀ ਚਪੇੜ ਯਾਦ ਆਉਣ ਕਰਕੇ ਨੀਂਦ ਨਹੀਂ ਆ ਰਹੀ ਸੀ। ਦੂਜੀ ਕੁੜੀ ਘੂਕ ਸੌਂ ਚੁੱਕੀ ਸੀ।

"ਮਾਸੀ, ਅੱਜ ਨੀਂਦ ਨਹੀਂ ਆਉਂਦੀ, ਕੋਈ ਬਾਤ ਪਾ।"

"ਹੂੰ...।" ਮਾਸੀ ਨੇ ਅਣਸੁਣੀ ਕਰ ਦਿੱਤੀ।

"ਕੋਈ ਬਾਤ ਸੁਣਾ।"

"ਬਾਤ, ਕਿਹੋ ਜਿਹੀ ?" ਮਾਸੀ ਨੇ ਪਾਸਾ ਪਰਤ ਕੇ ਅਮਰੋ ਵੱਲ ਮੂੰਹ ਕਰ ਲਿਆ। ਅਸਲ ਵਿਚ ਉਹ ਅਮਰੋ ਬਾਰੇ ਹੀ ਸੋਚ ਰਹੀ ਸੀ।

"ਕੋਈ ਸੋਹਣੀ।"

"ਚੰਗਾ, ਤੂੰ ਹੁੰਗਾਰਾ ਭਰੀਂ, ਮੈਨੂੰ ਥੋੜ੍ਹਾ ਯਾਦ ਕਰ ਲੈਣ ਦੇ।"

ਅਮਰੋ ਹੁੰਗਾਰਾ ਭਰਨ ਲਈ ਤਿਆਰ ਹੋ ਗਈ। ਇੰਦ ਕੌਰ ਨੇ ਥੋੜ੍ਹਾ ਸੋਚ ਕੇ ਘੰਗੂਰਦਿਆਂ ਗਲਾ ਸਾਫ਼ ਕੀਤਾ ਅਤੇ ਮੁਢ ਤੋਰਿਆ:-

"ਜੱਟਾਂ ਮਾਪਿਆਂ ਦੇ ਘਰ ਇੱਕ ਪੁੱਤ ਸੀ। ਜਦੋਂ ਉਹ ਗੱਭਰੂ ਹੋਇਆ, ਮਾਪਿਆਂ ਉਸ ਦਾ ਵਿਆਹ ਕਰ ਦਿੱਤਾ। ਉਸ ਦੀ ਵਹੁਟੀ ਬੜੀ ਸਿਆਣੀ ਅਤੇ ਸਰੀਰ ਦੀ ਬੜੀ ਨਰੋਈ ਸੀ। ਉਸ ਦੀ ਬੜੀ ਰੀਝ ਸੀ, ਉਹ ਘਰ ਨੂੰ ਆਪਣੀ ਸਿਆਣਪ ਅਤੇ ਸੇਵਾ ਨਾਲ ਮੋਹ ਲਵੇਗੀ। ਪੜ੍ਹੀ ਲਿਖੀ ਭਾਵੇਂ ਨਹੀਂ ਸੀ, ਪਰ ਉਹ ਗੱਲ ਕਰਨ ਵਿਚ ਬੜੀ ਚਤਰ ਸੀ। ਅੱਗੋਂ ਉਸ ਦਾ ਮਾਲਕ ਅਨਪੜ੍ਹ ਹੋਣ ਨਾਲ ਅਵੈੜਾ ਵੀ ਸੀ। ਪਿੰਡਾਂ ਦੇ ਮੂਰਖ ਮੁੰਡੇ ਇੱਕ-ਦੂਜੇ ਨਾਲ ਐਵੇਂ ਕਲੇਸ਼ ਸਹੇੜ ਲੈਂਦੇ ਐ। ਵਹੁਟੀ ਨੂੰ ਆਉਂਦਿਆਂ ਹੀ ਅਜਿਹੇ ਕਲੇਸ਼ ਦਾ ਸਾਹਮਣਾ ਕਰਨਾ ਪੈ ਗਿਆ। ਉਸ ਦਾ ਮਾਲਕ ਭੂਰਲੀ ਢਾਣੀ ਦਾ ਮੋਢੀ ਸੀ। ਉਸ ਦੀ ਸੱਸ ਵੀ ਐਨੀ ਸਿਆਣੀ ਨਾ, ਜਿਹੜੀ ਮੁੰਡੇ ਦੀਆਂ ਦਿਨੋ-ਦਿਨ ਵਿਗੜਦੀਆਂ ਆਦਤਾਂ ਨੂੰ ਰੋਕਦੀ। ਪਰ ਵਹੁਟੀ ਉਹਦੀਆਂ ਵਹਿਵਤਾਂ 'ਤੇ ਰਿੱਝਣ ਲੱਗੀ। ਜਦੋਂ ਉਹ ਆਪਣੇ ਮਾਲਕ ਨੂੰ ਸਮਝਾਉਣ ਦਾ ਯਤਨ ਕਰਦੀ, ਉਹ ਅੱਗੋਂ ਚਪੇੜ ਚੁੱਕ ਕੇ ਪੈਂਦਾ ਅਤੇ ਗੰਦੀਆਂ ਗਾਲ੍ਹਾਂ ਦੀ ਸੂੜ ਧਰ ਲੈਂਦਾ। ਪਰ ਉਹ ਜੇਰਾ ਕਰਕੇ ਚੁੱਪ ਕਰ ਜਾਂਦੀ। ਉਹ ਸੋਚਦੀ ਇਸ ਤਰ੍ਹਾਂ ਤਾਂ ਸਾਰਾ ਕੰਮ ਚੌੜ ਹੋ ਜਾਵੇਗਾ। ਏਨੂੰ ਵਾਗਾਂ ਜ਼ਰੂਰ ਪਾਉਣੀਆਂ ਏ। ਵਿਚਾਰੀ ਵੱਡੇ ਘਰ ਦੀ ਧੀ ਸੀ, ਜਿਹੜੀ ਲੜਾਈ ਨੂੰ ਘਰ ਦੀ ਬਰਬਾਦੀ ਸਮਝਦੀ ਸੀ।

"ਮਾਸੀ! ਉਹਦਾ ਨਾਂ ਕੀ ਸੀ ?" ਅਮਰੋ ਨੇ ਵਿਚੋਂ ਹੀ ਨਾਂ ਦੀ ਘਾਟ ਅਨੁਭਵ ਕੀਤੀ।

"ਨਾਂ।" ਉਹ ਅਚਾਨਕ ਪੁੱਛੇ ਜਾਣ 'ਤੇ ਘਬਰਾ ਕੇ ਚੁੱਪ ਹੋ ਗਈ। ਫਿਰ ਸੋਚਦਿਆਂ ਬੋਲੀ, "ਨਾਂ ਉਸ ਦਾ ਅਮਰੋ, ਯਾਦ ਨਹੀਂ ਆਉਂਦਾ। ਹਾਂ ਸੱਚ, ਭਾਨੋ। ਪਹਿਲੋ-ਪਹਿਲ ਉਸ ਦੇ ਪੈਰ ਨਾ ਲੱਗੇ ਅਤੇ ਉਸ ਦਾ ਮਾਲਕ ਪੁਵਾਹਰਾ ਹੋਇਆ ਇੱਕ ਲੜਾਈ 'ਚ ਅੜ ਕੇ ਜੇਲ੍ਹ ਹੋ ਗਿਆ। ਸੱਚ ਮੈਂ ਦੱਸਣਾ ਭੁੱਲ ਗਈ, ਸੁਰੈਣੇ ਦਾ ਪਿਓ ਉਸ ਦਾ ਵਿਆਹ ਕਰਕੇ ਹੀ ਮਰ ਗਿਆ ਸੀ। ਸੁਰੈਣੇ ਦੇ ਜੇਲ੍ਹ ਹੋ ਜਾਣ ਪਿੱਛੋਂ ਨੋਹ-ਸੱਸ ਬੜੀਆਂ ਔਖੀਆਂ ਹੋਈਆਂ। ਹੁਣ ਉਨ੍ਹਾਂ ਨੂੰ ਖੇਤੋਂ ਪੱਠੇ ਵੀ ਆਪ ਲਿਆਉਣੇ ਪੈਂਦੇ। ਕੁਤਰਨ ਅਤੇ ਪਸ਼ੂਆਂ ਨੂੰ ਪਾਉਣ ਤੱਕ ਦਾ ਸਾਰਾ ਕੰਮ ਭਾਨੋ ਨੂੰ ਕਰਨਾ ਪੈਂਦਾ। ਉਹ ਸੱਸ ਨੂੰ ਵਾਹ ਲੱਗਦੀ ਕਿਸੇ ਕੰਮ ਨੂੰ

ਹੱਥ ਨਹੀਂ ਲਾਉਣ ਦੇਂਦੀ ਸੀ। ਉਸ ਦੇ ਕੰਮ ਅਤੇ ਮਿੱਠੇ ਸੁਭਾਅ ਨੇ ਸੱਸ ਨੂੰ ਨੂੰਹ ਦੀ ਥਾਂ ਧੀ ਸਮਝਣ ਲਈ ਮਜਬੂਰ ਕਰ ਦਿੱਤਾ। ਸੱਸ ਸਿੱਧੇ-ਸਾਦੇ ਸੁਭਾਅ ਵਾਲੀ ਪੁਰਾਣੀ ਕਿਸਮ ਦੀ ਬੁੜ੍ਹੀ ਸੀ। ਸੁਰੈਣੇ ਦੇ ਕੈਦ ਦੇ ਦਿਨਾਂ ਵਿਚ ਨੂੰਹ-ਸੱਸ ਦੁੱਖ-ਸੁੱਖ ਦੀਆਂ ਸਾਂਝੀਆਂ ਹੋ ਗਈਆਂ। ਹੁਣ ਭਾਨੋ ਘਰ ਦੀ ਗੱਡੀ ਦਾ ਬਲ੍ਹਦ ਸੀ, ਜਿੱਧਰ ਵੀ ਚਾਹੇ ਗੱਡੀ ਨੂੰ ਲੈ ਜਾਵੇ।

"ਜਦੋਂ ਸੁਰੈਣਾ ਕੈਦ ਕੱਟ ਕੇ ਵਾਪਸ ਆਇਆ, ਉਸ ਫੇਰ ਅੱਗੇ ਵਾਂਗ ਕੋਈ ਉੱਦਮੂਲ ਖੜ੍ਹਾ ਕਰਨਾ ਚਾਹਿਆ। ਉਸ ਦੇ ਦੁਸ਼ਮਣ ਉਸ ਦਾ ਕੀਰਤਨ-ਸੋਹਲਾ ਪੜ੍ਹਨ ਨੂੰ ਫਿਰਦੇ ਸਨ। ਨੂੰਹ-ਸੱਸ ਨੇ ਰਲ ਕੇ ਉਸ ਦੇ ਨੱਥ ਪਾ ਦਿੱਤੀ ਤੇ ਉਸ ਨੂੰ ਦੁਲੱਤੀਆਂ ਮਾਰਨੋਂ ਬੰਦ ਕਰ ਦਿੱਤਾ। ਉਸ ਬਥੇਰਾ ਤਾਣਾ ਪੇਟਾ ਤੋੜਿਆ, ਪਰ ਦੋਹਾਂ ਇੱਕੋ ਗੱਲ ਨਬੇੜ ਦਿੱਤੀ ਕਿ ਜੇ ਤੂੰ ਮੁੜ ਕੰਮਾਂ ਤੋਂ ਵਰਜਿਆ ਨਹੀਂ ਹਟਣਾ, ਤਦ ਅਸੀਂ ਕਿਤੇ ਮੂੰਹ ਕਾਲਾ ਕਰਕੇ ਨਿਕਲਦੀਆਂ ਆਂ। ਸੁਰੈਣਾ ਉਨ੍ਹਾਂ ਦੇ ਮਜ਼ਬੂਤ ਹਠ ਅੱਗੇ ਮੋੜਿਆਂ ਮੁੜ ਪਿਆ। ਉਹ ਆਪਣੇ ਢਾਣੀਦਾਰਾਂ ਤੋਂ ਕੰਨੀ ਕਤਰਾ ਗਿਆ। ਉਸ ਨੂੰ ਵੇਲੀ ਹੁੰਦਿਆਂ ਆਲਾ-ਦੁਆਲਾ ਹੌਛਾ-ਹੌਛਾ ਲੱਗਾ। ਸਾਥੀਆਂ ਦੇ ਮੱਥੇ ਲੱਗਣੋਂ ਡਰਦਾ, ਉਹ ਘਰ ਹੀ ਪਿਆ ਰਹਿੰਦਾ।"

"ਇਹ ਕਿਹੋ ਜਿਹੀ ਬਾਤ ਐ ਮਾਸੀ।" ਅਮਰੋ ਨੇ ਵਿਚੋਂ ਅਕੇਵਾਂ ਅਨੁਭਵ ਕੀਤਾ। "ਕਿਸੇ ਰਾਜੇ-ਰਾਣੇ ਦੀ ਬਾਤ ਕਿਉਂ ਨਹੀਂ ਪਾਉਂਦੀ।"

"ਰਾਜਿਆਂ-ਰਾਣਿਆਂ ਦੀਆਂ ਬਾਤਾਂ ਤਾਂ ਅਮਰੋ ਹੁਣ ਕਮੀਣ ਵੀ ਨਹੀਂ ਪਾਉਂਦੇ। ਤੂੰ ਅੱਗੇ ਸੁਣ:-

"ਇਸ ਤਰ੍ਹਾਂ ਸੁਰੈਣਾ ਅਵਾਰਾ ਫਿਰਦਾ ਅਕਾਲੀਆਂ ਦੇ ਢਹੇ ਚੜ੍ਹ ਗਿਆ। ਉਨ੍ਹਾਂ ਉਸ ਨੂੰ ਇੱਕ ਮੋਰਚੇ 'ਚ ਅੜਾ ਕੇ ਜੇਲ੍ਹ ਕਰਵਾ ਦਿੱਤਾ। ਪਿੱਛੋਂ ਉਸ ਦੀ ਮਾਂ ਮਰ ਗਈ।"

"ਤੇ ਭਾਨੋ ਮਾਸੀ... 'ਕੱਲੀ ਰਹਿ ਗਈ?" ਅਮਰੋ ਦੇ ਅੰਦਰੋਂ ਹੈਰਾਨੀ ਅਤੇ ਹਮਦਰਦੀ ਇੱਕ ਸਾਰ ਉੱਠ ਖਲੋਤੀਆਂ ਸਨ।

"ਹਾਂ ਧੀਏ!" ਉਹ 'ਕੱਲੀ ਰਹਿ ਗਈ। ਘਰ ਚੋਖੀ ਬਰਕਤ ਵਾਲਾ ਨਹੀਂ ਸੀ, ਸਗੋਂ ਮੁੰਡੇ ਨੇ ਨਵੀਂ ਉਮਰ ਵਿਚ ਬਹੁਤੀ ਜ਼ਮੀਨ ਗਹਿਣੇ ਕਰ ਦਿੱਤੀ ਸੀ। ਭਾਨੋ ਨੂੰ ਥੋੜ੍ਹੇ ਦਿਨਾਂ ਪਿੱਛੋਂ ਉਸ ਦਾ ਪਿਓ ਆ ਕੇ ਲੈ ਗਿਆ ਅਤੇ ਘਰ ਨੂੰ ਜਿੰਦਰਾ ਵੱਜ ਗਿਆ। ਪੇਕੇ ਤਾਂ ਉਹ ਚਲੀ ਗਈ, ਪਰ ਉਸ ਨੂੰ ਘਰ ਦਾ ਫ਼ਿਕਰ ਬੁਰੀ ਤਰ੍ਹਾਂ ਸਤਾਉਣ ਲੱਗਾ। ਅਖ਼ੀਰ ਉਸ ਸੋਚ-ਸੋਚ ਆਪਣੇ ਸਹੁਰਿਆਂ ਤੋਂ ਇੱਕ ਬਿਰਧ ਮਾਈ ਨੂੰ ਸੱਦਿਆ। ਉਹ ਉਸ ਦੀ ਰਿਸ਼ਤੇ ਵਿਚੋਂ ਦਦਿਹਸ ਲੱਗਦੀ ਸੀ। ਭਾਨੋ ਨੇ ਮਿੰਨਤ ਅਤੇ ਪਿਆਰ ਨਾਲ ਉਸ ਨੂੰ ਆਪਣੇ ਕੋਲ ਮੰਜਾ ਡਾਹੁਣ ਲਈ ਮਨਾ ਲਿਆ। ਭਾਨੋ ਉਸ ਮਾਈ ਨਾਲ ਸਹੁਰੀਂ ਆ ਗਈ ਅਤੇ ਜਿਵੇਂ ਕਿਵੇਂ ਦਿਨ ਕੱਟਣੇ ਸ਼ੁਰੂ ਕਰ ਦਿੱਤੇ।

"ਜਦੋਂ ਉਸ ਦਾ ਮਾਲਕ ਜੇਲ੍ਹ ਕੱਟ ਕੇ ਵਾਪਸ ਆਇਆ, ਉਸ ਦੇ ਖ਼ਿਆਲ ਬਦਲ ਚੁੱਕੇ ਸਨ। ਉਹ ਸਾਰੀਆਂ ਪੁਰਾਣੀਆਂ ਵਹਿਵਤਾਂ ਛੱਡ ਚੁੱਕਾ ਸੀ। ਉਹ ਪਹਿਲੇ ਕੀਤੇ ਕੰਮਾਂ 'ਤੇ ਵੀ ਪਛਤਾਉਂਦਾ। ਭਾਨੋ ਨੇ ਆਪਣੇ ਸੁਧਰੇ ਮਾਲਕ ਨਮਿੱਤ ਗੁਰਦੁਆਰੇ ਦੇਗ ਕਰਵਾਈ। ਹੁਣ ਉਸ ਦਾ ਦਿਲ ਬੜਾ ਖ਼ੁਸ਼ ਸੀ, ਪਰ ਉਹ ਆਪਣੀ ਖ਼ੁਸ਼ੀ ਨੂੰ ਜ਼ਾਹਰ ਨਾ ਕਰਦੀ। ਸੁਰੈਣਾ ਪਰਹਿਆਂ ਅਤੇ ਪੰਚਾਇਤਾਂ ਵਿਚ ਸਦਾ ਅੰਗਰੇਜ਼ਾਂ ਵਿਰੁੱਧ ਦੇਸ਼-ਭਗਤੀ ਦੀਆਂ ਗੱਲਾਂ ਕਰਿਆ ਕਰਦਾ। ਭਾਨੋ ਨੇ ਸੁਰੈਣੇ ਨੂੰ ਕਾਂਗਰਸੀਆ ਬਣਿਆ ਵੇਖ ਨਵੀਂ



ਆਫ਼ਤ ਅਨੁਭਵ ਕੀਤੀ।"

"ਇਹ ਤੁਸੀਂ ਕੀ ਕਰਦੇ ਓ, ਕਰੀਰਾਂ 'ਚੋਂ ਨਿਕਲ ਕੇ ਝਾੜਾਂ 'ਚ ਫਸਦੇ ਓ।"

"ਤੂੰ ਮੇਰੇ ਨਾਲੋਂ ਸਿਆਣੀ ਜ਼ਰੂਰ ਏਂ, ਪਰ ਹੁਣ ਤੈਨੂੰ ਕੋਈ ਬਦਨਾਮੀ ਖੱਟ ਕੇ ਨਹੀਂ ਦਿੰਦਾ।"

"ਤੁਹਾਨੂੰ ਪੁਲਸ ਫਿਰ ਫੜ ਕੇ ਲੈ ਜਾਵੇਗੀ ਤੇ ਮੇਰੀ ਜਾਨ ਨੂੰ ਕਜ਼ੀਏ ਨਹੀਂ ਮੁੱਕਣੇ।"

"ਜੱਟਾਂ ਦੀਆਂ ਧੀਆਂ ਤੇਰੇ ਵਰਗੀਆਂ ਥੋੜ੍ਹ-ਦਿਲੀਆਂ ਨਹੀਂ ਹੁੰਦੀਆਂ।"

"ਤੁਸੀਂ ਸਰਦਾਰ ਜੀ, ਜ਼ਨਾਨੀ ਨਹੀਂ, ਜੇ ਹੁੰਦੇ ਤੁਹਾਨੂੰ ਪਤਾ ਲੱਗਦਾ। ਇੱਕਲਾਪਾ ਕੀ ਹੁੰਦਾ ਹੈ?"

"ਸੁਰੈਣਾ ਭਾਨੋ ਦੀਆਂ ਗੱਲਾਂ ਠੀਕ ਸਮਝਦਾ ਸੀ, ਪਰ ਆਪਣੇ ਇਰਾਦੇ ਤੋਂ ਨਾ ਟਲ ਸਕਿਆ। ਕੁਝ ਉਸ ਦੇ ਜੇਲ੍ਹ ਦੇ ਸਾਥੀਆਂ ਵੀ ਪਿੱਛਾ ਨਾ ਛੱਡਿਆ। ਗੱਲ ਕੀ ਉਹ ਫਿਰ ਜੇਲ੍ਹ ਚਲਿਆ ਗਿਆ।

"ਸੁਰੈਣਾ ਤਾਂ ਬਾਪੂ ਜੀ ਵਰਗਾ ਹੋਣਾ ਏ।" ਅਮਰੋ ਵਿਚੋਂ ਹੀ ਗੱਲ ਕਰਕੇ ਹੱਸ ਪਈ। ਅਸਲ ਵਿਚ ਹੁਣ ਉਸ ਦੀ ਬਾਤ ਵਿਚ ਦਿਲਚਸਪੀ ਜਾਗ ਪਈ ਸੀ। ਉਹਦੇ ਨਾਲ ਇੰਦ ਕੌਰ ਵੀ ਹੱਸ ਪਈ।

"ਹਾਂ ਆਂ ਬਿਲਕੁਲ ਤੇਰੇ ਪਿਓ ਵਰਗਾ ਈ। ਉਹ ਪਾਲਟੀਆਂ ਵਿਚ ਪੈ ਗਿਆ। ਉਹਦੇ ਦੋ ਈ ਟਕਾਣੇ ਸਨ, ਜੇਲ੍ਹ ਜਾਂ ਜਲਸੇ ਕਾਨਫਰੰਸਾਂ। ਜਦੋਂ ਜੇਲ੍ਹੋਂ ਬਾਹਰ ਹੁੰਦਾ, ਘਰ ਟਿਕ ਕੇ ਫਿਰ ਵੀ ਨਾ ਬੈਠਦਾ। ਇਨ੍ਹਾਂ ਦਿਨਾਂ ਵਿਚ ਹੀ ਭਾਨੋ ਦੀ ਦਦਿਹਸ ਵੀ ਮਰ ਗਈ। ਹੁਣ ਉਸ ਔਖਾ-ਸੌਖਾ ਸਾਹਮਣੇ 'ਕੱਲੀ ਨੇ ਸ਼ੇਰ ਦਾ ਰੂਪ ਧਾਰ ਲਿਆ। ਮਹੀਨੇ-ਸਾਲ ਬਣ-ਬਣ ਬੀਤਦੇ ਗਏ। ਉਸ ਨੂੰ ਸਭ ਤੋਂ ਬਹੁਤਾ ਦੁੱਖ ਸ਼ਰੀਕੇ ਕਬੀਲੇ ਦੇ ਤਾਹਨਿਆਂ-ਮਿਹਣਿਆਂ ਦਾ ਸੀ ਕਿ ਮਾਲਕ ਦੇਸ਼ ਅਜ਼ਾਦ ਕਰਾਉਂਦਾ ਫਿਰਦਾ ਏ ਤੇ ਘਰ ਭੰਗ ਭੁੱਜਦੀ ਏ। 'ਕੱਲੀ ਹੋਣ ਕਰਕੇ ਉਹ ਕੋਈ ਪਸ਼ੂ ਵੀ ਨਹੀਂ ਰੱਖਦੀ ਸੀ। ਜੇ ਕਦੇ ਕੋਈ ਉਧਾਰੀ-ਸੁਧਾਰੀ ਗਾਂ ਲੈ ਲੈਂਦੀ, ਤਦ ਉਸ ਨੂੰ ਬਾਹਰੋਂ ਘਾਹ ਖੇਤ ਕੇ ਲਿਆਉਣਾ ਪੈਂਦਾ। ਫਲਾਣੇ ਦੀ ਬਹੂ ਤੇ ਅਮਕੇ ਦੀ ਨੂੰਹ ਘਾਹ ਖੋਤਦੀ ਐ, ਇਹ ਬੋਲੀਆਂ ਉਸ ਨੂੰ ਮੂੰਹ ਬਾਹਰ ਨਾ ਕੱਢਣ ਦੇਂਦੀਆਂ। ਜਿਹੜੇ ਸੁਰੈਣੇ ਦੇ ਪੁਰਾਣੇ ਦੁਸ਼ਮਣ ਸਨ, ਉਨ੍ਹਾਂ 'ਚੋਂ ਕਈ ਪੁਲਸ ਦੇ ਝੋਲੀ ਚੁੱਕ ਤੇ ਚੁਗਲ ਖ਼ੋਰ ਬਣ ਗਏ। ਉਹ ਭਾਨੋ ਨੂੰ ਸਦਾ ਤੰਗ ਕਰਨ ਦੀਆਂ ਵਿਉਂਤਾਂ ਹੀ ਸੋਚਦੇ ਰਹਿੰਦੇ।

"ਪੈਂਤੀ ਸਾਲ ਦੀ ਉਮਰ ਵਿਚ ਆ ਕੇ ਭਾਨੋ ਨੂੰ ਪਤਾ ਲੱਗਾ ਉਹ ਮਾਂ ਬਣਨ ਵਾਲੀ ਐ। ਖ਼ੁਸ਼ੀ ਦਾ ਅਨੋਖਾ ਪਿਆਰ ਉਸ ਦੇ ਚਿਹਰੇ 'ਤੇ ਚੰਨ ਦੀਆਂ ਤਿੱਥਾਂ ਵਾਂਗ ਚੜ੍ਹਨਾ ਸ਼ੁਰੂ ਹੋ ਗਿਆ। ਅੱਗੇ ਅਠਾਰਾਂ ਸਾਲ ਤੋਂ ਉਸ ਨੂੰ ਕੁਝ ਨਹੀਂ ਸੀ ਹੋਇਆ। ਕੁਦਰਤ ਦੀ ਅਚਾਨਕ ਤਬਦੀਲੀ 'ਤੇ ਲੋਕ ਬੜੇ ਹੈਰਾਨ ਸਨ। ਭਾਨੋ ਐਨੀ ਪ੍ਰਸੰਨ ਸੀ ਕਿ ਇੱਕ ਭੇੜੇ ਸੰਸਾਰ ਦੀ ਹਰ ਚੰਦਰੀ ਚੀਜ਼ ਵੀ ਉਸ ਨੂੰ ਚੰਗੀ ਲੱਗਣ ਲੱਗ ਪਈ। ਦਿਨ ਨੇੜੇ ਆਉਂਦੇ ਵੇਖ ਕੇ ਉਸ ਸੁਰੈਣੇ ਨੂੰ ਆਖਿਆ,

"ਰੱਬ ਦੇ ਵਾਸਤੇ ਹੁਣ ਦੋ ਮਹੀਨੇ ਫੇਰਾ ਤੋਰਾ ਬੰਦ ਕਰ ਦਿਓ।"

"ਤੂੰ ਸਮਝਦੀ ਏਂ, ਮੈਨੂੰ ਤੇਰਾ ਐਨਾ ਖ਼ਿਆਲ ਵੀ ਨਹੀਂ।"

"ਪਰ ਜਿਸ ਰਾਤ ਭਾਨੋ ਨੂੰ ਪੀੜਾਂ ਸ਼ੁਰੂ ਹੋਈਆਂ, ਸੁਰੈਣਾ ਘਰੋਂ ਬਾਹਰ ਕਿਤੇ ਲੋਕਾਂ ਦੇ ਕੰਮ ਸੁਆਰਦਾ ਫਿਰਦਾ ਸੀ। ਉਸ ਹਾਲਤ ਵਿਚ ਉਹ ਗਵਾਂਢਣ ਸਹੇਲੀ ਨੂੰ ਵੀ ਨਾ ਸੱਦ ਸਕੀ। ਰਾਤ ਸਿਆਲ ਦੀ ਸੀ, ਜਿਹੜੀ ਤਕਲੀਫ਼ ਉਸ ਕੱਟੀ, ਉਹ ਜਾਣਦੀ ਐ ਜਾਂ ਰੱਬ।"

"ਅਜਿਹੇ ਮਾਲਕ ਖੁਣੋਂ ਕੀ ਥੁੜਿਆ ਸੀ।" ਅਮਰੋ ਇੱਕ ਤਰ੍ਹਾਂ ਪਸੀਜ ਗਈ।

"ਨਹੀਂ ਅਮਰੋ। ਉਹ ਚਿੱਤੋਂ ਤਾਂ ਬਹੁਤ ਲੁਜਦਾ ਸੀ, ਪਰ ਉਹ ਦੇਸ਼ ਭਗਤੀ 'ਚ ਪੈ ਗਿਆ ਨਾ।"

"ਅੱਗ ਲਾਉਣੀ ਸੀ ਦੇਸ਼ ਭਗਤੀ।"

"ਹੱਛਾ, ਜਣੇਪੇ ਵਿਚ ਭਾਨੋ ਨੇ ਬਹੁਤ ਕਸ਼ਟ ਕੱਟਿਆ। ਸਾਰੀ ਰਾਤ ਉਹ ਚੀਕਾਂ ਮਾਰਦੀ ਰਹੀ। ਗਸ਼ੀਆਂ ਦੀ ਹਾਲਤ ਵਿਚ ਅੱਧ ਪਾਗਲ ਨੂੰ ਬੱਚਾ ਜੰਮਿਆ। ਸਵੇਰੇ ਜਦ ਗਵਾਂਢਣ ਪਤਾ ਕਰਨ ਆਈ, ਉਸ ਦੋਹਾਂ ਨੂੰ ਸਾਂਭਿਆ। ਗੋਦ ਵਿਚ ਬੱਚਾ ਆ ਜਾਣ 'ਤੇ ਉਸ ਨੂੰ ਜਾਪਿਆ ਜਿਵੇਂ ਖੇੜਾ ਰੰਗੀ ਵਸ ਪਿਆ ਏ। ਉਹ ਸੁਰੈਣੇ ਨੂੰ ਭੁੱਲ ਗਈ ਤੇ ਬੱਚੇ 'ਚ ਪਰਚੀ ਰਹੀ।"

"ਮਾਸੀ ਮੁੰਡਾ ਸੀ ਕਿ ਕੁੜੀ?"

"ਮੁੰਡਾ ਸੀ।"

"ਤੂੰ ਪਹਿਲਾਂ ਬੱਚਾ, ਫੇਰ ਬੱਚੀ ਆਖਦੀ ਸੀ।"

"ਉਹ ਮੈਨੂੰ ਰੋਂਦੀ ਲੱਗ ਗਈ ਸੀ। ਮਾਂ-ਪੁੱਤ ਦੇ ਜੱਲੀਆਂ ਤੇ ਲੋਰੀਆਂ ਦੇ ਦਿਨ ਟੁੱਟਣ ਲੱਗ ਪਏ। ਜਿਉਂ-ਜਿਉਂ ਮੁੰਡਾ ਤਕੜਾ ਹੋ ਰਿਹਾ ਸੀ, ਮਾਂ 'ਤੇ ਹੌਸਲੇ 'ਚ ਦੂਣ ਸਵਾਇਆ ਰੂਪ ਚੜ੍ਹ ਰਿਹਾ ਸੀ। ਇਸ ਤਰ੍ਹਾਂ ਅਮਰੋ, ਮਾਂ-ਪੁੱਤ ਦੇ ਹੱਸਦਿਆਂ ਖੇਡਦਿਆਂ ਚਾਰ ਸਾਲ ਬੀਤ ਗਏ। ਓਦੋਂ ਨੂੰ ਅੰਤ-ਨਪੁੱਤੀ ਲਾਮ ਲੱਗ ਪਈ; ਅੰਗਰੇਜ਼ਾਂ ਤੇ ਜਰਮਨਾਂ ਦੀ। ਸੁਰੈਣੇ ਨੂੰ ਪੁਲਸ ਨੇ ਫੜ ਕੇ ਫੇਰ ਕੈਦ ਕਰ ਦਿੱਤਾ।"

"ਇਹ ਪੁਲਸ ਔਤਰੀ ਨਾ ਪਿੱਛੋਂ ਲਹੀ।" ਅਮਰੋ ਪੁਲਸ 'ਤੇ ਖਿਝ ਗਈ ਸੀ। "ਜੇਲ੍ਹ ਵਿਚ ਸੁਰੈਣੇ ਤੇ ਉਸ ਦੇ ਸਾਥੀਆਂ 'ਤੇ ਬੜੀ ਸਖ਼ਤੀ ਹੋਈ। ਸਾਰਿਆਂ ਕੈਦੀਆਂ ਟੁੱਕ ਖਾਣਾ ਛੱਡ ਦਿੱਤਾ। ਭੁੱਖ-ਹੜਤਾਲ ਦੀਆਂ ਖ਼ਬਰਾਂ ਅਖ਼ਬਾਰਾਂ 'ਚ ਆ ਗਈਆਂ, ਬਈ ਕੈਦੀਆਂ ਰੋਟੀ ਛੱਡ ਦਿੱਤੀ। ਭਾਨੋ ਦਾ ਅੰਦਰ ਫਿਰ ਲੁਛਿਆ ਗਿਆ। ਘਰ ਦੀ ਹਾਲਤ ਚੰਗੀ ਨਹੀਂ ਸੀ, ਉਸ ਆਪਣੀ ਗਵਾਂਢਣ ਸਹੇਲੀ ਤੋਂ ਦਸ ਰੁਪਏ ਉਧਾਰ ਲਏ ਅਤੇ ਮੁਲਾਕਾਤ ਲਈ ਕਾਕੇ ਸਮੇਤ ਤਿਆਰ ਹੋ ਪਈ। ਲੰਮੀ ਜੇਲ੍ਹ ਵੇਲੇ ਉਹ ਅੱਗੇ ਵੀ ਮੁਲਾਕਾਤਾਂ ਕਰ ਆਉਂਦੀ ਹੁੰਦੀ ਸੀ। ਜੇਲ੍ਹ ਦੇ ਬੂਹੇ ਅੱਗੇ ਸਿਪਾਹੀਆਂ ਉਸ ਨੂੰ ਦੱਸਿਆ ਕਿ ਕੈਦੀਆਂ ਪ੍ਰਤਿੱਗਿਆ ਕੀਤੀ ਹੋਈ ਏ, ਕਿਸੇ ਸਾਕ-ਸਬੰਧੀ ਨੂੰ ਨਹੀਂ ਮਿਲਣਾ। ਉਸ ਦੁਬਾਰਾ ਬੇਨਤੀ ਕਰਕੇ ਅੰਦਰ ਘੱਲੀ। ਸਿਪਾਹੀਆਂ ਨੂੰ ਦੋ ਰੁਪਏ ਲਾਲਚ ਦਿੱਤਾ, ਪਰ ਕੁਝ ਨਾ ਬਣਿਆ। ਉਸ ਬੜੇ ਤਰਲੇ ਲਏ ਕਿਵੇਂ, ਕਿਵੇਂ ਭੁੱਖੇ ਪਿਆਂ ਦਾ ਮੂੰਹ ਵੇਖ ਲਵੇ। ਅਖ਼ੀਰ ਇੱਕ ਥਾਣੇਦਾਰ ਨੇ ਅੰਦਰੋਂ ਬਾਹਰ ਆ ਕੇ ਬੜੇ ਹੀ ਰੁੱਖੇ ਅਤੇ ਭੈੜੇ ਸ਼ਬਦਾਂ 'ਚ ਆਖਿਆ,

"ਮਾਈ। ਤੇਰਾ ਮਾਲਕ ਆਖਦਾ ਏ, ਮੈਂ ਉੱਕਾ ਈ ਨਹੀਂ ਮਿਲਣਾ। ਉਸ ਨੂੰ ਕਹੋ



ਜਾਵੇ ਜੇ ਨਹੀਂ ਜਾਂਦੀ ਤਾਂ ਧੱਕੇ ਮਾਰ ਕੇ ਹਟਾ ਦਿਓ।"

"ਭਾਨੋ ਦੇ ਦਿਲ ਨੂੰ ਡਾਢੀ ਸੱਟ ਵੱਜੀ। ਉਸ ਨੂੰ ਇੱਕ ਪਲ ਜੇਲ੍ਹ ਡਉਂਦੀ ਦਿੱਸੀ। ਉਸ ਦਾ ਅਸਲੋਂ ਦਿਲ ਟੁੱਟ ਗਿਆ। ਉਹ ਮਜਬੂਰ ਚੁੱਪ-ਚਾਪ ਗੱਡੀ ਆ ਚੜ੍ਹੀ।"

ਅਮਰੋ ਦੀਆਂ ਇਕਦਮ ਅੱਖਾਂ ਭਰ ਆਈਆਂ, ਜਿਵੇਂ ਬਾਤ ਤਸਵੀਰਾਂ ਵਿਚ ਉਸ ਦੇ ਸਾਹਮਣੇ ਤੁਰ ਫਿਰ ਰਹੀ ਸੀ। ਉਹ ਉੱਠ ਕੇ ਬਹਿ ਗਈ ਅਤੇ ਉਸ ਦੇ ਮੂੰਹੋਂ ਸੁਭਾਵਕ ਨਿਕਲ ਗਿਆ,

"ਫੇਰ...।"

ਇੰਦ ਕੌਰ ਦਾ ਬੋਲ ਥਿੜਕਿਆ ਹੋਇਆ ਸੀ, ਜਿਵੇਂ ਉਸ ਨੂੰ ਆਪਣੇ ਭਾਵਾਂ 'ਤੇ ਕਾਬੂ ਨਹੀਂ ਰਿਹਾ ਸੀ। ਉਹ ਬਾਤ ਨੂੰ ਕਾਹਲਿਆਂ ਮੁਕਾ ਰਹੀ ਸੀ।

"ਭਾਨੋ ਨੂੰ ਗੱਡੀ ਵਿਚ ਬੁਖ਼ਾਰ ਚੜ੍ਹ ਗਿਆ। ਘਰ ਆਉਣ ਤੱਕ ਉਹ ਨਿਢਾਲ ਹੋ ਚੁੱਕੀ ਸੀ। ਉਸ ਪਾਣੀ ਦਾ ਛੰਨਾ ਪੀਤਾ ਅਤੇ ਮੰਜੇ 'ਤੇ ਡਿੱਗ ਪਈ। ਮਾੜੀ ਕਿਸਮਤ ਨੂੰ ਉਸ ਦੀ ਗਵਾਂਢਣ ਸਹੇਲੀ ਪੇਕੀਂ ਚਲੀ ਗਈ ਸੀ। ਭਾਨੋ ਨੂੰ ਕਈ ਦਿਨ ਬੁਖ਼ਾਰ ਚੜ੍ਹਦਾ ਰਿਹਾ। ਸਕਿਆਂ ਕੋਈ ਓੜ-ਪੋੜ ਨਾ ਕੀਤਾ। ਕੋਈ ਸਹਾਈ ਨਾ ਬਹੁੜਿਆ। ਨਾ ਦਵਾ, ਨਾ ਘਰ ਪੈਸਾ, ਉਹਦੇ ਭਾ ਦੇ ਸਭ ਹਕੀਮ-ਡਾਕਟਰ ਮਰ ਗਏ। ਹੋਣੀ ਨੇੜੇ ਆਉਂਦੀ ਗਈ ਤੇ ਜਿੰਦ ਘਟਦੀ ਗਈ।" ਇੰਦ ਕੌਰ ਦਾ ਗਲ਼ ਭਰ ਆਇਆ।

"..... ਤੇ ਅਖ਼ੀਰਲੇ ਦਿਨ ਬੇਹੋਸ਼ੀ 'ਚ ਪਾਣੀ ਮੰਗਦੀ ਰਹੀ। ਚਾਰ ਸਾਲ ਦੀ ਬੱਚੀ ਡੋਲਦੇ ਹੱਥਾਂ ਨਾਲ ਡੁੱਲ੍ਹਦੀ ਪਾਣੀ ਦੀ ਕੌਲੀ ਮਾਂ ਦੇ ਸਾਹਮਣੇ ਲੈ ਆਉਂਦੀ ...।"

"ਮਾਸੀ!... ਮੇਰੀ ਮਾਂ ...।" ਅਮਰੋ ਦੀਆਂ ਇਕਦਮ ਭੁੱਬਾਂ ਨਿਕਲ ਗਈਆਂ।

ਮਾਸੀ ਨੇ ਅਮਰੋ ਨੂੰ ਬੁੱਕਲ ਵਿਚ ਲੈ ਲਿਆ। ਉਹਦਾ ਰੋਣ ਦਰਿਆ ਦੇ ਬੰਨ੍ਹ ਟੁੱਟ ਜਾਣ ਵਾਂਗ ਵਹਿ ਨਿਕਲਿਆ। ਕੋਈ ਸਬਰ, ਹੌਸਲਾ ਅਤੇ ਦਿਲਬਰੀ ਰੋਕਣ ਦੀ ਹਿੰਮਤ ਨਹੀਂ ਕਰ ਸਕਦੇ ਸਨ।

ਅੱਧੀ ਰਾਤ ਟੁੱਟ ਚੁੱਕੀ ਸੀ। ਇੱਕ ਮੋਟਰ ਅਮਰੋ ਦੇ ਘਰ ਅੱਗੇ ਆ ਰੁਕੀ। ਮਾਸੀ ਭਾਗਣੀ ਦੇਵਾਂ ਨੇ ਸੁਣਿਆ, ਜਿਵੇਂ ਕੋਈ ਬਾਬਾ ਕਰਮ ਸਿੰਘ ਦੇ ਭਰਾ ਵਜ਼ੀਰ ਸਿੰਘ ਨੂੰ ਅਵਾਜ਼ਾਂ ਮਾਰ ਰਿਹਾ ਹੈ।

## ੨

"ਚਰਨ!"

"ਚਰਨ!" ਕਿਸੇ ਹੋਰ ਜ਼ੋਰ ਦੀ ਪੁਕਾਰਦਿਆਂ ਤਖ਼ਤਿਆਂ ਨੂੰ ਵੀ ਧੱਕੇ ਮਾਰੇ। ਸੁੱਤ-ਅਨੀਂਦੇ ਚਰਨ ਨੇ ਇਕਦਮ ਰਜਾਈ ਵਗਾਹ ਮਾਰੀ ਤੇ ਉੱਠ ਖਲੋ ਗਿਆ। ਕੋਠੜੀ ਦਾ ਬਾਰ ਖੋਲ੍ਹਣ ਤੋਂ ਅੱਗੋਂ ਉਸ ਸੋਚਿਆ, ਜਿਵੇਂ ਭੂਰਾ ਅਵਾਜ਼ਾਂ ਮਾਰ ਰਿਹਾ ਸੀ। ਬਾਰ ਖੋਲ੍ਹਣ ਪਿੱਛੋਂ ਉਸ ਦੇਖਿਆ, ਸੱਚਮੁੱਚ ਭਰਪੂਰ ਹੀ ਖਾਕੀ ਖੇਸ ਦੀ ਬੁੱਕਲ ਮਾਰੀ ਖਲੋਤਾ ਸੀ। ਉਸ ਦੇ ਪਿਛਵਾੜੇ ਸੰਘਣੀਆਂ ਨਿੰਮ੍ਹਾਂ ਵਿਚ ਲੋਈ ਪਾਟ ਰਹੀ ਸੀ। ਨਿੰਮ੍ਹਾਂ ਦੇ ਪੱਤ ਪੌਰਭਰ ਸੂਤ ਕੇ ਲੈ ਗਈ ਸੀ।

ਚਰਨ ਨੇ ਅੱਖਾਂ 'ਤੇ ਹੱਥ ਫੇਰ ਕੇ ਨਿਗਾਹ ਭਰਪੂਰ ਦੇ ਚਿਹਰੇ 'ਤੇ ਗੱਡ ਦਿੱਤੀ। ਉ ਸਮਝਦਾ ਸੀ, ਐਨੇ ਸਵਖਤੇ ਭੂਰੇ ਦਾ ਆਉਣਾ ਕਿਸੇ ਖ਼ਾਸ ਗੱਲ ਬਿਨਾਂ ਨਹੀਂ ਹੋ ਸਕਦਾ ਭਰਪੂਰ ਨੇ ਅੰਦਰ ਲੰਘਦਿਆਂ ਆਖਿਆ–

"ਬਾਬਾ ਜੀ ਚਲਾਣਾ ਕਰ ਗਏ।"

ਚਰਨ ਦੇ ਅੰਦਰ ਇੱਕ ਵਾਰ ਹੀ ਸੀਤ ਫਿਰ ਗਿਆ। ਗਲ੍ਹ ਬਨੈਣ ਅਤੇ ਕੱਛਾ ਪਾ ਉਹ ਕੰਬ ਗਿਆ। ਉਸ ਖ਼ਾਮੋਸ਼ ਚੋੜੀਆਂ ਅੱਖਾਂ ਨਾਲ ਭਰਪੂਰ ਨੂੰ ਘੂਰਿਆ। ਕਿੰਨੇ ਸਖ਼ ਬੋਲ ਸਨ, "ਬਾਬਾ ਜੀ ਚਲਾਣਾ ਕਰ ਗਏ।" 'ਸੱਚੀਂ ? ਇਹ ਕਿਸ ਤਰ੍ਹਾਂ ਹੋ ਸਕਦਾ ਹੈ, ਉ ਦਾ ਦੋਸਤ ਅਤੇ ਪਾਰਟੀ ਹਮਦਰਦ ਝੂਠ ਆਖੇ।' ਜੰਮਦੇ ਜਾ ਰਹੇ ਲਹੂ ਨਾਲ ਉਸ ਘੁਟੀਂਦੇ ਅਰਮਾਨਾਂ ਦੀ ਖ਼ਾਹਸ਼ ਸੀ, ਹਾਲੇ ਬਾਬਾ ਜੀ ਨਹੀਂ ਮਰਨੇ ਚਾਹੀਦੇ ਸਨ।

"ਬਹੁਤ ਬੁਰੀ ਖ਼ਬਰ ਸੁਣਾਈ।"

"ਹੁਣੇ ਈ ਜੋਧਪੁਰ ਨੂੰ ਚੱਲਣਾ ਏਂ, ਮੈਂ ਹਾਲੇ ਅਗਲੇ ਪਿੰਡ ਵੀ ਸਾਥੀਆਂ ਨੂੰ ਪ ਕਰਨ ਜਾਣਾ ਏਂ।"

"ਹੱਛਾ! ਤੂੰ ਠਰਿਆ ਹੋਵੇਂਗਾ, ਮੈਂ ਬੇਬੇ ਨੂੰ ਆਖ ਕੇ ਚਾਹ ਬਣਵਾ ਦੇਂਦਾ ਆਂ।" ਉ ਛੇਤੀ-ਛੇਤੀ ਕੱਪੜੇ ਵੀ ਪਾ ਰਿਹਾ ਸੀ।

"ਚਾਹ ਦੀ ਲੋੜ ਨਹੀਂ, ਮੈਨੂੰ ਦੇਰ ਹੋ ਜਾਵੇਗੀ।"

"ਦੇਰ ਕਿਹੜੀ ਹੋ ਚੱਲੀ ਏ।" ਏਨੀ ਆਖ ਕੇ ਉਹ ਅੰਦਰ ਵਿਹੜੇ ਵਿਚ ਨਿਕ ਗਿਆ।

ਭੂਰੇ ਨੂੰ ਵੀ ਸੁੱਤੇ ਪਏ ਨੂੰ ਇੱਕ ਹਮਦਰਦ ਨੇ ਆ ਜਗਾਇਆ ਸੀ ਅਤੇ ਗਿਣੇ-ਮਿੱਥੀ ਡਿਊਟੀ ਲਾ ਕੇ ਚਲਿਆ ਗਿਆ ਸੀ। ਕਾਲਜ ਵਿਚੋਂ ਉਸ ਨੂੰ ਦੋ ਛੁੱਟੀਆਂ ਸ ਬਾਬਾ ਕਰਮ ਸਿੰਘ ਦੇ ਆਖ਼ਰੀ ਦਰਸ਼ਨਾਂ ਨੂੰ ਉਹ ਇੱਕ ਤਰ੍ਹਾਂ ਆਪਣਾ ਸੁਭਾਗ ਸਮਝ ਰਿ ਸੀ। ਦੋਹਾਂ ਮਿੱਤਰਾਂ ਦੇ ਦਿਲ ਤੇ ਬਾਬੇ ਦੀ ਕੁਰਬਾਨੀ ਅਤੇ ਜੀਵਨ ਦਾ ਬੜਾ ਅਸਰ ਸੀ

ਉਦਾਸ ਭਰਪੂਰ ਨੇ ਕੋਠੜੀ ਵਿਚ ਬੈਠਿਆਂ-ਬੈਠਿਆਂ ਚਰਨ ਬਾਰੇ ਸੋਚਣਾ ਸ਼ੁਰੂ ਕ ਦਿੱਤਾ। ਕਿੰਨਾ ਮਿਹਨਤੀ ਅਤੇ ਚੁਸਤ ਸੀ, ਅੱਜ ਇਸ ਦੀ ਚੁਸਤੀ ਤੇ ਬੇਪ੍ਰਵਾਹੀ ਕਿ ਪੈਣ ਕਮਰੇ ਤੋਂ ਈ ਦਿੱਸਦੀ ਏ। ਛੱਤ ਜਾਲਿਆਂ ਨਾਲ ਭਰੀ ਪਈ ਹੈ। ਕੋਠੜੀ ਦਾ ਕੋ ਅਖ਼ਬਾਰਾਂ ਅਤੇ ਕਿਤਾਬਾਂ ਗਰਦ ਨਾਲ ਭਰੀਆਂ, ਉਸ ਦਾ ਆਪਾ ਇੱਕ ਤਰ੍ਹਾਂ ਹਰਾਂਸ ਪਿਆ ਏ। ਹਾਂ, ਜਦੋਂ ਕੁਦਰਤੀ ਜ਼ਿੰਦਗੀ ਬੇਚਾਲ ਹੋ ਜਾਵੇ, ਇਨਸਾਨ ਉਖੇੜੇ ਪੈਣ ਲ ਮਜਬੂਰ ਹੋ ਜਾਂਦਾ ਏ। ਛੱਤ 'ਚੋਂ ਘੁਣਾ ਉਸ ਦੇ ਹੱਥ 'ਤੇ ਆਟੇ ਵਾਂਗ ਕਿਰ ਗਿਆ। ਉ ਛੱਤ ਵੱਲ ਦੇਖਿਆ ਕੜੀਆਂ ਦੇ ਸੁਰਾਖ਼ ਦਿੱਸ ਨਹੀਂ ਰਹੇ ਸਨ। ਭਰਪੂਰ ਨੇ ਲੰਮਾ ਸਾਹ ਲਿ ਘੁਣਾ ਫੂਕ ਮਾਰ ਕੇ ਉਡਾ ਦਿੱਤਾ।

ਚਰਨ ਨੇ ਪਾਣੀ ਦਾ ਗਲਾਸ ਉਸ ਦੇ ਮੂੰਹ ਧੋਣ ਲਈ ਲਿਆ ਰੱਖਿਆ।

"ਬਸ ਚਾਹ ਬਣ ਗਈ, ਤੂੰ ਕੁਰਲੀ ਕਰ ਲੈ।"

ਭਰਪੂਰ ਨੇ ਸਰਦਲ 'ਤੇ ਬਹਿ ਕੇ ਅੱਖਾਂ ਧੋਣੀਆਂ ਸ਼ੁਰੂ ਕਰ ਦਿੱਤੀਆਂ। ਨਿੰਮ੍ਹ ਦੀ ਬੇਪੱਤ ਟਾਹਣੀਆਂ ਵਿਚ ਦੀ ਲਾਲੀ ਜ਼ੋਰ ਉੱਭਰ ਰਹੀ ਸੀ। ਉਹ ਓਨਾ ਚਿਰ ਚੜ੍ਹਦੇ



ਨੂੰ ਹੀ ਤੱਕਦਾ ਰਿਹਾ, ਜਿੰਨਾ ਚਿਰ ਚਰਨ ਚਾਹ ਲੈ ਕੇ ਨਾ ਆ ਗਿਆ। ਚਰਨ ਨੇ ਆਉਂਦਿਆਂ ਹੀ ਪੁੱਛਿਆ,

"ਭੂਰੇ, ਬਾਬਾ ਜੀ ਤਾਂ ਬੜੇ ਸਮੇਂ ਤੋਂ ਪਤਾ ਨਹੀਂ, ਕਿੱਥੇ ਲੁਕ ਕੇ ਕੰਮ ਕਰ ਰਹੇ ਸਨ ?"

"ਅਸਲ ਵਿਚ ਉਹ ਚਿਰ ਤੋਂ ਬਿਮਾਰ ਸਨ ਤੇ ਪੁਲਿਸ ਤੋਂ ਬਚ ਕੇ ਸ਼ਹਿਰ 'ਚ ਇਲਾਜ ਕਰਵਾ ਰਹੇ ਸਨ ਤੇ ਓਥੇ ਹੀ..."

"ਫਿਰ ਇੱਥੇ ਕਿਵੇਂ ਲਿਆਂਦੇ ਗਏ ?"

"ਅੱਧੀ ਰਾਤੀਂ ਇੱਕ ਕਾਰ ਛੱਡ ਕੇ ਗਈ ਏ। ਬਾਬਾ ਜੀ ਦੀ ਆਖ਼ਰੀ ਖ਼ਾਹਸ਼ ਸੀ, ਉਸ ਨੂੰ ਆਪਣੀ ਜਨਮ ਭੂਮੀ ਜੋਧਪੁਰ ਵਿਚ ਸਸਕਾਰਿਆ ਜਾਵੇ। ਸਾਥੀ ਬੜੀਆਂ ਮੁਸ਼ਕਲਾਂ ਨਾਲ ਲੈ ਕੇ ਆਏ ਐ।"

ਦੋਹਾਂ ਮਿੱਤਰਾਂ ਬੜੀ ਕਾਹਲੀ ਚਾਹ ਉਲੱਦ-ਪੁਲੱਦ ਕਰ ਕੇ ਪੀਤੀ। ਭਰਪੂਰ ਨੇ ਤੁਰਦਿਆਂ ਚਿਤਾਵਨੀ ਦਿੱਤੀ, "

"ਏਥੇ ਦੇ ਲੋਕਾਂ ਨੂੰ ਤੂੰ ਪਤਾ ਕਰਨਾ ਏ, ਜਲੂਸ ਨਿਕਲੇਗਾ ਤੇ ਮਾੜੀ-ਮੋਟੀ ਕਵਿਤਾ ਵੀ ਸੋਚ ਰੱਖੀਂ।"

ਭਰਪੂਰ ਬੁੱਕਲ ਸੂਤ ਕਰਕੇ ਤੁਰ ਪਿਆ ਅਤੇ ਚਰਨ ਨੇ ਭਾਂਡੇ ਸਮੇਟ ਲਏ। ਅੰਦਰ ਰਸੋਈ ਅੱਗੇ ਭਾਂਡੇ ਰੱਖਦਿਆਂ ਚਰਨ ਨੇ ਕਿਹਾ,

"ਬੇਬੇ, ਮੈਂ ਜੋਧਪੁਰ ਚੱਲਿਆ ਆਂ, ਬਾਬਾ ਕਰਮ ਸਿੰਘ ਜੀ ਸੁਰਗਵਾਸ ਹੋ ਗਏ।"

"ਵੇ ਸੋਹ ਖਾਹ ਤਾਂ।" ਬੇਬੇ ਦਾ ਮੂੰਹ ਅੱਡਿਆ ਹੀ ਰਹਿ ਗਿਆ। "ਲੈ ਕੀ ਲਿਆ, ਸਾਰੀ ਉਮਰ ਰੋਲ ਕੇ। ਘਰਵਾਲੀ ਦਰਸ਼ਨਾਂ ਨੂੰ ਤਰਸਦੀ ਈ ਮਰ 'ਗੀ। ਚਰਨ, ਭੂਰੇ ਦੀ ਭੂਆ ਦੱਸਦੀ ਸੀ, ਬਲਾ ਚੰਗੀ ਬੁੜ੍ਹੀ ਸੀ। ਉਹ ਇਹਦੇ ਪਿੱਛੇ ਬੜੀਆਂ ਮੁਸੀਬਤਾਂ ਕੱਟੀਆਂ। ਓਹ ਹੋ! ਇਹਦੀ ਕਿਹੜੀ ਲੋਕਾਂ ਕਦਰ ਪਾਉਣੀ ਏਂ। ਲੋਕੀ ਆਪਣੇ ਢਿੱਡਾਂ ਦੀ ਈ ਐ, ਕੌਣ ਮੁਲਖ ਦੀ ਖ਼ਾਤਰ ਐਸ ਤਰ੍ਹਾਂ ਮਰਦਾ ਏ। ਵਾਅ ਧਰੂ!" ਬੇਬੇ ਨੇ ਸਿਰ ਫੇਰਿਆ। ਸਾਗ ਵਾਲੀ ਤੌੜੀ ਉੱਬਲ ਕੇ ਅੰਗਿਆਰਾਂ 'ਤੇ ਡੁੱਲ੍ਹਣ ਲੱਗ ਪਈ। 'ਸ਼ੂੰ-ਸ਼ੂੰ' ਦੀ ਅਵਾਜ਼ ਨਾਲ ਮਾਮੂਲੀ ਸੁਆਹ ਵੀ ਉਡ ਰਹੀ ਸੀ।

## ੩

ਵੀਲੇ ਪਿੰਡ ਤੋਂ ਜੋਧਪੁਰ ਡੇਢ ਮੀਲ ਦੀ ਵਿੱਥ 'ਤੇ ਸੀ ਅਤੇ ਜੋਧਪੁਰ ਤੋਂ ਵੀਲੇ ਵੱਲ ਨੂੰ ਨਿਕਲਵਾਂ ਖ਼ਾਲਸਾ ਹਾਈ ਸਕੂਲ ਸੀ, ਜਿਹੜਾ ਨਰਿੰਦਰਪਾਲ ਸਿੰਘ ਜਾਗੀਰਦਾਰ ਦੀ ਅਣਵਾਹ ਪੈਲੀ ਵਿਚ ਪਾਇਆ ਹੋਇਆ ਸੀ। ਚਰਨ ਦਾ ਅੱਧਾ ਪਿੰਡ ਜਾਗੀਰਦਾਰ ਦੀ ਮਲਕੀਅਤ ਸੀ। ਜੋਧਪੁਰ ਵਿਚ ਵੀ ਉਹ ਕਾਫ਼ੀ ਜ਼ਮੀਨ ਦਾ ਮਾਲਕ ਸੀ। ਹਾਈ ਸਕੂਲ ਦੀ ਕੱਚੀ-ਪੱਕੀ ਬਿਲਡਿੰਗ ਕੋਲ ਚਰਨ ਨੂੰ ਸੂਰਜ ਨਿਕਲ ਆਇਆ। ਉਸ ਦੀਆਂ ਤੇਜ਼ ਕਦਮਾਂ ਰੇਤਲੇ ਪੈਹੇ ਨੂੰ ਚੀਰ ਰਹੀਆਂ ਸਨ। ਕਾਗਜ਼, ਪੈਨਸਲ ਉਸ ਦੇ ਹੱਥ ਵਿਚ ਸਨ। ਉਸ ਦੇ ਦਿਲ ਦਿਮਾਗ ਦਾ ਜੋਸ਼, ਨਾਲ-ਨਾਲ ਕਵਿਤਾ ਦੇ ਬੰਦ ਵੀ ਸੋਚਦਾ ਜਾ ਰਿਹਾ ਸੀ, ਜਿਹੜੇ ਉਹ ਸ਼ਹੀਦ ਬਾਬੇ ਦੀ ਅਰਥੀ ਨਾਲ ਕਹਿ ਸਕਦਾ।

ਜਦੋਂ ਉਹ ਬਾਬੇ ਦੇ ਘਰ ਅੱਗੇ ਆਇਆ, ਗਲੀ 'ਚ ਅਣਗਿਣਤ ਲੋਕ ਦੋਹੀਂ ਪਾਸੀਂ ਉਂਧੀ ਪਾਈ ਬੈਠੇ ਸਨ। ਸਮੇਂ ਦੀ ਹਕੂਮਤ 'ਤੇ ਗਿਲਾ ਕਰ ਰਹੇ ਤੇ ਕਾਤਲ ਨਜ਼ਾਮ ਨੂੰ ਕੋ ਰਹੇ ਸਨ। ਇਸ ਤੋਂ ਵੀ ਵੱਧ ਉਨ੍ਹਾਂ ਦੇ ਅੰਦਰ ਦੀ ਧਰਤੀ 'ਤੇ ਲਹੂ ਲਾਵਾ ਬਣ ਕੇ ਸਮਾਜ ਦਾ ਹਰ ਗ਼ਲਤ ਅੰਗ ਸਾੜ ਸੁੱਟਣਾ ਚਾਹੁੰਦੇ ਸਨ ਤੇ ਕੁਦਰਤ ਦੇ ਹਰ ਪ੍ਰਤੀਕਰਮ ਨੂੰ ਹਮੇਸ਼ਾ ਲਈ ਖ਼ਤਮ ਕਰ ਦੇਣ ਦੀ ਪ੍ਰਤਿੱਗਿਆ ਕਰ ਰਹੇ ਸਨ। ਲੋਕਾਂ ਦੇ ਸਿਰ ਜੁੜ ਰਹੇ ਸਨ, ਹੌਂਸ ਦੀਆ ਕੰਧੀਆਂ ਮਜ਼ਬੂਤ ਅਤੇ ਇਰਾਦੇ ਤੇਜ਼ ਹਥਿਆਰਾਂ ਵਾਂਗ ਵਹਿ ਨਿਕਲਣਾ ਚਾਹੁੰਦੇ ਸਨ। ਲੋਕਾਂ ਦੇ ਵਿਚਕਾਰ ਆ ਕੇ ਚਰਨ ਦੀ ਛਾਤੀ ਹੁੰਗਾਰ ਉੱਠੀ। ਉਸ ਨੂੰ ਡੂੰਘੇ ਸਾਹ ਆ ਰਹੇ ਸਨ। ਭਾਵੇਂ ਉਸ ਦੀ ਛਾਤੀ ਵਿਚ ਫ਼ੌਲਾਦ ਢਲ ਰਿਹਾ ਸੀ, ਪਰ ਉਸ ਦੀਆਂ ਲੱਤਾਂ ਥਿੜਕ ਗਈਆਂ। ਦਲਾਣ ਦੀ ਉੱਚੀ ਛੱਤ 'ਤੇ ਕਿਸਾਨੀ ਝੰਡਾ ਨੀਵਾਂ ਸੀ। ਸਾਰਾ ਦਲਾਣ ਅੰਦਰੋਂ ਔਰਤਾਂ ਨਾਲ ਭਰਿਆ ਪਿਆ ਸੀ। ਵਿਚਕਾਰ ਬਾਬੇ ਦੀ ਅਰਥੀ ਸਫ਼ੈਦ ਚਾਦਰੇ 'ਚ ਢਕੀ ਪਈ ਸੀ। ਜ਼ਨਾਨੀਆਂ ਵਾਰ-ਵਾਰ ਮੂੰਹ ਤੋਂ ਕੱਪੜਾ ਲਾਹ ਕੇ ਦਰਸ਼ਨ ਕਰ ਰਹੀਆਂ ਸਨ। ਸਿਰਹਾਣੇ ਵੀ ਦੋ ਝੰਡੇ ਇੱਕ-ਦੂਜੇ ਨੂੰ ਗਲਵੱਕੜੀ ਪਾਈ ਨੀਵੇਂ ਸਨ।

ਚਰਨ ਦੇ ਬੁੱਲ੍ਹ ਫਰਕ ਗਏ ਅਤੇ ਉਹਦੀਆਂ ਅੱਖਾਂ ਪਾਣੀ ਨਾਲ ਨੱਕੋ-ਨੱਕ ਭਰ ਗਈਆਂ। ਪਰ ਓਥੇ ਬਹੁਤ ਘੱਟ ਲੋਕ ਰੋ ਰਹੇ ਸਨ, ਸਗੋਂ ਹਰੇਕ ਦੀਆਂ ਅੱਖਾਂ ਵਿਚ ਬਦਲੇ ਦੀ ਭਾਵਨਾ ਚੰਗਿਆੜੀ ਬਲ ਉੱਠੀ ਸੀ, ਲੰਮੇ ਹਉਕਿਆਂ ਨਾਲ ਕੁਝ ਇੱਕ 'ਵਾਹਿਗੁਰੂ' ਦੀਆਂ ਠੰਡੀਆਂ ਅਵਾਜ਼ਾਂ ਆ ਰਹੀਆਂ ਸਨ। ਉਹ ਦੋ ਪਲ ਪੈਰ ਮਲ ਕੇ ਅਗਾਂਹ ਵਿਹੜੇ ਵਿਚ ਚਲਿਆ ਗਿਆ, ਜਿਹੜਾ ਸਾਰਾ ਈ ਮਰਦਾਂ ਨਾਲ ਭਰਿਆ ਪਿਆ ਸੀ। ਏਥੇ ਕੁਝ ਗੱਲਾਂ ਹੋ ਰਹੀਆਂ ਸਨ।

"ਲਾਸ਼ ਲਿਆਉਣ ਵਾਲਿਆਂ ਬੜੀ ਦਲੇਰੀ ਕੀਤੀ।"

"ਇਹ ਪਾਰਟੀ ਦਾ ਫ਼ਰਜ਼ ਸੀ, ਜਾਨ ਹੂਲ ਕੇ ਵੀ ਕਾਮਯਾਬ ਹੁੰਦੀ।"

"ਫਿਰ ਵੀ ਸ਼ਹਿਰਾਂ ਵਿਚ ਦੀ ਤੇ ਥਾਣਿਆਂ ਅੱਗੋਂ ਦੀ ਆਉਣਾ ਮਾਮੂਲੀ ਗੱਲ ਨਹੀਂ ਸੀ।"

ਚਰਨਾ ਏਨ੍ਹਾਂ ਗੱਲਾਂ ਤੋਂ ਬੇਧਿਆਨ ਇੱਕ ਖੂੰਜੇ ਖੁਰਲੀ ਵਿਚ ਬੈਠ ਗਿਆ। ਉਸ ਦੇ ਸਿਰ 'ਤੇ ਢਾਰੇ ਦੀ ਛੱਤ ਸੀ, ਜਿਸ ਵਿਚ ਦੀ ਅਸਮਾਨ ਦੇ ਚੀਰਵੇਂ ਟੁੱਕੜੇ ਦਿੱਸਦੇ ਸਨ। ਉਹ ਭਾਉਂਦੇ ਖ਼ਿਆਲਾਂ ਨੂੰ ਕਵਿਤਾ ਵਿਚ ਬੰਨ੍ਹਣ ਦਾ ਸਿਰਤੋੜ ਯਤਨ ਕਰ ਰਿਹਾ ਸੀ।

ਨੌਂ ਵਜੇ ਤੱਕ ਸਾਰਿਆਂ ਪਿੰਡਾਂ ਵੱਲੋਂ ਸਾਈਕਲ ਸਵਾਰ ਅਤੇ ਪੈਦਲ ਸੁਨੇਹੇ ਦੇ ਕੇ ਵਾਪਸ ਆ ਗਏ। ਹਰ ਪਲ ਭੀੜ ਵਧਦੀ ਹੀ ਜਾ ਰਹੀ ਸੀ। ਫਿਰ ਵੀ ਬਾਹਰਲੇ ਕਿਸਾਨਾਂ ਨੂੰ ਇੱਕ ਘੰਟਾ ਹੋਰ ਉਡੀਕ ਲਿਆ ਗਿਆ। ਹਰ ਪਿੰਡ ਦਾ ਜਥਾ ਝੰਡੇ ਚੁੱਕੀ ਨਾਅਰੇ ਲਾਉਂਦਾ ਲੋਕਾਂ ਦੇ ਸਮੁੰਦਰ ਵਿਚ ਇੱਕ ਲਹਿਰ ਵਾਂਗ ਸਮਾ ਜਾਂਦਾ। ਠੀਕ ਦਸ ਵਜੇ ਗੋਲੇ ਦੇ ਧੜੂਕੇ ਨਾਲ ਬਾਬਾ ਜੀ ਦੀ ਅਰਥੀ ਦਾ ਜਲੂਸ ਸ਼ੁਰੂ ਹੋਇਆ ਅਤੇ ਨਾਲ ਹੀ ਲੰਮਾ ਨਾਅਰਾ ਗੂੰਜਿਆ:-

ਬਾਬਾ ਕਰਮ ਸਿੰਘ, ਜ਼ਿੰਦਾ ਅ... ਬਾਅਦ...!

ਲੋਕ ਏਨੇ ਜੋਸ਼ ਨਾਲ ਨਾਅਰੇ ਲਾ ਰਹੇ ਸਨ ਕਿ ਸਰੀਰ ਦੇ ਵਾਲ ਸੂਈਆਂ ਵਾਂਗ ਖੜ੍ਹੇ



ਜਾਂਦੇ। ਇਹ ਰੋਸ ਦਾ ਸਾਗਰ ਕਿਸਾਨੀ ਝੰਡਿਆਂ ਦੀ ਛਾਂ ਹੇਠ ਠਾਠਾਂ ਮਾਰਦਾ ਵਧਦਾ ਗਿਆ। ਆਲੇ-ਦੁਆਲੇ ਦੇ ਮੁਨਾਰਿਆਂ, ਮੰਢਿਆਂ 'ਤੇ ਕਿਸਾਨੀ ਸੰਦ ਚੁੱਕੇ ਹੋਏ ਸਨ। ਹਰ ਨਾਅਰੇ ਦੀ ਲਲਕਾਰ ਨਾਲ ਸੰਦ ਆਪਣੇ-ਆਪ ਜੇਤੂ ਬਾਹਾਂ ਵਾਂਗ ਉੱਚੇ ਤਣ ਜਾਂਦੇ। ਖ਼ਾਲਸਾ ਹਾਈ ਸਕੂਲ ਦੇ ਵਿਦਿਆਰਥੀ ਹੈੱਡਮਾਸਟਰ ਦੇ ਰੋਕਣ 'ਤੇ ਵੀ ਹੜਤਾਲ ਕਰਕੇ ਜਲੂਸ ਵਿਚ ਆ ਸ਼ਾਮਲ ਹੋਏ। ਜੋਧਪੁਰ ਦਾ ਕੋਈ ਜੀ ਸਵਾਏ ਕੁਝ ਇੱਕ ਟੋਡੀਆਂ ਦੇ ਘਰ ਨਹੀਂ ਸੀ ਰਿਹਾ। ਜੋਧਪੁਰ ਨੇ ਆਪਣੀ ਸਾਰੀ ਉਮਰ ਵਿਚ ਏਨਾ ਵੱਡਾ ਜਲੂਸ ਅਤੇ ਇਕੱਠ ਕਦੇ ਨਹੀਂ ਸੀ ਵੇਖਿਆ। ਸ਼ਹਿਰੋਂ ਸਪੈਸ਼ਲ ਤੌਰ 'ਤੇ ਮੰਗਵਾਇਆ ਫ਼ੋਟੋਗ੍ਰਾਫ਼ਰ ਵੀ ਆ ਗਿਆ। ਉਸ ਜਲੂਸ ਅਤੇ ਅਰਥੀ ਦੀਆਂ ਕਈ ਫ਼ੋਟੋਆਂ ਲਈਆਂ।

ਇੱਕ ਪਰੇ ਵਿਚ ਜਲੂਸ ਕੁਝ ਮਿੰਟਾਂ ਲਈ ਰੁਕ ਗਿਆ ਅਤੇ ਇੱਕ ਕਿਸਾਨ ਆਗੂ ਨੇ ਬਾਬਾ ਜੀ ਨੂੰ ਸ਼ਰਧਾਂਜਲੀ ਭੇਟ ਕੀਤੀ। ਮੁੜ ਬਾਬੇ ਦੀ ਅਰਥੀ ਨੂੰ ਸਰ੍ਹੋਂ ਦੇ ਫੁੱਲਾਂ ਨਾਲ ਲੱਦ ਦਿੱਤਾ। ਇਸ ਵਾਰ ਚਰਨ ਤੇ ਭਰਪੂਰ ਇਕੱਠੇ ਹੋ ਗਏ। ਜਲੂਸ ਫਿਰ ਆਪਣੀ ਰਫ਼ਤਾਰ ਨਾਲ ਅਗਾਂਹ ਵਧਣਾ ਸ਼ੁਰੂ ਹੋ ਗਿਆ। ਦੋਹਾਂ ਸਾਥੀਆਂ ਵਿਚ ਲੋਹੜੇ ਦਾ ਜੋਸ਼ ਅਤੇ ਉਤਸ਼ਾਹ ਸੀ ਅਤੇ ਉਨ੍ਹਾਂ ਦੇ ਚਿਹਰੇ ਲਾਲੀ ਵਿਚ ਭਖ਼ ਰਹੇ ਸਨ।

"ਦੇਖਿਆ ਜਨਤਾ ਦਾ ਉਭਾਰ!" ਭਰਪੂਰ ਸਾਰੇ ਜਲੂਸ 'ਤੇ ਇੱਕ ਲੰਮੀ ਝਾਤ ਮਾਰ ਰਿਹਾ ਸੀ।

"ਹਾਂ, ਅੱਜ ਤਾਂ ਭਾਵੇਂ ਪੁਲਿਸ ਨਾਲ ਸਾਹਮਣੀ ਟੱਕਰ ਹੋ ਜਾਵੇ, ਬਾਬੇ ਦੀ ਲਾਸ਼ ਕਦੇ ਨਾ ਦੇਈਏ।"

"ਪੁਲਿਸ ਕਦੇ ਏਡੀ ਵੱਡੀ ਗਲਤੀ ਨਹੀਂ ਕਰੇਗੀ। ਤੇਰਾ ਕੀ ਖ਼ਿਆਲ ਹੈ, ਏ ਸਾਲ ਤੋਂ ਪੁਲਿਸ ਨੂੰ ਖ਼ਬਰ ਈ ਨਹੀਂ ਹੋਈ। ਹਾਲੇ ਕਾਂਗਿਆਰੀਆਂ ਬਹੁਤ ਹਨ।"

"ਕੋਈ ਗੱਲ ਨਹੀਂ ਪਲ੍ਹਲੂ ਹਮੇਸ਼ਾ ਵੱਡੀਆਂ ਇੱਟਾਂ ਨੂੰ ਹੀ ਫਿਰਦਾ ਏ।" ਚਰਨ ਦੇ ਮੱਥੇ ਅਤੇ ਨੱਕ ਵਿਚਕਾਰ ਨਫ਼ਰਤ ਦੀਆਂ ਲਕੀਰਾਂ ਵਹਿ ਗਈਆਂ।

ਗਰਦ ਨਾਲ ਸਾਰਿਆਂ ਦੇ ਮੂੰਹ ਅਤੇ ਦਾੜ੍ਹੀਆਂ ਭਰ ਗਈਆਂ। ਧੂੜ ਕੋਠਿਆਂ ਦੀਆਂ ਛੱਤਾਂ ਨੂੰ ਚੜ੍ਹ ਰਹੀ ਸੀ। ਪਰ ਜ਼ੋਰਦਾਰ ਨਾਅਰੇ ਧੂੜਿਆਲੀ ਫ਼ਿਜ਼ਾ ਨੂੰ ਤੀਰਾਂ ਵਾਂਗ ਚੀਰ ਰਹੇ ਸਨ। ਇਹ ਛੱਲਾਂ ਭਰਦਾ ਸਾਗਰ ਪਿੰਡ ਦੀ ਫਿਰਨੀ ਦੁਆਲੇ ਹੌਲਦਾ ਮਸਾਣਾਂ ਵਿਚ ਆ ਕੇ ਰੁਕ ਗਿਆ।

## ੮

ਚਿਤਾ ਨੂੰ ਲਾਂਬੂ ਲਾਇਆ ਗਿਆ। ਇੱਕ ਨੌਜਵਾਨ ਕਿਸਾਨ ਆਗੂ ਨਵੀਂ ਰੁਬੈਟੀ ਦੇ ਚੜ੍ਹੇ 'ਤੇ ਖੜੋ ਗਿਆ। ਉਸ ਦੇ ਸਾਹਮਣੇ ਧੁੱਪ ਪੈਲੀ ਦੇ ਸੱਥਰਾਂ ਵਾਂਗ ਫੈਲੀ ਹੋਈ ਸੀ। ਉਸ ਨੇ ਹੱਥਾਂ ਦੇ ਇਸ਼ਾਰੇ ਨਾਲ ਲੋਕਾਂ ਨੂੰ ਆਪਣੇ ਆਲੇ-ਦੁਆਲੇ ਬਹਾ ਲਿਆ। ਇੱਕ ਪਾਸੇ ਔਰਤਾਂ ਇੱਕ-ਦੂਜੀ ਨਾਲ ਗੱਲਾਂ ਕਰ ਰਹੀਆਂ ਸਨ। ਨੌਜਵਾਨ ਨੇ ਆਖਿਆ,

"ਸਾਥੀਓ! ਲੋਕਾਂ ਵੱਲੋਂ ਮੰਗ ਕੀਤੀ ਜਾ ਰਹੀ ਹੈ ਕਿ ਬਾਬਾ ਜੀ ਦੀ ਜ਼ਿੰਦਗੀ 'ਤੇ ਕੁਝ ਚਾਨਣਾ ਪਾਇਆ ਜਾਵੇ। ਪਿੰਡ ਦੇ ਲੋਕਾਂ ਤੋਂ ਬਿਨਾਂ ਬਾਹਰਲੇ ਪਿੰਡਾਂ ਦੇ ਲੋਕ ਵੀ

ਆਏ ਹੋਏ ਹਨ, ਜਿਹੜੇ ਬਾਬਾ ਜੀ ਦੀ ਜ਼ਿੰਦਗੀ ਬਾਰੇ ਨਹੀਂ ਜਾਣਦੇ। ਬਾਬਾ ਜੀ ਦੀ ਸਾਰੀ ਜ਼ਿੰਦਗੀ ਲੰਬ ਜੱਦੋ-ਜਹਿਦ ਵਿਚ ਗੁਜ਼ਰੀ ਹੈ ਅਤੇ ਸਾਡੇ ਲਈ ਉਹ ਇੱਕ ਠੋਸ ਇਤਿਹਾਸਕ ਤਜਰਬਾ ਹੈ। ਮੈਂ ਤੁਹਾਨੂੰ ਬਾਬਾ ਜੀ ਦੀ ਮੋਟੀ-ਮੋਟੀ ਜੀਵਨੀ ਉਨ੍ਹਾਂ ਦੀ ਆਪਣੀ ਜ਼ਬਾਨੀ ਸੁਣਾਉਣਾ ਚਾਹੁੰਦਾ ਹਾਂ।"

ਸਾਰੇ ਪਾਸੇ ਚੁੱਪ ਵਰਤ ਗਈ। ਸਾਹਾਂ ਵਿਚ 'ਵਾਹਿਗੁਰੂ' ਦੀ ਅਵਾਜ਼ ਘੁਲ਼ੀ ਹੋਈ ਸੀ। ਚਿਤਾ ਦੀਆਂ ਸੂਹੀਆਂ ਲਾਟਾਂ ਉੱਚੀਆਂ ਉੱਠ ਖਲੋਤੀਆਂ ਅਤੇ ਅੱਧ-ਸੜੀਆਂ ਲੱਕੜਾਂ ਵਿਚੋਂ ਤੜਾਕੇ ਪੈ ਰਹੇ ਸਨ।

'ਕੋਈ ਦੋ ਸਾਲ ਦੀ ਗੱਲ ਹੈ ਕਿ ਮੈਂ ਤੇ ਬਾਬਾ ਜੀ ਇੱਕ ਪਿੰਡੋਂ ਕ੍ਰਿਪਾਲੇ ਵਾਲੇ ਨੂੰ ਮੀਟਿੰਗ 'ਤੇ ਜਾ ਰਹੇ ਸਾਂ। ਓਦੋਂ ਬਾਬਾ ਜੀ ਦੇ ਵਰੰਟ ਨਿਕਲ ਚੁੱਕੇ ਸਨ। ਬਾਬਾ ਜੀ ਨੂੰ ਲਿਆਉਣ ਦੀ ਡਿਊਟੀ ਮੇਰੇ ਜ਼ੁੰਮੇ ਸੀ। ਇਹ ਇੱਕ ਚਾਨਣੀ ਰਾਤ ਦਾ ਤਿੰਨ ਮੀਲ ਦਾ ਰੇਤਲਾ ਪੰਧ ਸੀ। ਰੁੱਤ ਵੀ ਸ਼ੁਰੂ ਚੇਤ ਦੀ ਸੀ। ਮੇਰੇ ਦਿਲ 'ਤੇ ਬਾਬਾ ਜੀ ਦੀ ਕੁਰਬਾਨੀ ਦਾ ਬੜਾ ਅਸਰ ਸੀ ਤੇ ਉਨ੍ਹਾਂ ਦੀ ਜ਼ਿੰਦਗੀ ਵਿਚੋਂ ਕੁਝ ਸਿੱਖਣਾ ਚਾਹੁੰਦਾ ਸੀ। ਮੈਂ ਬਾਬਾ ਜੀ ਦੀ ਆਪਬੀਤੀ ਸੁਣਨ ਲਈ ਪਿੰਡੋਂ ਬਾਹਰ ਨਿਕਲਦਿਆਂ ਹੀ ਸੁਆਲ ਕਰ ਦਿੱਤਾ।'

"ਬਾਬਾ ਜੀ! ਹਰ ਘਟਨਾ ਦਾ ਖ਼ਾਸ ਕਾਰਨ ਹੁੰਦਾ ਹੈ, ਤੁਸੀਂ ਦੱਸੋ ਤੁਹਾਡੀ ਅਨਪੜ੍ਹ ਜ਼ਿੰਦਗੀ ਨੇ ਸਿਆਸੀ ਮੋੜਾ ਕਿਵੇਂ ਖਾਧਾ? ਮੈਂ ਕੁਝ ਸਿੱਖਣਾ ਚਾਹੁੰਦਾ ਹਾਂ, ਨਾਲੇ ਆਪਣੀ ਵਾਟ ਮੁੱਕ ਜਾਵੇਗੀ।" ਬਾਬਾ ਜੀ ਹੱਸ ਪਏ ਤੇ ਮੇਰੇ ਸਵਾਲ 'ਤੇ ਪ੍ਰਸੰਨ ਵੀ ਹੋਏ। ਉਨ੍ਹਾਂ ਪਹਿਲੋਂ ਟਾਲਣ ਦਾ ਯਤਨ ਕੀਤਾ, ਮੈਂ ਵੀ ਅੜੀ ਫੜੀ ਰੱਖੀ ਤੇ ਅਖ਼ੀਰ ਬਾਬਾ ਜੀ ਦੱਸਣ ਲਈ ਮਜਬੂਰ ਹੋ ਗਏ।"

"ਅੱਛਾ ਬਈ!" ਉਨ੍ਹਾਂ ਲੰਮੀ ਅਤੇ ਧੌਲੀ ਦਾੜ੍ਹੀ ਖੁਰਕਦਿਆਂ ਆਖਣਾ ਸ਼ੁਰੂ ਕੀਤਾ:-

"ਅਸਲ ਵਿਚ ਮੇਰੀ ਉਮਰ ਐਨੀ ਨਹੀਂ, ਜਿੰਨੀ ਤੈਨੂੰ ਦਿੱਸਦੀ ਏ। ਮੇਰੀ ਮਾਂ ਛੋਟੇ ਹੁੰਦੇ ਨੂੰ ਦੱਸਦੀ ਹੁੰਦੀ ਸੀ ਕਿ ਮੇਰਾ ਉਸ ਸਾਲ ਦਾ ਜਨਮ ਏ, ਜਿਸ ਸਾਲ ਮਲਕਾ ਵਿਕਟੋਰੀਆ ਮਰੀ ਸੀ। ਅੰਗਰੇਜ਼ ਦੀ ਜੇਲ੍ਹ ਨੇ ਚਿੱਟਿਆਂ ਕਰਕੇ ਬਾਬਾ ਬਣਾ ਦਿੱਤਾ। ਮੈਂ ਆਮ ਮੁੰਡਿਆਂ ਨਾਲੋਂ ਛੇਤੀ ਜਵਾਨੀ ਚੜ੍ਹ ਗਿਆ ਸੀ। ਉਸ ਦੀ ਖ਼ਾਸ ਵਜ੍ਹਾ ਸੀ, ਸਾਡੇ ਪਿੰਡ ਦੇ ਸਰਦਾਰਾਂ ਨਾਲ ਸਿਰਲੱਥ ਦੁਸ਼ਮਣੀ। ਸਾਡੇ ਖ਼ਾਨਦਾਨ ਵਿਚ ਹਰੇਕ ਮੁੰਡੇ ਨੂੰ ਬੜਾ ਸਾਂਭਿਆ ਜਾਂਦਾ, ਕਿਤੇ ਸਰੀਰ ਦੀ ਕਮਜ਼ੋਰੀ ਖੁਣੋਂ ਬੰਦਾ ਨਾ ਮਾਰਿਆ ਜਾਵੇ। ਜਾਇਦਾਦ ਮੇਰੇ ਬਾਬੇ ਕੋਲ ਬਹੁਤ ਸੀ, ਜਿਹੜੀ ਮੁਕੱਦਮੇਬਾਜ਼ੀ ਵਿਚ ਬਾਰੂਦ ਵਾਂਗ ਉਡ ਰਹੀ ਸੀ। ਮੈਂ ਤੈਨੂੰ ਖੋਲ੍ਹ ਕੇ ਸਾਰੀ ਗੱਲ ਸੁਣਾਉਂਦਾ ਹਾਂ।"

"ਹਾਂ ਠੀਕ ਬਾਬਾ ਜੀ।" ਮੈਂ ਹੋਰ ਦਿਲਚਸਪੀ ਨਾਲ ਹੁੰਗਾਰਾ ਭਰਿਆ।

"ਮੇਰੇ ਪਿਤਾ ਹੋਰੀਂ ਚਾਰ ਭਰਾ ਸਨ। ਸਾਰੇ ਹੀ ਸਾਨ੍ਹਾਂ ਵਰਗੇ ਨਰੋਏ। ਜਿੱਧਰ ਦੀ ਵੀ ਲੰਘਦੇ ਲੋਕੀਂ ਰਾਹ ਛੱਡ ਕੇ ਕੰਧੀ ਲੱਗ ਜਾਂਦੇ। ਅੱਗੋਂ ਸ਼ਰੀਕਾ ਵੀ ਕਹਿੰਦਿਆਂ-ਕਹੌਂਦਿਆਂ ਸਰਦਾਰਾਂ ਨਾਲ। ਉਂ ਦੁਸ਼ਮਣ ਤਾਂ ਮਿੱਟੀ ਦਾ ਮਾੜਾ ਨਹੀਂ ਹੁੰਦਾ। ਸਾਡੀ ਦੁਸ਼ਮਣੀ ਦਾ ਮੁੱਢ ਸਰਦਾਰਾਂ ਦੀ ਘੋੜੀ ਸੀ, ਜਿਹੜੀ ਜੱਟਾਂ ਦੇ ਨਿਸਰੇ ਖੇਤਾਂ ਵਿਚ ਵੀ ਖੁੱਲ੍ਹੀ ਚਰਦੀ ਰਹਿੰਦੀ।



ਮੇਰੇ ਦਾਦੇ ਨੇ ਇੱਕ ਦਿਨ ਸਰਦਾਰ ਨੂੰ ਆਖਿਆ,

"ਘੋੜੀ ਸਰਦਾਰ ਜੀ ਤੁਹਾਡੀ ਬਹੁਤ ਉਜਾੜਾ ਕਰਦੀ ਏ, ਨਾਲੇ ਪੈਲੀ ਸਿੱਟੇ ਕੱਢਦੀ ਏ, ਹੁਣ ਜ਼ਰੂਰ ਖੁੱਲ੍ਹੀ ਨਾ ਛੱਡਿਆ ਕਰੋ।"

ਸਰਦਾਰ ਨੇ ਇਸ ਉਲਾਂਭੇ ਨੂੰ ਆਪਣੇ ਰੋਹਬ ਦਾ ਨਿਰਾਦਰ ਸਮਝਿਆ, "ਤੂੰ ਕੌਣ ਏਂ ਓਏ ਚੋਰਿਆ ਆਖਣ ਵਾਲਾ, ਘੋੜੀ ਏਸੇ ਤਰ੍ਹਾਂ ਖੁੱਲ੍ਹੀ ਫਿਰੇਗੀ।" ਸਰਦਾਰ ਦੀ ਧੌਣ ਸਾਨ੍ਹੇ ਵਾਂਗ ਆਕੜੀ ਹੋਈ ਸੀ।

ਮੇਰੇ ਦਾਦੇ ਨੂੰ ਬੜਾ ਗੁੱਸਾ ਆਇਆ। ਉਹ ਡੋਡਿਆਂ ਵਰਗੇ ਚੋਹ ਪੁੱਤਰਾਂ ਦੇ ਹੁੰਦਿਆਂ ਕਿਵੇਂ ਬੇਇਜ਼ਤੀ ਕਰਵਾ ਲੈਂਦਾ। ਦਾਦਾ ਵੱਟ ਖਾ ਕੇ ਮੁੜ ਆਇਆ। ਉਸ ਮੇਰੇ ਤਾਏ ਅਤੇ ਇੱਕ ਚਾਚੇ ਨੂੰ ਨਾਲ ਲੈ ਕੇ ਬਾਹਰੋਂ ਘੋੜੀ ਨਰੜ ਲਈ। ਸਰਦਾਰ ਦਾ ਸੀਰੀ ਛੁਡਾਣ ਆਇਆ, ਚਾਚੇ ਨੇ ਉਸ ਦੇ ਦੋ ਧੌਲਾਂ ਧਰ ਦਿੱਤੀਆਂ। ਘੋੜੀ ਦਾ ਮੂੰਹ ਬੰਨ੍ਹ ਦਿੱਤਾ, ਪੱਠੇ ਪਾਣੀ ਤਾਂ ਉਸ ਨੂੰ ਕਿਸ ਡਾਹੁਣੇ ਸੀ। ਸਰਦਾਰ ਨੂੰ ਵੀ ਖ਼ਬਰ ਹੋ ਗਈ, ਛਾਵਿਆਂ ਘੋੜੀ ਨੂੰ ਹੱਥ ਪਾ ਲਿਆ। ਸਰਦਾਰ ਨੇ ਮੂੰਹ ਮੱਥੇ ਲੱਗਦੇ ਬੰਦਿਆਂ ਨੂੰ ਚਤਰਾਈ ਨਾਲ ਘੱਲਿਆ। ਮੇਰੇ ਦਾਦੇ ਉਨ੍ਹਾਂ ਨੂੰ ਆਖਿਆ, ਸਰਦਾਰ ਆਪ ਆ ਕੇ ਲੈ ਜਾਵੇ। ਸਰਦਾਰ ਨਾ ਆਇਆ, ਘੋੜੀ ਤਿੰਨ ਦਿਨ ਸਾਡੇ ਘਰ ਬੰਨ੍ਹੀ ਤਾਂਬਾ ਹੋ ਗਈ। ਸਰਦਾਰ ਦਾ ਥਾਣੇਦਾਰ ਬੜਾ ਯਾਰ ਸੀ, ਓਸ ਪਿੰਡ ਆ ਕੇ ਵਿਚ ਪੈ ਕੇ ਘੋੜੀ ਮੁੜਵਾ ਦਿੱਤੀ, ਨਾਲੇ ਰਾਜ਼ੀਨਾਮਾ ਕਰਵਾ ਦਿੱਤਾ।

ਘੋੜੀ ਫੜੀ ਜਾਣ ਨਾਲ ਸਰਦਾਰ ਨੇ ਸਮਝਿਆ, ਇਲਾਕੇ ਵਿਚ ਨੱਕ ਵੱਢਿਆ ਗਿਆ, ਕਿੱਥੇ ਕੋਈ ਪਰਛਾਵਾਂ ਨਹੀਂ ਉਲੰਘਦਾ ਸੀ। ਉਸ ਰਾਜ਼ੀਨਾਮੇ ਨੂੰ ਭੁੱਲਦਿਆਂ ਥਾਣੇਦਾਰ ਦੀ ਰਾਏ ਨਾਲ ਮੇਰੇ ਚਾਚੇ ਨੂੰ ਚੋਰੀ ਦੇ ਕੇਸ ਵਿਚ ਫੜਾ ਦਿੱਤਾ। ਰੁਪਈਏ ਸਾਡੇ ਬੜੇ ਲੱਗੇ, ਪਰ ਅਸਾਂ ਚਾਚੇ ਨੂੰ ਜੇਲ੍ਹ ਹੋਣੋਂ ਬਚਾ ਲਿਆ। ਚਾਚੇ ਦੇ ਛੁਟਣ ਤੋਂ ਦੋ ਦਿਨ ਪਿੱਛੋਂ ਹੀ ਸਰਦਾਰ ਦਾ ਲੰਡਾ ਡੋਰੀਆ ਬਣਾ ਦਿੱਤਾ। ਪੰਦਰਾਂ ਦਿਨ ਹਸਪਤਾਲ ਵਿਲਕਦਾ ਰਿਹਾ। ਚਾਚੇ ਤੇ ਤਾਏ ਉੱਤੇ ਡੱਬੀ 'ਚ ਫ਼ੌਜਦਾਰੀ ਦਾ ਮੁਕੱਦਮਾ ਚੱਲ ਪਿਆ। ਸਰਦਾਰ ਨੇ ਹਸਪਤਾਲ ਦੇ ਦਿਨਾਂ 'ਚ ਮੇਰੇ ਦਾਦੇ ਦਾ ਕਤਲ ਕਰਵਾ ਦਿੱਤਾ। ਉਸ ਦਾ ਖ਼ਿਆਲ ਸੀ, ਇੱਕ ਤਾਂ ਚਾਚੇ ਦੇ ਮੁਕੱਦਮੇ ਦੀ ਪੈਰਵੀ ਦਾ ਰੇੜਕਾ ਮੁੱਕ ਜਾਵੇਗਾ, ਦੂਜਾ ਹਸਪਤਾਲ ਵਿਚ ਦਾਖ਼ਲ ਹੋਣ ਕਰਕੇ ਉਸ ਨੂੰ ਕਤਲ ਦੀ ਜ਼ਿਮਨੀ ਰਿਪੋਰਟ ਵਿਚ ਨਹੀਂ ਲਖਾਉਣਗੇ। ਜੇਕਰ ਲਖਾਉਣ ਦੀ ਗਲਤੀ ਕੀਤੀ, ਕਤਲ ਦੇ ਮੁਕੱਦਮੇ ਦਾ ਭੱਠਾ ਬਹਿ ਜਾਵੇਗਾ। ਦਾਦੇ ਦਾ ਕਤਲ ਥਾਣੇਦਾਰ ਦੇ ਸਲਾਹ ਮਸ਼ਵਰੇ ਨਾਲ ਹੋਇਆ ਸੀ। ਗੱਲ ਕੀ ਮੇਰੇ ਦਾਦੇ ਦੇ ਕਾਤਲ ਬਰੀ ਹੋ ਗਏ ਅਤੇ ਚਾਚਾ ਤੇ ਤਾਇਆ ਨੌਂ ਤੇ ਛੇ ਮਹੀਨੇ ਦੀ ਸਜ਼ਾ ਖਾ ਗਏ। ਫਿਰ ਬਦਲਾ ਲੈਣ ਦੀ ਸਾਡੀ ਵਾਰੀ ਸੀ। ਇਨ੍ਹਾਂ ਦਿਨਾਂ ਵਿਚ ਸਰਦਾਰ ਦਾ ਯਾਰ ਥਾਣੇਦਾਰ ਬਦਲ ਗਿਆ ਤੇ ਮੇਰੇ ਬਾਪੂ ਹੋਰਾਂ ਸਰਦਾਰ ਠੋਕ ਦਿੱਤਾ। ਫਿਰ ਮੇਰਾ ਤਾਇਆ, ਸਰਦਾਰ ਦਾ ਭਾਈ, ਮੇਰਾ ਚਾਚਾ ਤੇ ਸਰਦਾਰ ਦਾ ਵੱਡਾ ਲੜਕਾ ਵਾਰੀ-ਵਾਰੀ ਕਤਲ ਹੁੰਦੇ ਗਏ। ਇਸ ਤਰ੍ਹਾਂ ਦੋ ਖ਼ਾਨਦਾਨਾਂ ਦੇ ਬੰਦਿਆਂ ਅਤੇ ਧਨ ਵੱਲੋਂ ਕੁਝ ਵਰ੍ਹਿਆਂ ਵਿਚ ਹੀ ਸਤਿਆਨਾਸ ਪੁੱਟਿਆ ਗਿਆ। ਸਭ ਤੋਂ ਅਖ਼ੀਰ ਮੇਰੇ ਬਾਪ ਦਾ ਕਤਲ ਹੋਇਆ। ਓਦੋਂ ਮੇਰੀ ਉਮਰ ਸਤਾਰਾਂ ਵਰ੍ਹਿਆਂ ਦੀ ਸੀ। ਓਸੇ ਸਾਲ ਹੀ ਮੇਰਾ ਵਿਆਹ ਹੋਇਆ ਸੀ। ਦੁਸ਼ਮਣੀ

ਪ੍ਰਗਟਾਉਣ ਲਈ ਮੈਂ ਤੇ ਮੇਰਾ ਇੱਕ ਚਾਚਾ ਹੀ ਸਿਰਕੱਢ ਰਹਿ ਗਏ।

ਮੇਰੀ ਘਰ ਵਾਲੀ ਨੇ ਮੈਨੂੰ ਸਮਝਾਉਣ ਦਾ ਬੜਾ ਯਤਨ ਕੀਤਾ, ਪਰ ਮੂੰਹ-ਜ਼ੋਰ ਜਵਾਨੀ ਤੇ ਬਾਪ ਦੇ ਸੱਜਰੇ ਖ਼ੂਨ ਅੱਗੇ ਜ਼ਨਾਨੀ ਦੀ ਮਤ ਕੀ ਅਹਿਮੀਅਤ ਰੱਖਦੀ ਸੀ। ਬਾਪ ਦੇ ਕਤਲ ਨੇ ਮੈਨੂੰ ਬੇਹੱਦ ਉਦਾਸ ਕਰ ਦਿੱਤਾ, ਓਨਾ ਹੀ ਅੰਦਰ ਜੋਸ਼ ਅਤੇ ਗੁੱਸਾ ਰਿੱਝ ਰਿਹਾ ਸੀ। ਮੇਰੀਆਂ ਅੱਖਾਂ ਵਿਚ ਲਹੂ ਉਤਰ ਆਇਆ ਅਤੇ ਇੱਕ ਤੜਕੇ ਮੈਂ ਗੰਡਾਸਾ ਫੜ ਕੇ ਸਰਦਾਰ ਦੇ ਛੋਟੇ ਮੁੰਡੇ ਨੂੰ ਪੈ ਗਿਆ, ਜਿਹੜਾ ਉਮਰ ਵਿਚ ਮੇਰੇ ਨਾਲੋਂ ਦੂਣਾ ਸੀ। ਮਾਰਦਿਆਂ ਕੁਦਰਤੀ ਗੰਡਾਸਾ ਪੁੱਠਾ ਹੋ ਗਿਆ, ਪਰ ਉਹ ਬੁਰੀ ਤਰ੍ਹਾਂ ਵੱਢਿਆ ਗਿਆ।

ਮੁਕੱਦਮਾ ਚੱਲਿਆ, ਮੈਨੂੰ ਤਿੰਨ ਸਾਲ ਸਜ਼ਾ ਹੋ ਗਈ। ਸਤਾਰਾਂ ਸਾਲ ਦੀ ਉਮਰ ਵਿਚ ਹੀ ਮੈਨੂੰ ਹੱਡ ਭਰੇ ਹੋਣ ਕਰਕੇ ਬਾਲਗ ਈ ਸਮਝਿਆ ਗਿਆ ਅਤੇ ਸਾਵੇਂ ਬੰਦੇ ਜਿੰਨੀ ਹੀ ਕਟਕ ਪੀਹਣ ਨੂੰ ਦਿੱਤੀ ਜਾਂਦੀ। ਪਟਿਆਲੇ ਦੀ ਜੇਲ੍ਹ ਵਿਚ ਮੈਂ ਪਹਿਲੀ ਵਾਰ ਆਪਣੇ ਵਿਚ ਨਵੀਆਂ ਤਬਦੀਲੀਆਂ ਅਨੁਭਵ ਕੀਤੀਆਂ। ਬਾਰਾਂ ਤੇ ਪੰਦਰਾਂ ਵਰ੍ਹੇ ਦੀਆਂ ਲੰਮੀਆਂ ਕੈਦਾਂ 'ਚ ਸੋਨੇ ਵੰਨੀਆਂ ਜਵਾਨੀਆਂ ਨੂੰ ਤਾਂਬਾ ਬਣਦਿਆਂ ਤੱਕਿਆ। ਬਿਨਾ ਆਦਰਸ਼ ਦੇ ਫਾਂਸੀ ਚੜ੍ਹਦੀਆਂ ਰੂਹਾਂ ਨੂੰ ਵੀ ਨੇੜੇ ਹੋ ਕੇ ਵੇਖਿਆ। ਜੇਲ੍ਹ ਵਿਚ ਇੱਕ ਵਾਰ ਆਦਮੀ ਨਿਰਦਈ ਅਤੇ ਹੋਸ਼ਿਆਰ ਵੀ ਹੋ ਜਾਂਦਾ ਹੈ।" ਬਾਬਾ ਦਮ ਲੈਣ ਲਈ ਰੁਕ ਗਿਆ।

"ਬਾਬਾ ਜੀ! ਇਹ ਮਾਰ ਖੋਰੀ ਦੁਸ਼ਮਣੀ ਅੱਜ ਵੀ ਪਿੰਡਾਂ 'ਚੋਂ ਨਹੀਂ ਨਿਕਲਦੀ। ਗਰੀਬ ਲੋਕ ਇਸ ਤੋਂ ਬੜੇ ਤੰਗ ਹੁੰਦੇ ਐ, ਤੁਸੀਂ ਇਸ ਦਾ ਕੀ ਇਲਾਜ ਦੱਸਦੇ ਓ?" ਮੈਂ ਇੱਕ ਜ਼ਰੂਰੀ ਸਵਾਲ ਕਰ ਦਿੱਤਾ।

"ਲੋਕਾਂ, ਖ਼ਾਸ ਕਰ ਟੁੱਟ ਰਹੇ ਲੋਕਾਂ ਦੀਆਂ ਆਪਸੀ ਲੜਾਈਆਂ ਅਸਲ ਵਿਚ ਇਨਕਲਾਬ ਦੀ ਸਮੁੱਚੀ ਤਾਕਤ ਨੂੰ ਨਸ਼ਟ ਕਰ ਰਹੀਆਂ ਹਨ। ਲੋਕਾਂ ਨੂੰ ਭੈੜੀ ਆਰਥਕਤਾ ਦੇ ਕਾਰਨਾਂ ਦਾ ਅਹਿਸਾਸ ਕਰਾਉਣਾ ਚਾਹੀਦਾ ਹੈ। ਇੱਕ ਭੈੜੇ ਨਜ਼ਾਮ ਵਿਚ ਭੁੱਖ, ਗਰੀਬੀ, ਕਲਾਹ-ਕਲੇਸ਼, ਚੋਰੀਆਂ, ਬਦਮਾਸ਼ੀਆਂ, ਡਾਕੇ ਤੇ ਕਤਲ ਆਦਿ ਭੈੜੀਆਂ ਵਾਰਦਾਤਾਂ ਹੁੰਦੀਆਂ ਹੀ ਰਹਿੰਦੀਆਂ ਹਨ। ਚੰਗੀ ਆਰਥਕ ਹਾਲਤ ਵਿਚ ਵਿਹਲ ਕੱਢ ਕੇ ਇੱਕ ਕਾਮਾ ਸਚਿਆਰਾ ਇਨਸਾਨ ਬਣਨ ਦਾ ਵੀ ਯਤਨ ਕਰਦਾ ਹੈ।"

"ਬਿਲਕੁਲ ਠੀਕ!" ਮੈਂ ਲੜੀ ਜੋੜਨ ਲਈ ਹੁੰਗਾਰਾ ਭਰਿਆ। ਬਾਬੇ ਨੇ ਆਪ ਬੀਤੀ ਅੱਗੇ ਤੋਰੀ:-

"ਤਿੰਨ ਸਾਲ ਦੀ ਕੈਦ ਕੱਟ ਕੇ ਜਦ ਮੈਂ ਪਿੰਡ ਆਇਆ, ਤਦ ਮੈਂ ਦੇਖਿਆ, ਮੇਰਾ ਚਾਚਾ ਕਬੀਲਦਾਰੀ ਦੇ ਭਾਰ ਹੇਠ ਦਬ ਕੇ ਸ਼ਰੀਕੇ ਵੱਲੋਂ ਕਾਫ਼ੀ ਘੱਟਾ ਪੈ ਚੁੱਕਾ ਸੀ। ਮੈਨੂੰ ਵੀ ਜਾਪਦਾ ਸੀ, ਜਿਵੇਂ ਮੈਂ ਅੱਜ ਹਾਂ ਜਾਂ ਭਲਕ। ਕਿਉਂਕਿ ਮੇਰੀ ਜਵਾਨੀ ਤੇ ਅਣਖ ਹੀ ਦੁਸ਼ਮਣ ਦੀਆਂ ਅੱਖਾਂ ਵਿਚ ਸੋਲੇ ਚੋਬ ਰਹੀਆਂ ਸਨ। ਮੈਂ ਵੀ ਸੋਚਿਆ ਹੁਣ ਗੰਡਾਸੇ ਨਾਲ ਬਚਾ ਨਹੀਂ ਹੋਣਾ, ਡੱਬ ਦਾ ਹਥਿਆਰ ਪਸਤੌਲ ਲੈਣਾ ਚਾਹੀਦਾ ਹੈ। ਮੈਂ ਪਸਤੌਲ ਖਰੀਦਣ ਦੀ ਮਾਂ ਨਾਲ ਸਲਾਹ ਕੀਤੀ, ਉਸ ਅੱਗੋਂ ਹੋਰ ਈ ਸੁਣਾਇਆ,

"ਬਸ ਬੀਬਾ! ਹੁਣ ਨਹੀਂ ਸਾਨੂੰ ਸ਼ਰੀਕਾ ਪੁੱਗਦਾ। ਲੈ ਦੇ ਕੇ ਤੂੰ ਹੀ ਤਾਂ ਨੌਂਹ-ਸੌਂਹ



ਕੋਲ ਰਹਿ ਗਿਆ ਏਂ। ਤੂੰ ਕਿਤੇ ਬਾਹਰ ਚਲਿਆ ਜਾਹ ਅਸੀਂ ਆਪੇ ਔਖੇ ਸੁਖਾਲੇ ਦਿਹਾੜੇ ਕੱਢ ਲਵਾਂਗੀਆਂ।" ਮੈਂ ਮਾਂ ਦੇ ਮੂੰਹੋਂ ਇਹ ਨਸੀਹਤ ਸੁਣ ਕੇ ਬੜਾ ਹੈਰਾਨ ਹੋਇਆ। ਅੱਗੋਂ ਉਹ ਹਰ ਸਕੀਮ ਵਿਚ ਨਾਲ ਹੁੰਦੀ ਸੀ। ਮੈਂ ਬਹੁਤ ਉਦਾਸ ਤੇ ਮਾਯੂਸ ਹੋ ਗਿਆ। ਕੰਧਾਂ ਕੋਲੇ ਵੱਢ-ਵੱਢ ਖਾਂਦੇ, ਕਿਤੇ ਵੱਢੀ ਰੂਹ ਨਾ ਲੱਗਦੀ। ਮੇਰੇ ਕੋਲੋਂ ਇੱਕ ਤਰ੍ਹਾਂ ਰੋਟੀ ਖਾਣੀ ਵੀ ਛੁਟ ਗਈ। ਮੌਤ ਦਾ ਡਰ ਹਮੇਸ਼ਾ ਹਿੱਕ 'ਤੇ ਚੜ੍ਹਿਆ ਰਹਿੰਦਾ। ਨਾਲ ਮਰਨ ਵਾਲੇ ਯਾਰ ਬੇਲੀ ਵੀ ਕੰਨੀ ਕਤਰਾ ਗਏ। ਬੰਦਿਆਂ ਦੀ ਘਾਟ ਅਤੇ ਰੁਪਈਏ-ਪੈਸੇ ਵੱਲੋਂ ਘਰ ਅਸਲੋਂ ਕੁਲੰਜਿਆ ਗਿਆ ਸੀ। ਹੱਲਾਸ਼ੇਰੀ ਤਾਂ ਕਿਤੇ, ਮੈਨੂੰ ਕੋਈ ਹੌਸਲਾ ਦੇਣ ਵਾਲਾ ਵੀ ਨਹੀਂ ਰਿਹਾ ਸੀ,

ਇੱਕ ਰਾਤ ਮੇਰੀ ਘਰ ਵਾਲੀ ਨੇ ਡਰਦਿਆਂ-ਡਰਦਿਆਂ ਕਿਹਾ,

"ਇਸ ਤਰ੍ਹਾਂ ਦਿਹਾੜੇ ਕਿੰਨਾ ਕੁ ਚਿਰ ਲੰਘਣਗੇ, ਤੁਸੀਂ ਕੁਝ ਤਾਂ ਸੋਚੋ।"

"ਮਰਨਾ ਤਾਂ ਹੈ ਈ, ਪਰ ਮੈਂ ਇੱਕ ਦੋਹਾਂ ਨੂੰ ਰੋਡੀਆਂ ਕਰੀ ਖੜ੍ਹਾ ਆਂ।"

"ਹੈ ਹੈ ਲੋਹੜਾ, ਮਾਂ ਤੁਹਾਡੀਆਂ ਕਿੰਨੀਆਂ ਮਿੰਨਤਾਂ ਕਰਦੀ ਏ। ਉਸ ਦਾ ਤੁਹਾਡੇ ਬਿਨਾਂ ਸੰਸਾਰ ਵਿਚ ਕੌਣ ਏ ਨਾਲੇ ਮੇਰਾ। ਹਾੜੇ ਰੱਬ ਦੇ ਵਾਸਤੇ ਸਾਡੀ ਮੰਨ ਲੈ, ਤੂੰ ਜਿਉਂਦਾ ਰਹੁ, ਭਾਵੇਂ ਸਾਡੀਆਂ ਅੱਖਾਂ ਤੋਂ ਦੂਰ ਹੀ ਰਹੁ।" ਉਸ ਦਾ ਆਪਾ ਕੰਬੀ ਜਾ ਰਿਹਾ ਸੀ ਤੇ ਉਹ ਇੱਕ ਤਰਲੇ ਵਿਚ ਖ਼ਤਮ ਹੁੰਦੀ ਜਾ ਰਹੀ ਸੀ।

"ਸ਼ਰੀਕ ਕੀ ਆਖਣਗੇ, ਡਰਦਾ ਪਿੰਡ ਛੱਡ ਗਿਆ, ਊਂ!"

"ਉਹ ਜਾਣੇ ਕਹਿ ਲੈਣਦੇ। ਅਸੀਂ ਸ਼ਰੀਕਾਂ ਦੀ ਜ਼ਬਾਨ ਨਹੀਂ ਫੜ ਲੈਣੀ। ਉਨ੍ਹਾਂ ਦਾ ਕੀ ਜਾਂਦਾ ਏ ਗੱਲਾਂ ਬਣਾਉਂਦਿਆਂ ਦਾ, ਸੁਹਾਗ ਭਾਗ ਤਾਂ ਸਾਡਾ ਲੁੱਟੀ ਦਾ ਏ।" ਉਸ ਦੀਆਂ ਅੱਖਾਂ ਵਿਚੋਂ ਹੰਝੂਆਂ ਦੀਆਂ ਘਰਾਲਾਂ ਵਹਿ ਤੁਰੀਆਂ ਤੇ ਉਸ ਮੂੰਹ ਦੂਜੇ ਬੰਨੇ ਕਰਕੇ ਨੱਕ ਸੁਣਕ ਦਿੱਤਾ।

"ਇਹ ਕਿਵੇਂ ਹੋ ਸਕਦਾ ਏ, ਮੈਂ ਬੁਜ਼ਦਿਲਾਂ ਵਾਂਗ ਪਿੰਡੋਂ ਨਿਕਲ ਜਾਵਾਂ। ਮੈਨੂੰ ਬਾਪੂ ਤੇ ਦਾਦਾ ਬੜੀ ਸ਼ਾਬਾਸ਼ ਦੇਣਗੇ।" ਮੇਰੇ ਅੰਦਰਲੇ ਕਾਂਬੇ ਨੂੰ ਬਾਹਰਲੇ ਰੋਹ ਤੇ ਜੋਸ਼ ਘੁੱਟ ਲੈਣਾ ਚਾਹੁੰਦੇ ਸਨ।

"ਜੇ ਤੂੰ ਕੋਈ ਕਾਰਾ ਕਰਨੋ ਨਹੀਂ ਟਲਦਾ, ਪਹਿਲੋਂ ਸਾਨੂੰ ਮੁਕਾ ਦੇ। ਸਾਡੀ ਨਾ ਰੱਤ ਸੁਕਾ ਹਾਉਕਿਆਂ 'ਚ।" ਉਸ ਨੇੜੇ ਹੁੰਦਿਆਂ ਮੇਰਾ ਹੱਥ ਫੜ ਲਿਆ।

"ਮੈਂ ਉਸ ਦੇ ਗੁੱਸੇ ਵਿਚ ਚਪੇੜ ਧਰ ਦਿੱਤੀ। ਉਸ ਵਾਸਤੇ 'ਚ ਬੁਸਕਦਿਆਂ ਮੇਰੇ ਦੋਵੇਂ ਹੱਥ ਫੜ ਲਏ, ਫਿਰ ਘੁੱਟ ਲਏ। ਰੋਹ, ਜੋਸ਼ ਅਤੇ ਗੁੱਸਾ ਅੰਦਰਲੇ ਕਾਂਬੇ ਅੱਗੇ ਪਾਣੀ ਦੇ ਲੂਣ ਵਾਂਗ ਖੁਰ ਗਏ। ਮੈਂ ਪਲ-ਪਲ ਦਰਬਦਾ ਗਿਆ, ਪੰਘਰਦਾ ਗਿਆ; ਉਸ ਮੇਰੇ ਹੱਥਾਂ ਨੂੰ ਕਾਤਲ ਹੋਣੋਂ ਬਚਾ ਲਿਆ। ਉਹ ਸਾਰੀ ਰਾਤ ਹੁਬਕੀਂ-ਹੁਬਕੀਂ ਰੋਂਦੀ ਰਹੀ। ਰੱਬ ਤੋਂ ਵੀ ਨੇੜੇ ਮੇਰਾ ਪਹਿਲਾ ਤੇ ਸੱਚਾ ਹਮਦਰਦ, ਮੇਰੀ ਘਰਵਾਲੀ ਸੀ। ਮੈਨੂੰ ਪਿੱਛੋਂ ਪਤਾ ਲੱਗਾ, ਮੇਰੀ ਮਾਂ ਦੇ ਖਿਆਲ ਪਲਟ ਦੇਣ ਵਾਲੀ ਬਿਸ਼ਨੋ ਈ ਏ। ਉਸ....।" ਸਪੀਚ ਏਥੇ ਆਈ ਸੀ ਕਿ ਲੋਕਾਂ 'ਚੋਂ ਇੱਕ ਨਾਅਰਾ ਗੂੰਜਿਆ:-

"ਮਾਤਾ ਬਿਸ਼ਨੋ," "... ਜ਼ਿੰਦਾਬਾਦ!"

"ਬਾਬਾ ਜੀ ਨੇ ਦੱਸਿਆ" ਕਿਸਾਨ ਆਗੂ ਨੇ ਫਿਰ ਬੋਲਣਾ ਸ਼ੁਰੂ ਕੀਤਾ, "ਮਾਂ ਦੀਆਂ ਮਿੰਨਤਾਂ ਅਤੇ ਘਰ ਵਾਲੀ ਦੇ ਤਰਲਿਆਂ ਨੇ ਮੈਨੂੰ ਮੇਰੇ ਮਾਰੂ ਇਰਾਦਿਆਂ ਤੋਂ ਰੋਕ ਲਿਆ।" ਮੈਂ ਸੋਚਿਆ, ਮੇਰੀ ਮੌਤ ਪਿੱਛੋਂ ਦੋਵਾਂ ਮਜ਼ਲੂਮ ਔਰਤਾਂ ਦਾ ਕੀ ਬਣੇਗਾ। ਆਪਣੇ ਅਨੁਭਵ ਵਿਚ ਉਨ੍ਹਾਂ ਦੀ ਸ਼ਰੀਕੇ ਕਬੀਲੇ ਵਿਚ ਹੋਣ ਵਾਲੀ ਦੁਰਦਸ਼ਾ ਤੱਕ ਕੇ ਮੇਰੇ ਇਰਾਦੇ ਰੇਤੇ ਦੀ ਪੰਡ ਵਾਂਗ ਢਿੱਲੇ ਪੈ ਗਏ। ਮੇਰੇ ਲਈ ਆਪਣੇ ਨਾਲੋਂ ਉਨ੍ਹਾਂ ਦੀ ਖ਼ਾਤਰ ਜਿਉਂਦਾ ਰਹਿਣਾ ਜ਼ਰੂਰੀ ਹੋ ਗਿਆ, ਪਰ ਉਦਾਸੀ ਨੇ ਮੈਨੂੰ ਪਿੰਜ ਕੇ ਰੱਖ ਦਿੱਤਾ।

"ਅੱਜ ਮੈਂ ਸਮਝਦਾ ਹਾਂ, ਜ਼ਿੰਦਗੀ ਨੂੰ ਠੀਕ ਆਦਰਸ਼ਕ ਪਹਿਲੂ ਤੋਂ ਸੋਚਣ ਵਾਲੀ ਘੜੀ ਮੇਰੀ ਸਾਥਣ ਨੇ ਪੈਦਾ ਕੀਤੀ। ਔਰਤ ਜ਼ਿੰਦਗੀ ਨੂੰ ਸਾਡੇ ਨਾਲੋਂ ਬਹੁਤਾ ਮਹਿਸੂਸ ਕਰਦੀ ਹੈ, ਕਿਉਂਕਿ ਉਹ ਹਮੇਸ਼ਾ ਮਜ਼ਲੂਮ ਰਹੀ ਹੈ। ਅੱਜ ਵੀ ਮੈਂ ਇਸਤਰੀ ਦੇ ਰੂਪ ਮਾਂ, ਵਹੁਟੀ ਅਤੇ ਧੀ ਲਈ ਲੁੱਛ ਰਿਹਾ ਹਾਂ... ਤਰਸ ਰਿਹਾ ਹਾਂ।" ਏਥੇ ਆ ਕੇ ਬਾਬਾ ਜੀ ਦਾ ਗਲ੍ਹਾ ਭਰ ਆਇਆ। ਉਹ ਦੋ ਖੇਤ ਕੁਝ ਨਾ ਬੋਲ ਸਕੇ ਅਤੇ ਮੇਰੀ ਹਮਦਰਦੀ ਨੂੰ ਵੀ ਸ਼ਬਦ ਨਾ ਮਿਲੇ। ਸਾਰੇ ਰਾਹ ਸਾਨੂੰ ਕੋਈ ਨਹੀਂ ਮਿਲਿਆ ਸੀ। ਅਸੀਂ ਦਰਮਿਆਨੀ ਚਾਲ ਤੁਰ ਗਏ।

"ਮੇਰੀ ਜ਼ਿੰਦਗੀ!.... ਮਾਂ, ਘਰਵਾਲੀ ਤੇ ਧੀ ਮੇਰੇ ਕਾਰਨ ਮਜ਼ਲੂਮ ਬਣੀਆਂ ਰਹੀਆਂ। ਮੈਂ ਇੱਕੋ ਇੱਕ ਧੀ ਨੂੰ ਵੀ ਪਿਤਾ ਵਾਂਗ ਪਿਆਰ ਨਾ ਦੇ ਸਕਿਆ। ਇਸ ਦੀ ਵਿਹਲ ਈ ਕਦੋਂ ਸੀ?" ਫਿਰ ਬਾਬਾ ਜੀ ਨੇ ਆਪ ਹੀ ਆਪਣੇ ਜਜ਼ਬਾਤ 'ਤੇ ਕਾਬੂ ਪਾ ਲਿਆ ਤੇ ਕਹਾਣੀ ਅੱਗੇ ਤੋਰੀ:-

"ਘਰੋਂ ਮੈਂ ਪੁੱਤਰਾ ਨਿਕਲ ਤੁਰਿਆ ਜੀ-ਭਿਆਣਾ। ਜੇਬ੍ਹ ਵਿਚ ਮੇਰੇ ਕੁੱਲ ਪੰਜ ਰੁਪਏ। ਚੰਗੀ-ਚੰਗੀ ਜ਼ਮੀਨ ਗਹਿਣੇ ਪੈ ਚੁੱਕੀ ਸੀ; ਥੋੜ੍ਹੀ ਬਹੁਤ ਮਾਰੂ ਜਾਂ ਬੰਜਰ ਰਹਿੰਦੀ ਸੀ। ਘਰ ਗੁਜ਼ਾਰਾ ਕੋਈ ਚੰਗਾ ਨਹੀਂ ਹੋ ਰਿਹਾ ਸੀ। ਅਜਿਹੀ ਹਾਲਤ ਵਿਚ ਮੈਂ ਘਰ ਨੂੰ ਛੱਡ ਕੇ ਬਿਨਾਂ ਕਿਸੇ ਮਕਸਦ ਜਾਂ ਨਿਸ਼ਾਨਾ ਧਾਰੇ ਰੇਲ ਦੇ ਸਫ਼ਰ ਨੂੰ ਤੁਰ ਪਿਆ। ਰਾਹ ਵਿਚ ਸੋਚਦਾ ਸੀ, ਕਿੱਥੇ ਜਾਵਾਂ? ਨਾਨਕੀਂ ਜਾਂ ਕਿਤੇ ਹੋਰ। ਕੁਝ ਵੀ ਨਹੀਂ ਸੀ ਸੁੱਝਦਾ। ਪਿੰਡੋਂ ਰੇਲ ਦਾ ਸਟੇਸ਼ਨ ਦੋ ਕੁ ਮੀਲ ਸੀ। ਖੂੰਡਾ ਮੇਰੇ ਹੱਥ ਵਿਚ ਅਤੇ ਨੀਲਾ ਚਾਦਰਾ ਸਿਰ 'ਤੇ ਰੱਖਿਆ ਹੋਇਆ ਤਾਂ ਥੋੜ੍ਹੇ ਕੀਤਿਆਂ ਪਛਾਣਿਆ ਵੀ ਨਾ ਜਾ ਸਕਾਂ। ਰਾਹ ਵਿਚ ਮੈਨੂੰ ਸ਼ਹਿਰੋਂ ਆਉਂਦਾ ਆਪਣੇ ਪਿੰਡ ਦਾ ਇੱਕ ਆਦਮੀ ਮਿਲ ਪਿਆ।

"ਸੁਣਾ ਬਈ ਕਰਮਿਆ ਜੈਤੋ ਚੱਲਿਆ ਏਂ?" ਉਸ ਸੁੱਤੇ ਹੀ ਪੁੱਛਿਆ।

"ਕਿਉਂ ਜੈਤੋ ਕੀ ਏ?"

"ਵਾਹ ਯਾਰ ਤੈਨੂੰ ਨਹੀਂ ਪਤਾ, ਕਾਲੀਆਂ ਓਥੇ ਮੋਰਚਾ ਗੱਡ ਦਿੱਤਾ ਏ। ਉਡਦੀ ਖ਼ਬਰ ਸੁਣੀ ਏ, ਬਈ ਗੌਰਮਿੰਟ ਨੇ ਗੋਲੀ ਚਲਾ ਦਿੱਤੀ; ਪਰ ਲੋਕਾਂ ਦਾ ਵਹੀਰ ਫਿਰ ਵੀ ਤੁਰਿਆ ਈ ਜਾਂਦਾ ਏ।"

"ਹੱਛਾ!...." ਮੈਂ ਓਥੋਂ ਈ ਪਹਿਲੋਂ ਜੈਤੋ ਜਾਣ ਦਾ ਮਨ ਬਣਾ ਲਿਆ। ਮੇਰੀ ਜ਼ਿੰਦਗੀ ਨੂੰ ਸਿਆਸੀ ਮੋੜ ਦੇਣ ਵਾਲੀ ਇਹੀ ਸਿੱਧੀ-ਸਾਦੀ ਗੱਲ ਮੈਂ ਕਦੇ ਨਹੀਂ ਭੁੱਲ ਸਕਾਂਗਾ; 'ਜੈਤੋ ਚੱਲਿਆ ਏਂ?' ਅਸਲ ਵਿਚ ਮੈਨੂੰ ਘੁੰਮਣ ਘੇਰੀ 'ਚ ਬਿਨਾਂ ਹੱਥ ਮਾਰੇ



ਕਿਨਾਰਾ ਮਿਲਿਆ ਸੀ। ਮੈਂ ਫੌਟ ਗੱਡੀ ਦਾ ਟਿਕਟ ਲੈ ਕੇ ਜੈਤੋ ਚਲਿਆ ਗਿਆ। ਓਥੇ ਲੋਕਾਂ ਦਾ ਅਥਾਹ ਜੋਸ਼ ਵੇਖ ਕੇ ਮੈਂ ਵੀ ਜਥੇ 'ਚ ਨਾਂ ਲਿਖਾ ਦਿੱਤਾ। ਓਦੋਂ ਮੈਨੂੰ ਇਸ ਅਕਾਲੀ ਤਹਿਰੀਕ ਦਾ ਕੁਝ ਪਤਾ ਨਹੀਂ ਸੀ, ਕਾਹਦੇ ਵਾਸਤੇ ਲੜੀ ਜਾ ਰਹੀ ਹੈ; ਪਰ ਜੇਲ੍ਹ ਵਿਚ ਜਾ ਕੇ ਸਾਰੇ ਭੇਦ ਖੁੱਲ੍ਹ ਗਏ। ਇਸ ਤਰ੍ਹਾਂ ਮੈਂ ਪਹਿਲਾਂ ਧਾਰਮਕ ਜੱਦੋ-ਜਹਿਦ ਵਿਚ ਆ ਕੇ ਗ੍ਰਿਫ਼ਤਾਰ ਹੋਇਆ। ਰਿਹਾਈ ਪਿੱਛੋਂ ਹੋਰ ਸਿੰਘਾਂ ਨਾਲ ਅੰਮ੍ਰਿਤਸਰ ਸਿਰੋਪੇ ਲਈ ਸੱਦਿਆ ਗਿਆ। ਫਿਰ ਅੰਮ੍ਰਿਤਸਰ ਦੇ ਇੱਕ ਛੋਟੇ ਜਿਹੇ ਮੋਰਚੇ 'ਚ ਸਜ਼ਾ ਹੋਈ। ਐਤਕੀਂ ਸਾਡੇ ਨਾਲ ਕੁਝ ਕਾਂਗਰਸੀ ਲੀਡਰ ਵੀ ਗ੍ਰਿਫ਼ਤਾਰ ਹੋਏ ਸਨ। ਜੇਲ੍ਹ ਵਿਚ ਮੈਨੂੰ ਉਨ੍ਹਾਂ ਦੀ ਪਾਹ ਨਾਲ ਅਕਾਲੀ ਹੁੰਦਾ ਹੋਇਆ ਕਾਂਗਰਸੀ ਵੀ ਬਣਿਆ। ਜੇਲ੍ਹ ਵਿਚ ਲੀਡਰਾਂ ਰਾਹੀਂ ਪਤਾ ਲੱਗਾ ਕਿ ਗੁਰਦਵਾਰਿਆਂ ਦੀ ਅਜ਼ਾਦੀ ਤੇ ਹੋਰ ਬੰਧਨਾਂ ਤੋਂ ਛੁਟਕਾਰਾ ਜਿੰਨਾ ਚਿਰ ਅੰਗਰੇਜ਼ ਹਿੰਦੁਸਤਾਨ ਵਿਚ ਹੈ, ਨਹੀਂ ਮਿਲ ਸਕਦਾ। ਸਾਰੀਆਂ ਬਿਮਾਰੀਆਂ ਦੀ ਜੜ੍ਹ ਅੰਗਰੇਜ਼ ਸਾਮਰਾਜ ਹੈ। ਅਕਾਲੀ ਮੋਰਚਿਆਂ ਵੇਲੇ ਵੀ ਮੈਨੂੰ ਕੋਈ ਸੂਝ ਨਹੀਂ ਸੀ ਕਿ ਇਸ ਤਰ੍ਹਾਂ ਗੁਰਦੁਆਰੇ ਅਜ਼ਾਦ ਹੋ ਜਾਣਗੇ ਅਤੇ ਨਾ ਹੀ ਸਿਵਲ ਨਾ-ਫ਼ਰਮਾਨੀ ਵੇਲੇ ਕਿ ਅੰਗਰੇਜ਼ ਦੇ ਮਾਲ ਦਾ ਬਾਈਕਾਟ ਕੀਤਿਆਂ ਚਰਖ਼ਾ ਕੱਤਿਆਂ ਅਤੇ ਖੱਦਰ ਪਾਇਆਂ ਦੇਸ਼ ਅਜ਼ਾਦ ਹੋ ਜਾਵੇਗਾ। ਪਰ ਮੇਰੇ ਅੰਦਰ ਦੇਸ਼ ਭਗਤੀ ਦਾ ਜਜ਼ਬਾ ਜ਼ਰੂਰ ਜਾਗ ਪਿਆ ਸੀ। ਮੈਂ ਔਖੀ ਤੋਂ ਔਖੀ ਪ੍ਰੀਖਿਆ 'ਚੋਂ ਲੰਘਿਆ, ਪਰ ਮੇਰਾ ਸਿਦਕ ਨਾ ਡੋਲਿਆ। ਮੈਂ ਹਰ ਉਹ ਕੰਮ ਕਰਨ ਲਈ ਤਿਆਰ ਸੀ, ਜਿਸ ਨਾਲ ਦੇਸ਼ ਅਜ਼ਾਦ ਹੋ ਸਕਦਾ। ਮੈਂ ਸਾਮਰਾਜ ਵਿਰੁੱਧ ਲੋਕ ਜਥੇਬੰਦੀਆਂ ਨੂੰ ਮਜ਼ਬੂਤ ਕੀਤਾ। ਸਿਵਲ ਨਾਫ਼ਰਮਾਨੀ ਵੇਲੇ ਤੱਕ ਮੈਂ ਤਿੰਨ ਵਾਰ ਜੇਲ੍ਹ ਜਾ ਚੁੱਕਾ ਸੀ ਅਤੇ ਪੰਜ ਸਾਲ ਸੁੱਕੀ ਦਾਲ-ਰੋਟੀ ਨਾਲ ਸਖ਼ਤ ਸਜ਼ਾ ਭੁਗਤ ਚੁੱਕਾ ਸੀ। ਐਤਕੀਂ ਵਾਰ ਮੈਨੂੰ ਜੇਲ੍ਹ ਵਿਚ ਗ਼ਦਰੀ ਬਾਬਿਆਂ ਨਾਲ ਵਾਹ ਪਿਆ, ਜਿਨ੍ਹਾਂ ਅੰਗਰੇਜ਼ ਦੀਆਂ ਪਹਿਲੀ ਵਾਰ ਜੜ੍ਹਾਂ ਹਿਲਾਈਆਂ ਅਤੇ ਜਿਨ੍ਹਾਂ ਦੀਆਂ ਉਮਰ ਕੈਦਾਂ ਅਤੇ ਫ਼ਾਂਸੀਆਂ ਨੇ ਕਾਂਗਰਸ ਦੇ ਪੈਰ ਹਿੰਦੁਸਤਾਨ ਵਿਚ ਲਾਏ। ਗ਼ਦਰੀ ਬਾਬਿਆਂ ਤੇ ਬੱਬਰ ਅਕਾਲੀਆਂ ਤੋਂ ਬਿਨਾਂ ਉਨ੍ਹਾਂ ਸਿਆਣੇ ਸਾਥੀਆਂ ਨੂੰ ਮਿਲਿਆ, ਜਿਹੜੇ ਰੂਸ ਵਿਚ ਕਿਸਾਨਾਂ-ਮਜ਼ਦੂਰਾਂ ਦੀ ਦੁਨੀਆ 'ਚੋਂ ਪਹਿਲੀ ਬਣੀ ਹਕੂਮਤ ਵੇਖ ਕੇ ਆਏ ਸਨ। ਉਨ੍ਹਾਂ ਸਾਥੀਆਂ ਦੱਸਿਆ:-

"ਕਾਂਗਰਸ ਹਿੰਦੁਸਤਾਨ ਵਿਚ ਅੰਗਰੇਜ਼ ਦੇ ਦਰੜੇ ਬਪਾਰੀਆਂ ਦੀ ਜਮਾਤ ਹੈ। ਅੰਗਰੇਜ਼ ਜਾਗੀਰਦਾਰਾਂ ਦੀਆਂ ਮਜ਼੍ਹਬੀ ਜਮਾਤਾਂ ਖੜ੍ਹੀਆਂ ਕਰਕੇ ਕਾਂਗਰਸ ਦੇ ਮੱਥੇ ਮਾਰ ਰਿਹਾ ਹੈ। ਹਿੰਦੁਸਤਾਨ ਦੇ ਜਾਗੀਰਦਾਰਾਂ, ਰਜਵਾੜੇ, ਨਵਾਬ ਅਤੇ ਝੋਲੀ ਚੁੱਕ ਮੁਸਲਿਮ ਲੀਗ, ਹਿੰਦੂ ਮਹਾਂ ਸਭਾ ਆਦਿ ਫ਼ਿਰਕੂ ਪਾਰਟੀਆਂ ਨੂੰ ਪ੍ਰੈੱਸ ਅਤੇ ਸਟੇਜ ਰਾਹੀਂ ਚਲਾ ਰਹੇ ਹਨ। ਏਥੋਂ ਤੱਕ ਕਿ ਅਕਾਲੀ ਦਲ ਵਰਗੀ ਜਨਤਕ ਲਹਿਰ ਵੀ ਰਜਵਾੜਿਆਂ ਤੇ ਬਿਸਵੇਦਾਰਾਂ ਦੀ ਝੋਲੀ 'ਚ ਜਾ ਡਿੱਗੀ ਅਤੇ ਪੰਥ ਮਲਕ ਭਾਗੋਆਂ ਕੋਲ ਵੇਚ ਦਿੱਤਾ। ਅੱਜ ਕਿਸਾਨਾਂ-ਮਜ਼ਦੂਰਾਂ ਦੀਆਂ ਜਥੇਬੰਦੀਆਂ ਕਾਂਗਰਸ ਦੇ ਹੱਥ ਮਜ਼ਬੂਤ ਕਰ ਰਹੀਆਂ ਹਨ। ਇਸ ਲਈ ਕਿ ਅੰਗਰੇਜ਼ ਸਮਾਰਾਜ ਦਾ ਫਸਤਾ ਵੱਢਿਆ ਜਾਵੇ। ਪਰ ਕਾਂਗਰਸ ਹੱਥ ਹਕੂਮਤ ਆ ਜਾਣ 'ਤੇ ਲਾਭ ਕੇਵਲ ਬਪਾਰੀ ਅਥਵਾ ਸਰਮਾਏਦਾਰ ਨੂੰ ਹੀ ਹੋਵੇਗਾ।

ਸਮਾਜੀ ਸੂਝ ਦੇਂਦਿਆਂ ਉਨ੍ਹਾਂ ਸਮਝਾਇਆ:-

"ਇਸ ਸਾਇੰਸ ਦੇ ਯੁੱਗ ਵਿਚ ਸਮਾਜ ਦੀਆਂ ਭੁੱਖ ਨੰਗ ਵਰਗੀਆਂ ਬਿਮਾਰੀਆਂ ਅਹਿੰਸਾ, ਪੂਜਾ-ਪਾਠ ਅਥਵਾ ਕਿਸੇ ਵੀ ਪੁਰਾਣੇ ਸਿਧਾਂਤ ਨੂੰ ਲਾਗੂ ਕਰਕੇ ਦੂਰ ਨਹੀਂ ਕੀਤੀਆਂ ਜਾ ਸਕਦੀਆਂ। ਇਤਿਹਾਸ ਸਾਨੂੰ ਦੱਸਦਾ ਹੈ; ਜਾਗੀਰਦਾਰੀ ਜੁੱਗ ਵਿਚ ਮੁਜ਼ਾਰੇ ਜਾਂ ਕਿਸਾਨ ਅਤੇ ਸਰਮਾਏਦਾਰੀ ਦੌਰ ਵਿਚ ਮਜ਼ਦੂਰ ਦੀ ਮਿਹਨਤ ਨੂੰ ਹਮੇਸ਼ਾ ਲੁੱਟਿਆ ਜਾਵੇਗਾ। ਸਮਾਜੀ ਸਾਇੰਸ ਦਾ ਮੋਟਾ ਅਸੂਲ ਹੈ ਕਿ ਜਦ ਪੈਦਾਵਾਰ ਸਾਂਝੀ ਹੋ ਜਾਵੇ ਤਦ ਪੈਦਾਵਾਰ ਦੇ ਸਾਧਨ ਵੀ ਸਾਂਝੇ ਹੋਣੇ ਚਾਹੀਦੇ ਹਨ, ਨਹੀਂ ਤਾਂ ਆਰਥਕ ਢਾਂਚਾ ਹਮੇਸ਼ਾ ਲਈ ਉੱਖੜਿਆ-ਉੱਖੜਿਆ ਰਹੇਗਾ। ਪੁਰਾਣੇ ਦਾ ਢਹਿਣਾ ਅਤੇ ਨਵੇਂ ਦਾ ਉਸਰਨਾ ਕੁਦਰਤੀ ਹੈ। ਇਸ ਲਈ ਕਿਸਾਨ ਮਜ਼ਦੂਰ ਦਾ ਦੁੱਖਾਂ ਭਰਿਆ ਨਰਕੀ ਜੀਵਨ ਸਾਂਝੇ ਲੋਕ ਰਾਜ ਵਿਚ ਹੀ ਕਲਿਆਣਕਾਰੀ ਹੋ ਸਕੇਗਾ। ਕਿਸਾਨ ਦੇ ਸਿੱਧੇ ਲੋਕ ਪਖੀ ਲਈ ਜਾਗੀਰਦਾਰੀ ਦੀ ਵੱਟ ਲਾਹੁਣੀ ਬੜੀ ਜ਼ਰੂਰੀ ਹੈ।"

ਇਹ ਸੀ ਜਮਾਤੀ ਗਿਆਨ, ਜਿਸ ਮੇਰੇ ਸਾਹਮਣੇ ਕਿਸਾਨ-ਮਜ਼ਦੂਰ ਦਾ ਭਵਿੱਖ ਰੋਸ਼ਨ ਕਰ ਦਿੱਤਾ। ਏਹੋ ਕਾਰਨ ਸੀ ਕਿ ਆਪਣੀ ਆਖ਼ਰੀ ਉਮਰ ਦੇ ਹਰ ਪਲ ਨੂੰ ਵੀ ਮੈਂ ਕਿਸਾਨ ਜਥੇਬੰਦੀਆਂ ਲਈ ਖ਼ਰਚ ਕੀਤਾ। ਦੂਜੇ ਗੁਰੂ ਗੋਬਿੰਦ ਸਿੰਘ ਜੀ ਦੀ ਮਿਸਾਲ ਮੇਰੇ ਸਾਹਮਣੇ ਸੀ, ਉਸ ਪਹਾੜੀ ਰਾਜਿਆਂ 'ਤੇ ਨਾ ਇਤਬਾਰ ਕਰਕੇ ਗਰੀਬ ਸਿੱਖਾਂ ਦੀ ਜਥੇਬੰਦੀ 'ਤੇ ਭਰੋਸਾ ਕੀਤਾ ਅਤੇ ਉੱਤਰੀ ਹਿੰਦੁਸਤਾਨ 'ਚੋਂ ਮੁਗਲ ਸ਼ਾਹੀ ਦਾ ਖ਼ਤਮਾ ਕਰਕੇ ਰੱਖ ਦਿੱਤਾ। ਅੱਜ ਸਾਂਝੇ ਲੋਕਰਾਜ ਦਾ ਨਿਸ਼ਾਨਾ ਮੇਰੇ ਅੱਗੇ ਅੰਨ੍ਹੇਰੀ ਰਾਤ ਵਿਚ ਵੀ ਧਰੂ ਤਾਰੇ ਵਾਂਗ ਚਮਕ ਰਿਹਾ ਹੈ। ਹੁਣ ਮੈਨੂੰ ਵਿਸ਼ਵਾਸ ਹੈ ਕਿ ਅੱਖਾਂ ਮੀਟ ਕੇ ਵੀ ਕਦਮ ਪੁੱਟੀ ਜਾਵਾਂ, ਗ਼ਲਤ ਨਹੀਂ ਹੋ ਸਕਦੇ। ਮੈਂ ਆਪਣੇ ਸਾਥੀਆਂ ਨਾਲ ਤੇਰਾਂ ਵਰ੍ਹੇ ਅੰਗਰੇਜ਼ ਦੀ ਜੇਲ੍ਹ ਵਿਚ ਰਿਹਾ ਹਾਂ। ਅਜਾਂ ਇੱਕ ਪੜਾਅ ਜ਼ਰੂਰ ਮੁਕਾ ਲਿਆ ਹੈ, ਪਰ ਅਸਲ ਮੰਜ਼ਲ ਬਾਕੀ ਹੈ। ਅੱਜ ਕਾਂਗਰਸ ਰਾਜ ਨੇ ਸਾਡੀਆਂ ਭਵਿੱਸ਼ ਬਾਣੀਆਂ ਨੂੰ ਠੀਕ ਸਾਬਤ ਕਰ ਦਿੱਤਾ। ਕਿਸਾਨ ਤੇ ਮਜ਼ਦੂਰ ਦੀ ਮੰਦਹਾਲੀ ਵੇਖ ਕੇ ਦਿਲ ਮੂੰਹ ਨੂੰ ਆਉਂਦਾ ਏ।

"ਕਾਕਾ! ਇਹ ਮੇਰੀ ਜ਼ਿੰਦਗੀ ਦਾ ਘੋਲ, ਇੱਕ ਮਾਰੂ ਸੱਟ ਜ਼ਹਿਨੀਅਤ ਹੈ ਅਕਾਲੀ, ਕਾਂਗਰਸੀ, ਕਿਸਾਨ ਸਭਾਈ ਤੇ ਲੋਕ ਸਾਥੀ ਤੱਕ। ਮੇਰੇ ਅੱਜ ਦੇ ਖ਼ਿਆਲ ਰਹੇ ਰਗੜਵੇਂ ਤਜਰਬੇ ਦਾ ਸਿੱਟਾ ਹਨ। ਦੁਨੀਆ ਭਰ ਦੇ ਕਾਮਿਆਂ ਨੂੰ ਜੁੜਦਿਆਂ ਤੇ ਅੱਗੇ ਵਧਦਿਆਂ ਹੁਣ ਕੋਈ ਨਹੀਂ ਰੋਕ ਸਕਦਾ। ਪੜ੍ਹ ਭਾਵੇਂ ਮੈਂ ਬਹੁਤਾ ਨਹੀਂ ਸਕਿਆ, ਪਰ ਲੋਕ ਰੋਚਰਾ ਜੇਲ੍ਹ ਵਿਚ ਸਾਥੀਆਂ ਨੇ ਪੜ੍ਹਾ ਦਿੱਤਾ ਸੀ। ਪਰ ਲੋਕ-ਇਨਕਲਾਬ ਲਈ ਮੈਂ ਬੁੱਢੇ ਸਰੀਰ ਨਾਲ ਵੀ ਮੁਹਾਜ਼ ਤੇ ਸਿਪਾਹੀਆਂ ਵਾਂਗ ਡਟਿਆ ਖਲੋਤਾ ਹਾਂ ਅਤੇ ਆਖ਼ਰੀ ਦਮ ਤੱਕ ਲੜਦਾ ਰਹਾਂਗਾ। ਬਾਬਾ ਜੀ ਨੇ ਆਪ-ਬੀਤੀ ਖ਼ਤਮ ਕਰ ਦਿੱਤੀ।

'ਅਸੀਂ ਕਹਿ ਸਕਦੇ ਹਾਂ, ਬਾਬਾ ਜੀ ਨੇ ਸਾਰੀ ਜ਼ਿੰਦਗੀ ਇੱਕ ਲੀਡਰ ਬਣਕੇ ਨਹੀਂ, ਸਗੋਂ ਇੱਕ ਮਜ਼ਬੂਤ ਸਿਪਾਹੀ ਵਾਂਗ ਜੱਦੋ-ਜਹਿਦ ਵਿਚ ਗੁਜ਼ਾਰੀ ਹੈ। ਲਹਿਰ ਵਿਚ ਕਈ ਵਾਰ ਕੱਚੇ-ਪੱਕੇ ਖ਼ਿਆਲਾਂ ਦਾ ਵਿਰੋਧ ਆਇਆ, ਪਰ ਬਾਬਾ ਜੀ ਹਮੇਸ਼ਾ ਸਾਬਤ ਕਦਮ ਰਹੇ। ਬਾਬਾ ਜੀ ਦੀ ਸ਼ਹਾਦਤ ਅਹਿੰਸਕ ਰਾਜ ਦੇ ਇਨਸਾਫ਼ ਦਾ ਪ੍ਰਤੱਖ ਹਵਾਲਾ ਹੈ। ਅੱਜ ਚਿਤਾ ਸਚਾਈ ਦੀ ਬਲ ਰਹੀ ਹੈ, ਸਚਾਈ ਹਮੇਸ਼ਾ ਉੱਚਿਆਂ ਉੱਠਦੀ ਹੈ, ਤਾਰੀਖ਼ ਬਣਦੀ ਹੈ, ਸਾਥੀਓ! ਬਾਬਾ ਜੀ ਦਾ ਮਿਸ਼ਨ 'ਕਿਸਾਨ ਏਕਾ' ਨਹੀਂ ਭੁੱਲਣਾ, ਬਾਬਾ ਜੀ ਆਪਣੀ



ਜ਼ਿੰਦਗੀ 'ਚੋਂ ਕਦੇ ਲੈਨਿਨ ਦੇ ਸ਼ਬਦ ਆਖਿਆ ਕਰਦੇ ਸਨ, 'ਹਜ਼ਾਰ ਮੁਸ਼ਕਲਾਂ ਦੇ ਬਾਵਜੂਦ ਭਵਿੱਸ਼ ਸਾਡਾ ਹੈ।' ਕਿਉਂਕਿ ਅਸੀਂ ਸੱਚੇ ਹਾਂ, ਕਿਰਤੀ ਹਾਂ ਅਤੇ ਲੜ ਰਹੇ ਹਾਂ।

"ਅਖ਼ੀਰ ਵਿਚ ਮੈਂ ਇੱਕ ਨਾਅਰੇ ਨਾਲ ਸਪੀਚ ਖ਼ਤਮ ਕਰਦਾ ਹਾਂ।"

"ਬਾਬਾ ਕਰਮ ਸਿੰਘ ਜੀ.... ਜ਼ਿੰਦਾਬਾਦ।"

ਲੋਕਾਂ ਦੇ ਇਰਾਦੇ ਬਲਦੀ ਚਿਤਾ ਦੇ ਸਾਹਵੇਂ ਇੱਕ ਪ੍ਰਣ ਦੀ ਸ਼ਕਲ ਧਾਰਨ ਕਰ ਰਹੇ ਹਨ। ਖ਼ਾਮੋਸ਼ ਅਤੇ ਗੁਸੀਲੇ ਚਿਹਰੇ ਬਦਲੇ ਦੀ ਭਾਵਨਾ ਨੂੰ ਜਨਮ ਦੇ ਰਹੇ ਸਨ। ਲੋਕਾਂ ਦੀ ਤਾਕਤ ਜਾਗ ਰਹੀ ਸੀ ਅਤੇ ਖ਼ੁਦ ਆਪਣੀ ਇਤਿਹਾਸਕਤਾ 'ਚੋਂ ਲਲਕਾਰ ਰਹੀ ਸੀ; 'ਕਿਰਤੀ ਸੂਰਮਿਓ' ਸਚਾਈ ਨੂੰ ਕੋਈ ਫਾਂਸੀ ਨਹੀਂ ਦੇ ਸਕਦਾ ਅਤੇ ਜੱਦੋ-ਜਹਿਦ ਦੇ ਪੈਰੀਂ ਕੋਈ ਸੰਗਲ ਨਹੀਂ ਪਾ ਸਕਦਾ।

ਚਰਨ ਸਹਿਜ ਨਾਲ ਉੱਠ ਕੇ ਤ੍ਰਿਵੇਣੀ ਦੇ ਥੜ੍ਹੇ 'ਤੇ ਆ ਗਿਆ। ਤ੍ਰਿਵੇਣੀ ਦੀਆਂ ਲਗਰਾਂ ਵਿਚ ਹਰਾ ਸੂਹਾ ਰੰਗ ਨਿੱਖਰ ਰਿਹਾ ਸੀ। ਚਰਨ ਨੇ ਸੱਜੀ ਬਾਂਹ ਉੱਚੀ ਚੁੱਕਦਿਆਂ ਪੁਕਾਰਿਆ:-

ਖ਼ੂਨ ਮੇਰੀ ਕਲਮ ਦੇ ਮੂੰਹ, ਅੱਜ ਸ਼ਹੀਦੋ ਆ ਗਿਆ।
ਜਿੱਤ ਭਰਿਆ ਹੁਣ ਨਵਾਂ, ਇਤਿਹਾਸ ਲਿਖਿਆ ਜਾ ਰਿਹਾ।

... ... ... ... ... ... ... ... ...

... ... ... ... ... ... ... ... ...

# ਲਗਰਾਂ

## ੧

ਸੁਹਾ ਹੈ ਮੇਰੇ ਪਿਆਰ 'ਚ ਤਾਰੀਖ਼ ਦਾ ਧਾਰਾ।
ਹੁਣ ਨੈਣਾਂ ਦੀ ਬੇੜੀ ਤੋਂ ਨਹੀਂ ਦੂਰ ਕਿਨਾਰਾ।

ਰਾਜ ਨੇ ਗੱਡੀ ਤੋਂ ਉਤਰ ਕੇ ਰਣਗੜ੍ਹ ਦੇ ਪਲੇਟ ਫਾਰਮ 'ਤੇ ਏਧਰ-ਉਧਰ ਤੱਕਿਆ। ਪਰ ਚਰਨ ਉਸ ਨੂੰ ਕਿਤੇ ਨਾ ਦਿਸਿਆ। ਉਹ ਮਿੱਥੇ ਦਿਨ ਤੋਂ ਇੱਕ ਦਿਨ ਅੱਗੇ ਆ ਵੀ ਕਿਸ ਤਰ੍ਹਾਂ ਸਕਦਾ ਸੀ। ਚਰਨ ਨੇ ਰਾਜ ਨੂੰ ਬਾਬਾ ਕਰਮ ਸਿੰਘ ਦੀ ਦੁੱਖ ਭਰੀ ਖ਼ਬਰ ਲਿਖਦਿਆਂ ਚਿਤਾਵਨੀ ਦਿੱਤੀ ਸੀ ਕਿ ਭੋਗ ਵਾਲੇ ਦਿਨ ਉਹ ਜਲਸੇ 'ਤੇ ਜ਼ਰੂਰ ਆਵੇ। ਰਾਜ ਨੂੰ ਆਪਣੀ ਚਾਰ ਦਿਨਾਂ ਦੀ ਛੁੱਟੀ ਮਨਜ਼ੂਰ ਕਰਵਾਉਂਦਿਆਂ, ਇੱਕ ਦਿਨ ਅਗੇਤਰੀ ਸਰਕਾਰੀ ਛੁੱਟੀ ਮਿਲ ਗਈ ਸੀ। ਉਸ ਦੇ ਗਾਉਂਦੇ ਜਜ਼ਬਾਤ ਤੋਂ ਚੌਵੀ ਘੰਟਿਆਂ ਦਾ ਇੰਤਜ਼ਾਰ ਸਹਾਰਿਆ ਨਾ ਗਿਆ। ਭਾਵੇਂ ਉਸ ਨੂੰ ਤਸੱਲੀ ਸੀ ਚਰਨ ਆ ਨਹੀਂ ਸਕਦਾ, ਫਿਰ ਵੀ ਉਸ ਦੀਆਂ ਭੌਂਉਂਦੀਆਂ ਨਜ਼ਰਾਂ ਸਵਾਰੀਆਂ ਦੇ ਨਕਸ਼ ਛਾਣਦੀਆਂ, ਆਪਣੇ ਪ੍ਰੇਮੀ ਨੂੰ ਲੱਭ ਰਹੀਆਂ ਸਨ। ਉਸ ਐਵੇਂ ਹੀ ਇੱਕ ਸਿਰੇ ਤੋਂ ਚੱਕਰ ਕੱਢ ਮਾਰਿਆ, ਪਰ ਓਥੇ ਕੋਈ ਨਹੀਂ ਸੀ। ਉਸ ਆਪਣੇ ਸੂਟਕੇਸ ਵੱਲ ਵੇਖਿਆ, ਜਿਹੜਾ ਹੌਲਾ ਹੁੰਦਾ ਹੋਇਆ, ਦੋ ਮੀਲ ਦੇ ਪੰਧ ਸਦਕਾ ਭਾਰਾ ਵੀ ਹੋ ਰਿਹਾ ਸੀ। 'ਵਾਕਫ਼ ਸਾਥ ਹੀ ਪਿੰਡ ਤੱਕ ਮਿਲ ਜਾਂਦਾ' ਉਸ ਦੀ ਟੁੱਟਦੀ ਆਸ ਨੇ ਸੋਚਿਆ, ਪਰ ਪੇਂਡੂ ਸਟੇਸ਼ਨ 'ਤੇ ਤਾਂ ਕੋਈ ਕੁਲੀ ਵੀ ਨਹੀਂ ਮਿਲ ਸਕਦਾ।

ਉਹ ਸੋਚਦੀ ਕੋਈ ਫ਼ੈਸਲਾ ਨਾ ਕਰ ਸਕੀ। ਸ਼ਾਮ ਢਲਦੀ ਜਾ ਰਹੀ ਸੀ। ਸਵਾਰੀਆਂ ਆਪੋ-ਆਪਣੇ ਰਾਹ ਪੈ ਗਈਆਂ। ਉਸ ਸੂਟਕੇਸ ਸਟੇਸ਼ਨ ਮਾਸਟਰ ਕੋਲ ਰੱਖ ਜਾਣਾ ਠੀਕ ਸਮਝਿਆ। ਪਰ ਉਸ ਉਹ ਇਰਾਦਾ ਵੀ ਬਦਲ ਦਿੱਤਾ "ਇੱਕ ਸੂਟਕੇਸ ਦੀ ਖ਼ਾਤਰ ਪਿਤਾ ਜੀ ਜਾਂ ਹੋਰ ਕੋਈ ਆਵੇਗਾ, ਇਹ ਕਿਤੇ ਭਾਰਾ ਏ?" ਉਸ ਦੀ ਨਿਰਾਸ਼ਾ ਹੌਸਲੇ ਵਿਚ ਬਦਲ ਗਈ ਅਤੇ ਉਹ ਲਾਈਨ ਟੱਪ ਕੇ ਜੋਧਪੁਰ ਦੇ ਧੂੜਿਆਲੇ ਪਹੇ ਪੈ ਗਈ। ਜੋਧਪੁਰ ਦੀਆਂ ਦੋ-ਚਾਰ ਸਵਾਰੀਆਂ ਕਾਫ਼ੀ ਦੂਰ ਨਿਕਲ ਗਈਆਂ ਸਨ। ਉਹ ਕਾਹਲੀ ਤੁਰ ਕੇ ਉਨ੍ਹਾਂ ਦੇ ਨਾਲ ਵੀ ਨਹੀਂ ਰਲ ਸਕਦੀ ਸੀ। ਉਹ ਦੋ ਕੁ ਖੇਤ ਤੇਜ਼ ਵਗੀ, ਪਰ ਉਸ ਦੀ ਨਵੀਂ ਸੈਂਡਲ ਉਂਗਲਾਂ ਤੇਜ਼ ਰਹੀ ਸੀ ਤੇ ਦੋਹੀਂ ਬਾਹੀਂ ਬਦਲਦਾ ਸੂਟਕੇਸ ਭਾਰਾ ਹੁੰਦਾ ਜਾ ਰਿਹਾ ਸੀ। ਉਹ ਆਪਣੇ-ਆਪ ਨੂੰ ਕੋਸਦੀ, ਮਜਬੂਰਨ ਸਧਾਰਨ ਚਾਲ ਤੁਰ ਪਈ। ਆਪਣੇ 'ਤੇ ਗਿਲਾ ਕਰਨ ਪਿੱਛੋਂ ਉਹ ਚਰਨ ਨੂੰ ਕੋਸਣ ਲੱਗ ਪਈ। ਫਿਰ ਉਸ ਦੀ ਲਗਨ ਯਾਦ



ਨਹੋਰਿਆਂ ਵਿਚ ਜੁੜ ਗਈ।

ਉਂ, ਚਰਨ ਤਾਂ ਮੂਰਖ ਏ। ਉਸ ਨੂੰ ਮੁਜਾਰਿਆਂ ਨਾਲ ਰਲਣ ਦੀ ਕੀ ਲੋੜ? ਚਰਨ ਹੀਰਾ, ਓਹ ਘੋਗੇ ਕਿਸ ਥਾਂ ਦੇ। ਮੈਂ ਪਿਤਾ ਜੀ ਨੂੰ ਆਖ ਕੇ ਕਿਤੇ ਸ਼ਹਿਰ ਨੌਕਰੀ ਦਾ ਬੰਦੋਬਸਤ ਨਾ ਕਰਵਾ ਦੇਵਾਂ? ਹੋਰ ਥੋੜ੍ਹੇ ਸਮੇਂ ਤੱਕ ਮੈਨੂੰ ਡਿਗਰੀ ਮਿਲ ਜਾਵੇਗੀ, ਬੱਸ ਫਿਰ ਸਾਰੇ ਧੋਣੇ ਧੋਤੇ ਜਾਣਗੇ। ਇਨ੍ਹਾਂ ਕਮੀਨੇ ਮੁਜਾਰਿਆਂ ਸਟੇਜ 'ਤੇ ਗੀਤਾਂ ਦੀ ਵਾਹ-ਵਾਹ ਕਰਕੇ ਉਸ ਦਾ ਭਵਿੱਖ ਮਾਰ ਦੇਣਾ ਏ। ਉਸ ਨੂੰ ਉਹਦੇ ਗੀਤਾਂ ਹੀ ਪੱਟ ਦਿੱਤਾ ਤੇ ਮੈਨੂੰ ਵੀ ਗੀਤਾਂ ਨੇ ਹੀ....।" ਇੱਕ ਜਵਾਨ ਖੇੜੇ ਨੇ ਥਕੇਵਾਂ ਚੂਸ ਕੇ ਉਸ ਨੂੰ 'ਹੌਲੀ ਫੁੱਲ' ਕਰ ਦਿੱਤਾ। "ਉਹ ਤਾਂ ਰਾਤ-ਦਿਨੇ ਜਾਗੀਰਦਾਰਾਂ ਨਾਲ ਬਹਿੰਦਾ-ਉੱਠਦਾ ਸੀ ਤੇ....।"

ਉਹ ਇਸ ਤਰ੍ਹਾਂ ਸੋਚਦੀ ਜਾ ਰਹੀ ਸੀ ਕਿ ਪਿੱਛੋਂ ਇੱਕ ਕਾਰ ਨੇ ਹਾਰਨ ਦਿੱਤਾ। ਉਸ ਇੱਕ ਪਾਸੇ ਹੁੰਦਿਆਂ ਪਿਛਾਂਹ ਭੌਂ ਕੇ ਤੱਕਿਆ, ਕਪੀਆ ਰਹੀ ਗੱਡੀ ਆ ਰਹੀ ਸੀ। ਕਾਰ ਬਰਾਬਰ ਦੀ ਉਸ ਨੂੰ ਧੂੜ ਨਾਲ ਭਰਦੀ ਬੇਪ੍ਰਵਾਹ ਲੰਘ ਗਈ। ਉਸ ਮੂੰਹ 'ਤੇ ਚੁੰਨੀ ਕਰ ਲਈ, ਪਰ ਧੂੜ ਦੀ ਤਹਿ ਬਚਦਿਆਂ ਵੀ ਕੱਪੜਿਆਂ 'ਤੇ ਚੜ੍ਹ ਗਈ। ਰਾਜ ਨੂੰ ਖਾਹ-ਮਖਾਹ ਕਾਰ ਵਾਲੇ ਉੱਤੇ ਗੁੱਸਾ ਆ ਗਿਆ।

ਪਾਲ ਤੋਂ ਰੋਕਦਿਆਂ ਵੀ ਗੱਡੀ ਦੋ ਖੇਤ ਲੰਘ ਗਈ। ਰਾਜ ਨੂੰ ਵੇਖ ਕੇ ਉਹ ਆਪਣੇ ਜ਼ਿਹਨ 'ਤੇ ਜ਼ੋਰ ਦੇ ਰਿਹਾ ਸੀ, "ਮੈਂ ਜ਼ਰੂਰ ਕਿਤੇ ਇਸ ਦੇ ਗੁੱਤਾਂ ਵਾਲੀ ਕੁੜੀ ਨੂੰ ਦੇਖਿਆ ਏ।" ਉਸ ਦੇ ਦਿਲ ਸੈਲ ਕੁੜੀ ਖੁਭਦੀ ਜਾ ਰਹੀ ਸੀ। ਰਾਜ ਨੇ ਵੀ ਸਮਝਿਆ, ਸ਼ਾਇਦ ਕਾਰ ਮੇਰੇ ਲਈ ਹੀ ਖੜ੍ਹੀ ਕੀਤੀ ਹੈ। ਜਦੋਂ ਰਾਜ ਬਿਲਕੁਲ ਨੇੜੇ ਆ ਗਈ, ਪਾਲ ਨੇ ਸੁਖਾਲਿਆਂ ਹੀ ਪਛਾਣ ਲਿਆ, ਇਹ ਤਾਂ ਡਾਕਟਰ ਦੀ ਕੁੜੀ ਹੈ।

"ਮੈਂ ਕਿਹਾ, ਤੁਸੀਂ ਇਕੱਲੇ ਦੇਰ ਨਾਲ ਪਹੁੰਚੋਗੇ।" ਪਾਲ ਨੇ ਬੀਬਿਆਂ ਆਖਿਆ ਅਤੇ ਹੱਥ ਮਲਦਿਆਂ ਇਸ ਤਰ੍ਹਾਂ ਗੱਡੀ ਵੱਲ ਇਸ਼ਾਰਾ ਕੀਤਾ, ਜਿਵੇਂ ਬੈਠਣ ਲਈ ਬੇਨਤੀ ਕਰ ਰਿਹਾ ਸੀ।

"ਤੁਹਾਡੀ ਬਹੁਤ ਮਿਹਰਬਾਨੀ।" ਰਾਜ ਨੇ ਇਕ ਵਾਰ ਵੀ ਨਾਂਹ ਨਾ ਕੀਤੀ। ਸੂਟਕੇਸ ਦੇ ਭਾਰ ਨਾਲ ਉਸ ਦੀਆਂ ਬਾਹਾਂ ਟੁੱਟਣ ਵਾਲੀਆਂ ਹੋ ਗਈਆਂ ਸਨ ਤੇ ਸੈਂਡਲਾਂ ਨੇ ਉਂਗਲਾਂ ਛਿੱਲ ਦਿੱਤੀਆਂ ਸਨ। ਉਸ ਮਨ ਹੀ ਮਨ ਵਿਚ ਪਾਲ ਦੇ ਇਖ਼ਲਾਕ ਦੀ ਪ੍ਰਸੰਸਾ ਕੀਤੀ।

ਪਾਲ ਨੇ ਬਰਾਬਰ ਦੀ ਬਾਰੀ ਖੋਲ੍ਹ ਦਿੱਤੀ, ਪਰ ਰਾਜ ਨੇ ਨਿਮਰਤਾ ਨਾਲ ਕਿਹਾ।

"ਜੀ, ਮੈਂ ਪਿੱਛੇ ਹੀ ਠੀਕ ਆਂ।" ਉਹ ਪਿਛਲੀ ਬਾਰੀ ਖੋਲ੍ਹ ਕੇ ਬਹਿ ਗਈ।

ਪਾਲ ਥੋੜ੍ਹਾ ਮਾਯੂਸ ਜ਼ਰੂਰ ਹੋਇਆ, ਪਰ ਉਸ ਦਿਲ ਵਿਚ ਕਿਹਾ, 'ਚਲੋ ਠੀਕ ਹੈ।' ਗੱਡੀ ਸਟਾਰਟ ਕਰਦਿਆਂ ਉਸ ਸ਼ੀਸ਼ੇ ਵਿਚ ਰਾਜ ਨੂੰ ਤੱਕਿਆ ਉਸ ਦੀਆਂ ਅੱਖਾਂ ਵਿਚ ਮਲੋਮਲੀ ਨਸ਼ਾ ਚੜ੍ਹ ਆਇਆ।

"ਤੁਹਾਡੇ ਪਿਤਾ ਸਾਡੇ ਫੈਮਲੀ ਡਾਕਟਰ ਐ, ਤੁਹਾਨੂੰ ਪਤਾ ਹੀ ਹੋਵੇਗਾ।" ਪਾਲ ਨੇ ਇੱਕ ਵਾਰ ਮੁਸਕਾਂਦਾ ਮੂੰਹ ਪਿਛਾਂਹ ਭਵਾਇਆ, "ਉਨ੍ਹਾਂ ਨਾਲ ਸਾਡੇ ਗੂੜ੍ਹੇ ਤਅੱਲੁਕਾਤ ਐ।"

"ਜੀ।" ਰਾਜ ਹੁੰਗਾਰਾ ਭਰ ਕੇ ਰਹਿ ਗਈ, ਕਿਉਂਕਿ ਪਾਲ ਐਤਕੀਂ ਦੀ ਤੱਕਣੀ ਵਿਚ ਬਿਲਕੁਲ ਬੀਬਾ ਨਹੀਂ ਸੀ।"

"ਮੇਰੀ ਬੇਜੀ ਨੂੰ ਦਮੇ ਦੀ ਲੰਮੀ ਬਿਮਾਰੀ ਏ, ਤੇ ਡਾਕਟਰ ਜੀ ਦੂਜੇ-ਚੌਥੇ ਦਿਨ ਆਉਂਦੇ ਈ ਰਹਿੰਦੇ ਐ। ਉਨ੍ਹਾਂ ਦਾ ਸੁਭਾਅ ਹਸਮੁਖ ਤੇ ਮਿਲਣਸਾਰ ਐ।" ਪਾਲ ਝੂਠੀ ਤਾਰੀਫ਼ ਕਰ ਰਿਹਾ ਸੀ।

"ਜੀ।"

ਰਾਜ ਜਾਣ ਕੇ ਬਾਰੀ ਵਿਚ ਦੀ ਬਾਹਰ ਦੇਖਣ ਲੱਗ ਪਈ। ਇੱਕ ਬੁੱਢਾ ਹੌਂਕ ਕੇ ਰਾਹ ਵਿਚ ਦਮ ਲੈਂਦਾ ਆਪਣੇ ਪੈਰਾਂ ਨੂੰ ਘੁੱਟ ਰਿਹਾ ਸੀ। ਕਾਰ ਸਾਰੇ ਰਾਹੀਆਂ ਨੂੰ ਧੂੜ ਨਾਲ ਭਰ ਕੇ ਅੱਗੇ ਨਿਕਲ ਗਈ।

"ਲਵ ਮੈਰਿਜ ਦੇ ਤੁਸੀਂ ਕਿੰਨੇ ਕੁ ਹੱਕ 'ਚ ਹੋ?" ਪਾਲ ਨੇ ਸ਼ੀਸ਼ੇ ਵਿਚ ਤਾੜਦਿਆਂ ਅਚਾਨਕ ਕਹਿ ਦਿੱਤਾ।

ਰਾਜ ਦਾ ਚਿਹਰਾ ਹੈਰਾਨੀ ਵਿਚ ਠਿਠਕ ਗਿਆ। ਉਸ ਨੂੰ ਉੱਕੀ ਆਸ ਨਹੀਂ ਸੀ, ਪਾਲ ਐਨੀ ਖੁੱਲ੍ਹੀ ਗੱਲ ਵੀ ਕਰ ਦੇਵੇਗਾ। ਉਸ ਕੋਈ ਜਵਾਬ ਨਾ ਦਿੱਤਾ। ਪਾਲ ਨੇ ਇੱਕ ਵਾਰ ਫਿਰ ਪਿਛਾਂਹ ਤੱਕਿਆ, ਰਾਜ ਨੇ ਉਸ ਦੀ ਤੱਕਣੀ ਤੋਂ ਬੜੀ ਔਖ ਮਹਿਸੂਸ ਕੀਤੀ। ਉਸ ਨੂੰ ਜਾਪਿਆ, ਪਾਲ ਸ਼ਰੀਫ਼ ਮੁੰਡਾ ਨਹੀਂ। ਹੁਣ ਉਹ ਥੋੜ੍ਹਾ ਪਛਤਾ ਰਹੀ ਸੀ, 'ਮੈਨੂੰ ਗੱਡੀ ਵਿਚ ਨਹੀਂ ਬੈਠਣਾ ਚਾਹੀਦਾ ਸੀ।'

ਜੋਧਪੁਰ ਦੀ ਨਿਆਣੀ ਵਿਚੋਂ ਵੀਲੇ ਨੂੰ ਪੈਹਾ ਮੋੜ ਖਾ ਜਾਂਦਾ ਸੀ। ਮੋੜ ਤੋਂ ਥੋੜ੍ਹਾ ਪਿਛਾਂਹ ਹੀ ਰਾਜ ਨੇ ਕਹਿ ਦਿੱਤਾ,

"ਮੈਨੂੰ ਜੀ ਏਥੇ ਈ ਲਾਹ ਦੇਵੋ।"

"ਤੁਹਾਡੀ ਮਰਜ਼ੀ, ਮੈਂ ਤਾਂ ਘਰ ਵੀ ਛੱਡ ਆਉਂਦਾ ਆਂ।"

"ਨਹੀਂ, ਨਹੀਂ ਤੁਹਾਡੀ ਮਿਹਰਬਾਨੀ।"

ਗੱਡੀ ਰੋਕਦਿਆਂ ਪਾਲ ਨੇ ਰਾਜ ਨੂੰ ਜਤਲਾਉਣ ਲਈ ਲੰਮਾ ਹਾਉਕਾ ਲਿਆ। ਉਹ ਉਸ ਦੀਆਂ ਹਰਕਤਾਂ ਅਤੇ ਬੋਲ ਚਾਲ ਘੁੱਟ ਵੱਟ ਕੇ ਜਰਦੀ ਆਈ ਸੀ। ਹਾਉਕੇ ਦੀ ਸ਼ਰਾਰਤ ਐਨ ਗੁੰਡਿਆਂ ਵਰਗੀ ਸੀ, ਜਿਸ 'ਤੇ ਉਹ ਮਨ ਵਿਚ ਬਹੁਤ ਕੁੜ੍ਹੀ, ਪਰ ਮੂੰਹੋਂ ਕੁਝ ਨਾ ਬੋਲੀ। ਪਾਲ ਨੇ ਰਾਜ ਦੀ ਚੁੱਪ ਨੂੰ ਬਿਲਕੁਲ ਗਲਤ ਸਮਝਿਆ ਅਤੇ ਥੋੜ੍ਹੀ ਹੋਰ ਦਲੇਰੀ ਕੀਤੀ। ਗੱਡੀ ਵਿਚੋਂ ਉਤਰਦੀ ਰਾਜ ਦੇ ਹੱਥ 'ਤੇ ਹੱਥ ਧਰਦਿਆਂ ਕਿਹਾ,

"ਮੈਂ ਇਸ ਕਾਬਲ ਆਂ ਕੇ ਤੁਹਾਡੀ ਕੋਈ ਸੇਵਾ ਕਰ ਸਕਾਂ?" ਪਿਆਰ ਦੀ ਅਜੀਬ ਭੁੱਖ ਵਿਚ ਉਸ ਦਾ ਚਿਹਰਾ 'ਹਾਂ' ਦਾ ਇੰਤਜ਼ਾਰ ਕਰ ਰਿਹਾ ਸੀ।

"ਹਾਂ!" ਰਾਜ ਨੇ ਸੰਜੀਦਾ ਹੁੰਦਿਆਂ ਉੱਤਰ ਦਿੱਤਾ।

"ਸ਼ੁਕਰੀਆ!...!" ਧਾਅ ਕਰਕੇ ਪਾਲ ਦੇ ਮੂੰਹ 'ਤੇ ਥੱਪੜ ਆ ਵੱਜਾ ਤੇ ਉਸ ਦਾ ਮੂੰਹ ਲਟਕ ਗਿਆ।

ਰਾਜ ਨੇ ਥੱਲੇ ਉਤਰਦਿਆਂ ਸੂਟਕੇਸ ਭੁੰਜੇ ਖਿੱਚ ਮਾਰਿਆ ਅਤੇ ਗੱਡੀ ਦੀ ਬਾਰੀ 'ਫਟਕ' ਲਾ ਦਿੱਤੀ। ਉਸ ਦੇ ਬਿਫਰੇ ਮੂੰਹ ਤੋਂ ਸ਼ੀਹਣੀ ਵਾਂਗ ਭੇ ਆ ਰਿਹਾ ਸੀ। ਪਾਲ ਬੈਠੇ



ਦੇ ਬਿੱਲੇ ਵਾਂਗ ਲਹੂ ਭਰਿਆ ਬੈਠਾ ਸੀ, ਜਿਵੇਂ ਸ਼ਿਕਾਰ ਹੱਥ ਆਉਣ ਦੀ ਥਾਂ ਉਲਟਾ ਉਸ ਨੂੰ ਜ਼ਖ਼ਮੀ ਕਰ ਗਿਆ ਹੋਵੇ। ਕੁੜੀ ਨੇ ਤੁਰਨ ਲਈ ਕਦਮ ਪੁੱਟਿਆ ਹੀ ਸੀ ਕਿ ਪਾਲ ਦੀ ਗੁੱਸੇ ਭਰੀ ਅਵਾਜ਼ ਨੇ ਚਿਤਾਵਨੀ ਵਜੋਂ ਪੁਕਾਰਿਆ,

"ਹੱਛਾ! ਹੁਣ ਤੈਨੂੰ ਵੀ ਦੇਖਣਾ ਈ....!" ਉਸ ਰੋਹਬ ਦੇਂਦਿਆਂ ਫ਼ਿਕਰਾ ਵਿਚਕਾਰ ਛੱਡ ਦਿੱਤਾ ਅਤੇ ਖੰਦਾ ਹੋਈ ਮੋਟਰ ਸਟਾਰਟ ਕਰ ਲਈ।

ਰਾਜ ਪਿੱਠ ਭੁਆ ਕੇ ਤੁਰ ਪਈ। ਉਸ ਪਾਲ ਦੀ ਬਕਵਾਸ ਵੱਲ ਕੋਈ ਧਿਆਨ ਨਾ ਦਿੱਤਾ। ਗੱਡੀ ਦੀ ਗਰਦ ਦੂਰ ਹੋਣ 'ਤੇ ਵੀ ਉਸ ਤੱਕ ਪਹੁੰਚ ਗਈ। ਅਸਲ ਵਿਚ ਖਿਲਾਫ਼ ਹਵਾ ਗਰਦ ਨੂੰ ਉਡਾ ਲਿਆਈ ਸੀ। ਐਤਕੀਂ ਉਸ ਚੁੰਨੀ ਨਾਲ ਮੂੰਹ ਨਾ ਕਜਿਆ। ਉਸ ਦਾ ਸਿਰ ਚਕਰਾ ਰਿਹਾ ਸੀ। ਉਸ ਦਾ ਆਪਣਾ-ਆਪ ਟੁੱਟਿਆ ਪਿਆ ਸੀ।

"ਕੋਈ ਐਨਾ ਕਮੀਨਾ ਵੀ ਹੋ ਸਕਦਾ ਏ, ਸ਼ੀਅ!" ਉਸ ਸੱਜੇ ਹੱਥ ਨਾਲ ਪੁੜ-ਪੁੜੀਆਂ ਨੂੰ ਘੁੱਟ ਲਿਆ।

## ੨

ਰਾਜ ਸ਼ੌਲ ਦੀ ਬੁੱਕਲ ਮਾਰੀ ਆਪਣੇ ਪੜ੍ਹਨ ਕਮਰੇ ਵਿਚੋਂ ਵਿਹੜੇ ਵਿਚ ਨਿਕਲੀ। ਧਰਮਸ਼ਾਲਾ ਵਿਚ ਹਾਲੇ ਜਲਸਾ ਜਾਰੀ ਸੀ। 'ਟਾਈਮ ਪੀਸ' ਕਦੋਂ ਦਾ ਦਸ ਵਜਾ ਚੁੱਕਾ ਏ, ਇਹ ਐਤਕੇ ਹਾਲੇ ਜਲਸਾ ਮੁਕਾਉਣ ਵਿਚ ਈ ਨਹੀਂ ਆਉਂਦੇ। ਉਹ ਚਰਨ ਨੂੰ ਬੁਰੀ ਤਰ੍ਹਾਂ ਉਡੀਕ ਰਹੀ ਸੀ। ਲਾਊਡ ਸਪੀਕਰ ਦੀ ਅਕਾਉਣੀ ਆਵਾਜ਼ ਤੋਂ ਉਹ ਬੜੀ ਤੰਗ ਪਈ ਹੋਈ ਸੀ। ਬੋਹੜ 'ਤੇ ਸਾਹਮਣੇ ਬੰਨ੍ਹਿਆ ਸਪੀਕਰ ਤਾਂ ਉਸ ਨੂੰ ਇਉਂ ਪਰਤੀਤ ਹੁੰਦਾ ਸੀ, ਜਿਵੇਂ ਉਸ ਦੇ ਸਿਰ ਵਿਚ ਵਦਾਣਾਂ ਮਾਰ ਰਿਹਾ ਏ ਅਤੇ ਉਹ ਛੇਤੀ ਹੀ ਪਾਗਲ ਹੋ ਜਾਵੇਗੀ। ਲੋਹੜੇ ਦੀ ਬੇਕਰਾਰੀ ਵਿਚ ਉਹ ਆਪਣਾ-ਆਪ ਤੋੜ ਰਹੀ ਸੀ। ਲਾਊਡ ਸਪੀਕਰ ਬੋਲ ਰਿਹਾ ਸੀ,

"ਜਿਸ ਨਿਜ਼ਾਮ ਵਿਚ ਬਾਬਾ ਜੀ ਵਰਗੀ ਸੱਚੀ-ਸੁੱਚੀ ਤੇ ਕੁਰਬਾਨੀ ਦੀ ਪੁੰਜ ਸ਼ਖ਼ਸੀਅਤ ਨੂੰ ਰੋਲ-ਰੋਲ ਸ਼ਹੀਦ ਕੀਤਾ ਜਾ ਸਕਦਾ ਹੈ, ਉਹ ਨਜ਼ਾਮ ਕਿਸਾਨਾਂ ਮਜ਼ਦੂਰਾਂ ਨਾਲ ਕਿੰਨਾ ਕੁ ਇਨਸਾਫ਼ ਕਰ ਸਕਦਾ ਹੈ। ਦੇਸ਼ ਵਿਚ ਕਾਲ, ਗੋਲੀਆਂ ਤੇ ਜੇਲ੍ਹਾਂ ਕਿਸ ਰਫ਼ਤਾਰ ਨਾਲ ਵਧ....!"

"ਐਵੇਂ ਬਕੀ ਜਾਂਦੇ ਐ।" ਰਾਜ ਨੇ ਬੁੱਲ੍ਹ ਚੜ੍ਹਾ ਕੇ ਧਿਆਨ ਫੇਰ ਲਿਆ।

ਉਹ ਕੁਝ ਸਮਾਂ ਕਾਹਲੇ ਪੈ ਰਹੇ ਜਜ਼ਬਾਤ ਵਿਚ ਧੜਕਦੀ, ਚਰਨ ਦੇ ਖਿਆਲਾਂ ਵਿਚ ਉਲਝੀ ਰਹੀ। ਇੱਕ ਜ਼ੋਰਦਾਰ ਨਾਅਰਾ ਫਿਰ ਗੂੰਜ ਪਿਆ,

"ਬਾਬਾ ਕਰਮ ਸਿੰਘ... ਜ਼ਿੰਦਾ...ਬਾਦ!" "ਹੁਣ ਸਾਥੀਓ ਕਾਮਰੇਡ ਚਰਨ ਦੀ ਆਖਰੀ ਕਵਿਤਾ ਹੋਵੇਗੀ।" ਓਦੋਂ ਹੀ ਤਾੜੀਆਂ ਵੱਜ ਗਈਆਂ ਤੇ ਫੇਰ ਜਲਸੇ ਦੀ ਕਾਰਵਾਈ ਖ਼ਤਮ ਕੀਤੀ ਜਾਵੇਗੀ। ਹਾਂ, ਬਈ ਕਾਮਰੇਡ ਚਰਨ!"

ਚਰਨ ਦੀ ਆਖਰੀ ਕਵਿਤਾ ਦੀ ਅਨਾਊਂਸਮੈਂਟ ਸੁਣ ਕੇ ਰਾਜ ਇਕਦਮ ਖਿੜ੍ਹ ਗਈ ਅਤੇ ਕਮਰੇ ਦੇ ਦਰਵਾਜ਼ੇ ਵਿਚ ਖਲੋ ਕੇ ਉਸ ਆਪਣੇ ਕੰਨ ਲਾਊਡ ਸਪੀਕਰ ਵੱਲ ਚੁੱਕ

ਲਏ, ਜਿਹੜਾ ਹੁਣੇ ਉਸ ਦੇ ਸਿਰ ਵਿਚ ਵਦਾਣਾਂ ਮਾਰ ਰਿਹਾ ਸੀ। ਥੋੜ੍ਹੇ ਸਮੇਂ ਪਿੱਛੋਂ ਕੋਈ ਲਾਊਡ ਸਪੀਕਰ ਵਿਚ ਘੰਗੂਰ ਕੇ ਗਲਾ ਸਾਫ਼ ਕਰ ਰਿਹਾ ਸੀ।

'ਨਜ਼ਮ ਤੋਂ ਪਹਿਲਾਂ ਇੱਕ ਸ਼ੇਅਰ ਅਰਜ਼ ਹੈ।' ਅਵਾਜ਼ ਆਈ।

"ਹਾਂ ਬਕੋ ਜੀ।" ਰਾਜ ਬਹੁਤ ਮਚਲੀ ਹੋਈ ਸੀ।

'ਜਾਣ ਵਾਲੇ ਅਸਾਂ ਪਿੜ ਜੀਵਨ ਦਾ, ਰੰਗ ਸੁਹਾਗ ਦੇ ਰੰਗਣਾ।

ਕਿਰਤ ਕਲਾ ਦਾ ਜੋਸ਼ ਉਭਰਿਆ, ਧੜਕ ਰਿਹਾ ਲਹੂ ਸੰਘਣਾ।'

ਰਾਜ ਨੇ ਚਰਨ ਦੀ ਮਿੱਠੀਆਂ ਲਟਕਾਂ ਲੈਂਦੀ ਅਵਾਜ਼ ਪਛਾਣ ਲਈ, ਜਿਸ ਉਸ ਦੇ ਅੰਗ-ਅੰਗ ਨੂੰ ਚਿਰ ਤੋਂ ਰਸਾ ਦਿੱਤਾ ਸੀ। ਚਰਨ ਨੇ ਆਪਣਾ ਗਲਾ ਖੰਘ ਕੇ ਇੱਕ ਵਾਰ ਮੁੜ ਸਾਫ਼ ਕੀਤਾ।

"ਸ੍ਰੀ ਮਾਨ ਜੀ, ਸੰਘ 'ਚ ਕੁਝ ਅੜਿਆ ਏ?" ਰਾਜ ਤੋਂ ਟੋਕ ਮਾਰਨੋਂ ਨਾ ਰਿਹਾ ਗਿਆ।

ਚਰਨ ਕਵਿਤਾ ਗਾਉਣ ਲੱਗਾ :-

'ਮੰਜ਼ਲ ਨੇੜੇ ਹੈ ਤੇਰੀ, ਕਦਮ ਕੁਝ ਤੇਜ਼ ਕਰ ਦੇ ਹੁਣ,
ਜ਼ਮਾਨਾ ਇਨਕਲਾਬਾਂ ਦਾ, ਕਲਗੀਆਂ ਤਾਜ ਸੜਦੇ ਹੁਣ।
ਮੇਲੇ ਬਰਸੀਆਂ ਹੁੰਦੇ ਨੇ, ਜਿਸ ਥਾਂ 'ਤੇ, ਸ਼ਹੀਦਾਂ ਦੇ,
ਕਰਕੇ ਪਰਨ ਸੂਲੀ 'ਤੇ, ਕਈ ਮਨਸੂਰ ਚੜ੍ਹਦੇ ਹੁਣ।
ਤਮਾਸ਼ਾ ਦੇਖ ਕੇ ਹਸਦੀ ਏ; ਅੱਜ ਤਾਰੀਖ਼ ਲੋਕਾਂ ਦੀ,
ਤੇਲੀ ਝੀਰ ਮੋਚੀ ਜਾਤ, ਸ਼ਾਹਾਂ ਨਾਲ ਲੜਦੇ ਹੁਣ।
ਫ਼ਤਹਿ ਤੇਰੀ ਕਿਸਾਨਾ ਹੈ, ਸਮਾਂ ਲਲਕਾਰ ਕੇ ਆਖੇ,
ਹਥੌੜਾ ਮਾਰ ਮਜ਼ਦੂਰਾ, ਜੰਜ਼ੀਰਾਂ ਤੋੜ ਧਰ ਦੇ ਹੁਣ।

ਲਗਾਤਾਰ ਤਾੜੀਆਂ ਅਤੇ ਨਾਅਰਿਆਂ ਨਾਲ ਜਲਸਾ ਖ਼ਤਮ ਹੋ ਗਿਆ। ਰਾਜ ਆਪਣੇ ਮੰਜੇ 'ਤੇ ਆ ਡਿੱਗੀ। ਫਿਰ ਉਹ ਲੈਂਪ ਦੀ ਬੱਤੀ ਉੱਚੀ ਕਰਕੇ ਕੱਪੜੇ ਵੇਖਣ ਲੱਗ ਪਈ, ਜਿਹੜੇ ਉਹ ਚਰਨ ਵਾਸਤੇ ਸ਼ਹਿਰੋਂ ਲੈ ਕੇ ਆਈ ਸੀ।

"ਐਸ ਕਮੀਜ਼ ਨਾਲ ਜਦੋਂ ਆਹ ਪੈਂਟ ਪਾਈ, ਚਰਨ... ਹਾਂ ਬੱਸ ਕੰਵਰ ਲੱਗੇਗਾ।" ਉਸ ਹੇਠਲਾ ਬੁੱਲ੍ਹ ਦੰਦਾਂ ਹੇਠਾਂ ਨੱਪ ਲਿਆ ਅਤੇ ਅੱਖਾਂ ਮੀਟਦਿਆਂ ਆਪਣਾ ਸਿਰ ਮੰਜੇ 'ਤੇ ਸੁੱਟ ਦਿੱਤਾ। ਇੱਕ ਵਾਰ ਹੀ ਧੁੜਧੜੀ ਲੈਂਦਿਆਂ ਉਸ ਕਮੀਜ਼ ਅਤੇ ਪੈਂਟ ਨੂੰ ਹਿੱਕ 'ਤੇ ਘੁੱਟ ਲਿਆ, ਚਰਨ ਜਾਣਦਾ ਹੈ, ਮੈਂ ਉਸ ਨੂੰ ਐਨਾ ਪਿਆਰ ਕਰਦੀ ਆਂ?" ਰਾਜ ਨਹੀਂ ਸੀ ਜਾਣਦੀ, ਕੋਈ ਵੀ ਹੁਸਨ ਜਾਂ ਕਮਲਾ ਪਿਆਰ ਬੰਧਨਾਂ ਭਰੇ ਸਮਾਜ ਵਿਚ ਕਦੇ ਜ਼ਿੰਦਗੀ ਦਾ ਵਿਸ਼ਵਾਸੀ ਨਹੀਂ ਹੋ ਸਕਦਾ। ਰਾਜ ਦੀ ਯਾਦ-ਬੇੜੀ ਆਸ਼ਾ ਲਹਿਰਾਂ ਵਿਚ ਤਰ ਰਹੀ ਸੀ। ਅਮੋੜ ਵਲਵਲੇ ਉਸ ਨੂੰ ਪਿਆਰ ਦੇ ਡੂੰਘੇ ਸਾਗਰ ਵੱਲ ਧੱਕੀ ਜਾ ਰਹੇ ਸਨ। ਉਹ ਇਸ ਅਵਸਥਾ ਵਿਚ ਮਦਹੋਸ਼ ਸੀ ਕਿ ਚਰਨ ਉਸ ਦੇ ਨਾਲ ਹੈ। ਕੋਈ ਝੱਖੜ ਨਹੀਂ, ਤੂਫ਼ਾਨ ਨਹੀਂ, ਇੱਕੋ ਦੁੱਧ ਚਾਨਣੀ ਸਾਰੇ ਮਚਲੇ ਅੰਗਾਂ ਨੂੰ ਸ਼ਰਾਬੀ ਬਣਾ ਰਹੀ ਹੈ।



## ੩

'ਤੜਕ।' ਬਾਹਰ ਬਾਗੀ ਦੀ ਟੀਨ 'ਤੇ ਇੱਕ ਕੰਕਰ ਆ ਵੱਜੀ। ਰਾਜ ਦੇ ਚਿਹਰੇ 'ਤੇ ਨਵੇਂ ਰੂਪ ਦਾ ਪਰਵਾਰ ਪੈ ਗਿਆ। ਰਾਤ ਸ਼ੰਕਾਂ ਨੂੰ ਪੂਰਨ ਰੋਸ਼ਨੀ ਨੇ ਨਿੱਸਲ ਕਰ ਦਿੱਤਾ। ਉਸ ਦੀ ਬੇਚਾਲ ਭਟਕਦੀ ਕਿਸ਼ਤੀ ਦਾ ਕਿਨਾਰਾ ਆ ਗਿਆ ਸੀ। ਉਸ ਲੈਂਪ ਨੂੰ ਜਾਣ ਕੇ ਫੂਕ ਨਾ ਮਾਰੀ। ਰਬੜ ਦੇ ਫਲੀਟ ਪਾ ਕੇ ਉਹ ਨਿਆਈਂ ਵਾਲੇ ਬਾਰ ਵਿਚ ਦੀ ਬਾਹਰ ਆ ਗਈ। ਉਹ ਪਤੰਗ ਵਾਂਗ ਖਿੱਚੀ ਜਾ ਰਹੀ ਸੀ। ਉਸ ਦੇ ਪੈਰਾਂ ਹੇਠ ਧਰਤੀ ਮਖ਼ਮਲ ਬਣੀ ਹੋਈ ਸੀ। ਚਰਨ ਉਸ ਨੂੰ ਖੂਹ ਦੀ ਪਹੀ ਵਿਚਕਾਰ ਹੀ ਆ ਮਿਲਿਆ। ਰਾਜ ਨੂੰ ਪਿਆਰ ਬੁਰੀ ਤਰ੍ਹਾਂ ਚੜ੍ਹਿਆ ਹੋਇਆ ਸੀ। ਉਸ ਚਰਨ ਨੂੰ ਕੁਝ ਆਖਣ ਤੋਂ ਪਹਿਲਾਂ ਜ਼ੋਰ ਦੀ ਧੱਕਾ ਦੇ ਦਿੱਤਾ। ਵਿਜਰ ਭੋਲ ਖਲੋਤੇ ਚਰਨ ਦੇ ਪੈਰ ਉਖੜ ਗਏ। ਚਰਨ ਦਾ ਹਾਸਾ ਨਿਕਲਣੋਂ ਨਾ ਰਹਿ ਸਕਿਆ। ਅਸਲ ਵਿਚ ਖੁਸ਼ੀ ਨੇ ਦੋਵਾਂ ਨੂੰ ਲਰਜ਼ਾ ਦਿੱਤਾ ਸੀ।

"ਆ ਗਿਆ ਏਂ?" ਰਾਜ ਦੇ ਆਖਣ ਢੰਗ ਵਿਚ ਦੇਰੀ ਦਾ ਗਿਲਾ ਨਹੋਰਾ ਬਣਿਆ ਹੋਇਆ ਸੀ।

"ਜੀ ਨਹੀਂ।" ਚਰਨ ਦੇ ਦੰਦ ਜਬਤ ਵਿਚ ਪਾਲ ਦੀ ਪਾਲ ਹੱਸ ਰਹੇ ਸਨ।

"ਇਹ ਜੀ ਜੀ ਕੀ?" ਰਾਜ ਥੋੜ੍ਹੀ ਛਿੱਥੀ ਪੈ ਗਈ।

"ਇਹ ਈ ਈ ਕੀ...।" ਚਰਨ ਨੇ ਉਸ ਨੂੰ ਹੋਰ ਚਿੜਾ ਦਿੱਤਾ। ਉਹ ਦੋਵੇਂ ਹੱਸ ਪਏ। ਦੂਰੋਂ ਥੇਰੀ ਦੇ ਦਰਖ਼ਤ ਤੋਂ ਦੋ ਚੁਗਲਾਂ ਦੇ ਚੁਲਿਆਉਣ ਦੀ ਅਵਾਜ਼ ਆਈ। ਚਰਨ ਨੇ ਚੁਫੇਰੇ ਤੇਜ਼ ਨਜ਼ਰਾਂ ਨਾਲ ਵੇਖਿਆ। ਕੋਈ ਨਹੀਂ ਸੀ, ਜਿਹੜਾ ਉਨ੍ਹਾਂ ਨੂੰ ਵੇਖਦਾ। ਕਦੇ ਕਿਸੇ ਕੁੱਤੇ ਦੇ ਭੌਂਕਣ ਦੀ ਅਵਾਜ਼ ਪਿੰਡ ਵੱਲੋਂ ਸੁਣ ਪੈਂਦੀ।

"ਇਸ ਪਾਸੇ ਕਿਸੇ ਦੇ ਆਉਣ ਦਾ ਕੋਈ ਡਰ ਨਹੀਂ?" ਰਾਜ ਦਾ ਹੱਥ ਫੜ ਕੇ ਤੁਰਦਿਆਂ ਚਰਨ ਨੇ ਆਖਿਆ,

"ਅਸੀਂ ਔਹ ਕਿੱਕਰ ਦੀ ਛਾਵੇਂ ਹੋ ਜਾਈਏ।" ਉਹ ਦੋਵੇਂ ਚਾਨਣੀ ਚੀਰਦੇ ਕਿੱਕਰ ਦੀ ਛਾਵੇਂ ਚਲੇ ਗਏ। ਦੋਵੇਂ ਖੂਹ ਦੇ ਖਾਲ ਦੀ ਵੱਟ 'ਤੇ ਘਾਹ ਵੇਖ ਕੇ ਬਹਿ ਗਏ।

"ਅੱਜ ਫਿਰ ਪਰਨ ਕਰ-ਕਰ ਕੇ ਮਨਸੂਰ ਖ਼ੂਬ ਸੂਲੀ ਚੜ੍ਹੇ।"

ਚਰਨ ਸਮਝ ਗਿਆ ਕਿ ਰਾਜ ਉਸ ਨੂੰ ਕਵਿਤਾ ਦੇ ਸਬੰਧ ਵਿਚ ਛੇੜ ਰਹੀ ਹੈ।

"ਸਮਾਂ ਦੱਸੇਗਾ।" ਰਾਜ ਦਾ ਮਖੌਲ ਚਰਨ ਦੀ ਗੰਭੀਰਤਾ ਵਿਚ ਡੁੱਬ ਕੇ ਰਹਿ ਗਿਆ। ਕਣਕ ਦੇ ਸਿੱਟਿਆਂ ਵਿਚੋਂ ਦੁੱਧ ਭਰੀ ਸੁਗੰਧ ਆ ਰਹੀ ਸੀ। ਰਾਜ ਨੇ ਆਪਣਾ ਧਿਆਨ ਬਦਲ ਲਿਆ। ਚਰਨ ਦੇ ਨਿੱਕੇ ਜਿਹੇ ਉੱਤਰ ਨੇ ਉਸ ਦੇ ਚੜ੍ਹੇ ਦਿਮਾਗ ਦੇ ਸਾਰੇ ਨਾਕੇ ਬੰਦ ਕਰ ਦਿੱਤੇ। ਇੱਕ ਮਿੰਟ ਦੀ ਚੁੱਪ ਪਿੱਛੋਂ ਉਸ ਚਰਨ ਨੂੰ ਕੱਪੜੇ ਫੜਾਂਦਿਆਂ ਕਿਹਾ,

"ਆਹ ਲਓ।"

"ਕੀ?" ਚਰਨ ਨੇ ਕੱਪੜਿਆਂ 'ਤੇ ਹੱਥ ਫੇਰਿਆ। ਕੂਲੀ ਰੇਸ਼ਮੀ 'ਤੇ ਉਸ ਦੀਆਂ ਉਂਗਲਾਂ ਤਿਲਕ-ਤਿਲਕ ਜਾਂਦੀਆਂ ਸਨ।

"ਏਨ੍ਹਾਂ ਕੱਪੜਿਆਂ ਨੂੰ ਕੀ ਕਰਾਂ?" ਉਸ ਹੱਸਦੀਆਂ ਅੱਖਾਂ ਰਾਜ ਦੇ ਚਿਹਰੇ 'ਤੇ ਗੱਡ ਦਿੱਤੀਆਂ। ਰਾਜ ਨੂੰ ਜਾਪਿਆ, ਚਰਨ ਜਾਣ ਬੁੱਝ ਕੇ ਉਸ ਨੂੰ ਚਿੜਾ ਰਿਹਾ ਹੈ। ਉਸ ਦਾ ਅੰਦਰ ਇੱਕ ਚੋਭ ਵਿਚ ਦੁਖ ਗਿਆ, ਸਤ ਉੱਠਿਆ।

"ਪਾੜ ਦਿਓ।" ਗੁੱਸੇ ਅਤੇ ਤਲਖੀ ਨੇ ਉਸ ਦਾ ਮੂੰਹ ਦੂਜੇ ਪਾਸੇ ਫੇਰ ਦਿੱਤਾ। ਉਸ ਦੇ ਬੁੱਲ੍ਹ ਫਰਕ ਗਏ ਤੇ ਅੱਖਾਂ ਅੱਥਰੂਆਂ ਨਾਲ ਭਰ ਗਈਆਂ।

"ਰਾਜ!" ਚਰਨ ਦੀ ਅਵਾਜ਼ ਵਿਚ ਮਰਦ ਦੀ ਸਦਾ ਸੱਜਰੀ ਤਾਂਘ ਕਲਵਲ ਕੇ ਉੱਠੀ। ਰਾਜ ਦੂਜੇ ਬੰਨੇ ਨਾ ਮੂੰਹ ਰੱਖ ਸਕੀ। ਉਸ ਰੁਮਾਲ ਫੇਰ ਕੇ ਹੰਝੂ ਪੂੰਝ ਸੁੱਟੇ।

"ਤੂੰ ਰੋਂਦੀ ਏਂ?" ਚਰਨ ਦਾ ਆਪਦਾ-ਆਪ ਪਿਆਰ-ਪਿਆਰ ਹੋਇਆ ਪਿਆ ਸੀ।

"ਜਦੋਂ ਕੋਈ ਰੁਆਉਣ ਵਾਲੀਆਂ ਗੱਲਾਂ ਕਰੇ, ਫੇਰ...!" ਲੰਮੇ ਹਾਉਕੇ ਕਾਰਨ ਉਸ ਗੱਲ ਅਧੂਰੀ ਛੱਡ ਦਿੱਤੀ।

ਚਰਨ ਸੋਚਣ ਲਈ ਮਜਬੂਰ ਹੋ ਗਿਆ। ਉਹ ਰਾਜ ਦੇ ਦਿੱਤੇ ਕੱਪੜੇ ਲੈਣ ਲਈ ਉੱਕਾ ਤਿਆਰ ਨਹੀਂ ਸੀ। ਉਸ ਦੇ ਸਵੈਮਾਨ ਨੂੰ ਇੱਕ ਤਰ੍ਹਾਂ ਸੱਟ ਵੱਜਦੀ ਸੀ। ਉਸ ਖਿਆਲ ਕੀਤਾ, 'ਰਾਜ ਦਾ ਜਜ਼ਬਾਤੀ ਮਨ ਅਤੇ ਤਾਂਘਦੀਆਂ ਅੱਖਾਂ ਉਸ ਨੂੰ ਭੜਕੀਲੇ ਕੱਪੜਿਆਂ ਵਿਚ ਬਣਿਆ-ਤਣਿਆ ਵੇਖਣਾ ਚਾਹੁੰਦੀਆਂ ਹਨ। ਪਰ ਇਹ ਬੇਸਮਝੀ ਇੱਕ ਕਿਸਾਨ ਵਰਕਰ ਨੂੰ ਨਹੀਂ ਸੋਭਦੀ। ਸ਼ਾਇਦ ਉਸ ਮੇਰੀ ਮਾਲੀ ਕਮਜ਼ੋਰੀ ਵੀ ਅਨੁਭਵ ਕੀਤੀ ਹੋਵੇ। ਪਰ ਜੇ ਹੁਣ ਮੈਂ ਕੱਪੜੇ ਮੋੜ ਦੇਵਾਂ, ਇਸ ਦਾ ਦਿਲ ਬੜਾ ਖਰਾਬ ਹੋਵੇਗਾ। ਭਾਵੇਂ ਰਾਜ ਇਸ ਤੋਹਫ਼ੇ ਨੂੰ ਮਾਮੂਲੀ ਗੱਲ ਸਮਝਦੀ ਏ; ਪਰ....।' ਉਹ ਮਨ ਹੀ ਮਨ ਵਿਚ ਸਿਰ ਫੇਰ ਗਿਆ।

"ਦੇਖ ਰਾਜ!....।" ਉਹ ਉਸ ਦਾ ਮੋਢਾ ਹਿਲਾ ਕੇ ਰਹਿ ਗਿਆ।

"ਆਖ ਕਿਉਂ ਨਹੀਂ ਦਿੰਦੇ, 'ਮੈਂ ਨਹੀਂ ਲੈ ਸਕਦਾ।'" ਰਾਜ ਦਾ ਮੂੰਹ ਰੋਂਦੀ ਤੇਜ਼ੀ ਨਾਲ ਸਲ੍ਹਾਬਿਆ ਹੋਇਆ ਸੀ। ਉਸ ਦੇ ਅੰਦਰ ਇੱਕ ਲਰਜ਼ਾ ਸ਼ੱਕਾਂ ਨੂੰ ਉਛਾਲਾ ਦੇ ਗਿਆ ਸੀ, 'ਚਰਨ ਨੂੰ ਆਪਣੀ ਨਹੀਂ, ਓਪਰੀ ਸਮਝਦਾ ਏ।'

"ਰਾਜ, ਇਹ ਗੱਲ ਬਿਲਕੁਲ ਨਹੀਂ। ਤੇਰੀ ਖੁਸ਼ੀ ਲਈ ਮੈਂ ਕੱਪੜੇ ਰੱਖ ਲੈਂਦਾ ਆਂ, ਪਰ ਪਹਿਨ ਨਹੀਂ ਸਕਦਾ।"

"ਕਿਉਂ?" ਰਾਜ ਨੂੰ ਇਉਂ ਪ੍ਰਤੀਤ ਹੋਇਆ, ਜਿਵੇਂ ਸਾਫ਼ ਚਾਨਣੀ ਵਿਚ ਉਸ ਦੇ ਵੇਖਦਿਆਂ-ਵੇਖਦਿਆਂ ਧੁੰਦ ਫੈਲ ਗਈ।

"ਐਨ੍ਹਾਂ ਕੱਪੜਿਆਂ ਨਾਲ ਮੈਂ ਕਿਸਾਨ ਵਰਕਰ ਨਹੀਂ, ਬਿਸਵੇਦਾਰ ਦਿੱਸਾਂਗਾ। ਲੋਕ ਉਂਗਲਾਂ ਕਰਨਗੇ ਤੇ ਮੇਰੇ ਸਾਥੀ ਮਖੌਲ।" ਚਰਨ ਅੰਦਰੋਂ ਪ੍ਰਸੰਨ ਸੀ ਕਿ ਉਸ ਨੂੰ ਛੁਟਕਾਰੇ ਦਾ ਰਾਹ ਮਿਲ ਗਿਆ।

"ਤੂੰ ਲੋਕਾਂ ਤੋਂ ਵੀ ਡਰਦਾ ਏਂ?" ਰਾਜ ਪੁੱਜ ਕੇ ਹੈਰਾਨ ਸੀ।

"ਡਰਦਾ ਨਹੀਂ, ਸਵਾਲ ਉਨ੍ਹਾਂ ਨੂੰ ਨਾਲ ਲੈਣ ਤੇ ਬਦਲਣ ਦਾ ਏ। ਬਦਲਿਆ ਲੋਕਾਂ ਨੂੰ ਉਨ੍ਹਾਂ ਦੇ ਸਾਥ ਬਣ ਕੇ ਹੀ ਜਾ ਸਕਦਾ ਏ।" ਉਹ ਰਾਜ ਨੂੰ ਸਿਧਾਂਤਕ ਗੱਲਾਂ ਨਾਲ ਰੋਲ ਦੇਣਾ ਚਾਹੁੰਦਾ ਸੀ।



"ਮੈਨੂੰ ਬਹੁਤੀਆਂ ਗੱਲਾਂ ਨਹੀਂ ਆਉਂਦੀਆਂ, ਇਹ ਕੱਪੜੇ ਪਾਉਣੇ ਹੋਣਗੇ।" ਰਾਜ ਦਾ ਪਿਆਰ-ਰੋਹਬ ਜਾਗ ਪਿਆ। "ਜਦੋਂ ਸਰਦਾਰਾਂ ਨਾਲ ਯਾਰੀਆਂ ਸਨ, ਓਦੋਂ ਤਾਂ ਧੌਣ ਨਹੀਂ ਮੁੜਦੀ ਸੀ।" ਕੁੜੀ ਨੇ ਉਸ ਦੇ ਗਿੱਟੇ ਠੋਕ ਦਿੱਤੇ।

ਚਰਨ ਕਿਸੇ ਤੋਂ 'ਸਰਦਾਰਾਂ ਦਾ ਯਾਰ' ਸੁਣ ਕੇ ਬੜਾ ਔਖਾ ਹੋ ਜਾਂਦਾ ਸੀ। ਪਰ ਹੁਣ ਉਹ ਇਸ ਯਾਰੀ ਦੀ ਮੇਲ ਨੂੰ ਕੰਮ ਦੇ ਸਾਬਣ ਵਿਚ ਘਚੋਲ ਦੇਣਾ ਚਾਹੁੰਦਾ ਸੀ।

"ਓਦੋਂ ਮੈਂ ਹਵਾਈ ਘੋੜੇ ਸਵਾਰ ਸੀ।"

"ਤੇ ਅੱਜ...।" ਉਹ ਕਹਿਣਾ ਚਾਹੁੰਦੀ ਸੀ, ਮਲੰਗਾਂ ਨਾਲ ਮਿਲ ਕੇ ਪੰਜੀਸ਼ਨ ਮਾਰ ਲਈ ਏ?

"ਦਿਲ-ਦਿਮਾਗ਼ ਵਿਚ ਠੋਸ ਹਕੀਕਤ ਦੀਆਂ ਰੇਖਾਂ, ਖੇਤਾਂ ਦੇ ਸਿਆੜਾਂ ਵਾਂਗ ਉੱਭਰ ਆਈਆਂ ਏ?"

"ਫਿਰ ਕੀ ਹੋਊ?" ਰਾਜ ਦਾ ਅਵਿਸ਼ਵਾਸ ਵਿਚ ਹਾਸਾ ਰੋਕਿਆ ਹੋਇਆ ਸੀ।

"ਫਿਰ ਉਹ ਲੋਕ, ਜਿਨ੍ਹਾਂ ਨੂੰ ਤੂੰ ਦਿਲ ਵਿਚ ਜੁੱਲੀ-ਚੁੱਕ ਸਮਝਦੀ ਏਂ ਤੇ ਮੇਰਾ ਮਨ ਰੱਖਣ ਲਈ ਆਖਦੀ ਨਹੀਂ, ਇਸ ਧਰਤੀ ਦੇ ਮਾਲਕ ਹੋਣਗੇ।" ਉਸ ਖੱਬੇ ਹੱਥ ਨਾਲ ਖੇਤਾਂ ਦੀਆਂ ਪੈਲੀਆਂ ਵੱਲ ਇਸ਼ਾਰਾ ਕੀਤਾ ਅਤੇ ਸੱਜੇ ਹੱਥ ਨਾਲ ਰਾਜ ਦਾ ਹੱਥ ਘੁੱਟ ਕੇ ਨਸ਼ਈਆਂ ਵਾਂਗ ਕਿਹਾ, "ਤੇ ਇਸ ਜ਼ਿੰਦਗੀ ਦੇ ਸਰਦਾਰ ਹੋਣਗੇ।"

"ਏ ਸਰਦਾਰ ਜੀ! ਅੱਜ ਤਾਂ ਹਵਾਈ ਘੋੜੇ ਤੋਂ ਲਹਿ ਪਵੋ।" ਰਾਜ ਦਾ ਮਲੋ ਮਲੀ ਹਾਸਾ ਨਿਕਲ ਗਿਆ ਤੇ ਚਰਨ ਵੀ ਮੁਸਕਾਉਣੋਂ ਨਾ ਰਹਿ ਸਕਿਆ।

"ਤੂੰ ਸਰੀਰ ਦੀ ਭਾਵੇਂ ਕੱਲ੍ਹ ਨੂੰ ਡਾਕਟਰ ਬਣ ਜਾਵੇਂ, ਪਰ ਸਮਾਜੀ ਸੂਝ ਵੱਲੋਂ ਜ਼ੀਰੋ ਰਹੇਂਗੀ।"

"ਇਹ ਆਪਣੀ ਸਮਾਜੀ ਸੂਝ ਰੱਖੋ ਪਲੇ, ਮੈਨੂੰ ਚਿੱਠੀਆਂ 'ਚ ਖੁਸ਼ਕੀ ਤੋਂ ਮਾਫ਼ ਕਰਿਆ ਕਰੋ ਤੇ ਮਲੰਗ ਪਾਰਟੀ ਬਾਰੇ ਕੁਝ ਨਾ ਲਿਖਿਆ ਕਰੋ। ਮੈਂ ਬਸ ਤੁਹਾਨੂੰ ਪਿਆਰ ਕਰਦੀ ਆਂ, ਨਥਿੰਗ ਐਲਸ" ਉਹ ਉਸ ਦੇ ਮੂੰਹ ਵੱਲ ਦੇਖਣ ਲੱਗ ਪਈ। "ਆਹ ਤੇਰੇ ਦੀਦੇ, ਆਹ ਤੇਰੇ ਬੋਲ।"

ਚਰਨ ਨੇ ਲੰਮਾ ਸਾਹ ਭਰਿਆ।

"ਜੇ ਮੈਨੂੰ ਪਤਾ ਹੁੰਦਾ...!" ਉਹ ਕਹਿੰਦੀ-ਕਹਿੰਦੀ ਹਉਕਾ ਭਰ ਕੇ ਰਹਿ ਗਈ।

"ਤੂੰ ਮਲੰਗਾਂ 'ਚ ਰਲ ਜਾਣਾ ਏ... ਕਦੇ ਪਿਆਰ ਨਾ ਪਾਉਂਦੀ।" ਚਰਨ ਦੇ ਅੰਦਰ ਮੁਸਕਾਣ ਧੜਕ ਰਹੀ ਸੀ ਅਤੇ ਬਾਹਰ ਮਸੋਸੀ ਵੱਟੀ ਹੋਈ ਸੀ।

"ਜੀ ਕਰਦਾ ਏ ਪੋਰੀ-ਪੋਰੀ ਭੰਨ੍ਹ ਸੁੱਟਾਂ।" ਰਾਜ ਨੇ ਚਰਨ ਦੇ ਮੋਰਾਂ 'ਚ ਮੁੱਕੀ ਮਾਰੀ, "ਫੇਰ ਤੂੰ ਰੋਵੇਂ, ਰੋਵੇਂ।"

"ਤੇ ਫਿਰ ਤੂੰ ਵਰਾਵੇਂ ਨਾ?" ਚਰਨ ਦੀਆਂ ਅੱਖਾਂ ਵਿਚ ਅਮੋੜ ਨਸ਼ਾ ਸੀ। ਜੇ ਉਸ ਵੇਲੇ ਰਾਜ ਪੂਰੇ ਧਿਆਨ ਨਾਲ ਵੇਖਦੀ, ਆਪੇ 'ਤੇ ਕਾਬੂ ਨਾ ਰੱਖ ਸਕਦੀ।

"ਮੈਂ ਤੇਰੇ ਵਾਂਗ ਪੱਥਰ ਨਹੀਂ।"

"ਤੇਰੀ ਖੁਸ਼ੀ ਲਈ ਮੈਂ ਹਜ਼ਾਰ ਵਾਰ ਰੋ ਸਕਦਾ ਆਂ।" ਫਿਰ ਉਸ ਦਾ ਮਨ ਜਾਣਣ

ਲਈ ਪੁੱਛਿਆ, "ਜੇ ਤੂੰ ਚਾਹੁੰਦੀ ਏਂ, ਮੈਂ ਪਾਲ ਹੁਰਾਂ ਨਾਲ ਫਿਰ ਯਾਰੀ ਗੰਢ ਲੈਂਦਾ ਆਂ।" ਚਰਨ ਨੂੰ ਜਾਗੀਰਦਾਰਾਂ ਦੀ ਬੈਠਕ ਵਿਚ ਸੱਦ ਕੇ ਥਾਣੇਦਾਰ ਦੇ ਸਾਕ ਦੇਣ ਦੀ ਪੇਸ਼ਕਸ਼ ਚੇਤੇ ਆ ਗਈ।

"ਨਾਂਹ।" ਉਹ ਇੱਕ ਵਾਰ ਹੀ ਕਹਿ ਗਈ। ਚਰਨ ਹੈਰਾਨੀ ਵਿਚ ਮੁਸਕਰਾ ਪਿਆ। ਰਾਜ ਨੂੰ ਪਰਸੋਂ ਆਥਣ ਵਾਲੀ ਘਟਨਾ ਯਾਦ ਆ ਗਈ, ਉਸ ਸੁਭਾਵਕ ਆਪਣਾ ਹੱਥ ਚਰਨ ਦੇ ਹੱਥ ਵਿਚੋਂ ਖਿੱਚ ਲਿਆ। ਉਸ ਖਿਆਲ ਕੀਤਾ, ਪਾਲ ਦੀ ਕਰਤੂਤ ਚਰਨ ਨੂੰ ਦੱਸ ਦੇਵਾਂ, ਪਰ ਉਸ ਗੱਲ ਨੂੰ ਹਜ਼ਮ ਕਰ ਜਾਣਾ ਹੀ ਠੀਕ ਸਮਝਿਆ। ਮਨ ਹੀ ਮਨ ਵਿਚ ਉਹ ਪਾਲ ਨੂੰ ਬੁਰਾ-ਭਲਾ ਆਖਣ ਲੱਗ ਪਈ।

"ਰਾਜ ਮੇਰਾ ਮੰਗਣਾ ਹੁੰਦਾ ਸੀ।" ਚਰਨ ਨੇ ਰਾਜ ਨੂੰ ਚਿੜਾਉਣ ਲਈ ਕਿਹਾ।

"ਹੂੰ।" ਭਾਵਾਂ 'ਚ ਉਲਝੀ ਰਾਜ ਨੇ ਕੁਝ ਨਹੀਂ ਸੁਣਿਆ ਸੀ।

"ਮੇਰਾ ਮੰਗਣਾ ਹੁੰਦਾ ਏ, ਕਰਵਾ ਲਵਾਂ?"

"ਰੋਕਿਆ ਕੀਹਨੇ ਐ?"

"ਤੇਰੇ ਬੂਥੇ ਨੇ।" ਉਨ੍ਹਾਂ ਦੋਵਾਂ ਦਾ ਹਾਸਾ ਪਿਆਰ ਸਾਗਰ ਵਿਚ ਲਹਿਰਾਂ ਛਣ ਗਿਆ।

"ਚੰਨੇ, ਮਾਰ ਦਿਆਂਗੀ, ਜੇ ਮੈਂ ਕੋਈ ਗੱਲ ਵੀ ਸੁਣੀ ਤਾਂ।"

"ਤਾਂ ਫਿਰ ਮਲੰਗ ਮਨਜ਼ੂਰ ਐ ਨਾ?" ਚਰਨ ਨੇ ਆਪਣਾ ਸੱਜਾ ਹੱਥ ਅਗਾਂਹ ਕੱਢਿਆ।

"ਹਾਏ ਵੇ ਰੱਬਾ! ਕਿਹੋ ਜਿਹੇ ਬੰਦੇ ਨਾਲ ਵਾਹ ਪੈ ਗਿਆ।" ਰਾਜ ਨੇ ਚਰਨ ਦਾ ਹੱਥ ਮਰੋੜ ਸੁੱਟਿਆ।

ਚੁਗਲ ਦੀ ਅਵਾਜ਼ ਇੱਕ ਵਾਰ ਫਿਰ ਆਈ। ਚਰਨ ਉੱਠ ਕੇ ਖਲੋ ਗਿਆ। ਅੱਗੇ-ਪਿੱਛੇ ਖਿੜੀ ਚਾਨਣੀ ਦੇ ਮੋਟੇ ਤੇ ਠੋਸ ਅਕਾਰ ਬਿਨਾਂ ਕੁਝ ਨਹੀਂ ਦਿੱਸਦਾ ਸੀ।

"ਰਾਜ ਸਾਨੂੰ ਚੱਲਣਾ ਚਾਹੀਦਾ ਏ।" ਉਸ ਹੱਥ ਫੜ ਕੇ ਰਾਜ ਨੂੰ ਉਠਾਇਆ।

"ਚੰਗਾ ਰੱਬ ਜੀ। ਪਰਸੋਂ ਸੁਹਣੇ ਕੱਪੜੇ ਪਾ ਕੇ ਸਟੇਸ਼ਨ 'ਤੇ ਬੂਥਾ ਜ਼ਰੂਰ ਵਖਾਉਣਾ, ਨਹੀਂ ਆਪਾਂ ਤੇਰੇ ਨਾਲ ਉੱਕਾ ਨਹੀਂ ਬੋਲਣਾ। ਸਮਝੇ?" ਰਾਜ ਨੇ ਕਰੜੀ ਚਿਤਾਵਨੀ ਦੇਂਦਿਆਂ ਆਖਿਆ।

"ਆਂ ਮੁਨਸ਼ੀ ਜੀ।" ਚਰਨ ਨੇ ਸਿਰ ਝੁਕਾਂਦਿਆਂ ਉੱਤਰ ਦਿੱਤਾ। ਰਾਜ ਹਾਸੇ ਵਿਚ ਲੋਟ-ਪੋਟ ਹੁੰਦੀ, ਚਰਨ 'ਤੇ ਡਿੱਗਦੀ-ਡਿੱਗਦੀ ਮਸਾਂ ਬਚੀ।

"ਚੰਨੇ, ਤੇਰੇ ਸਾਰੇ ਗੁਣਾਂ ਨੂੰ ਇੱਕੋ ਨੁਕਸ ਲੀਕ ਲਾਈ ਜਾਂਦਾ ਏ।"

"ਕੀ?"

"ਬੱਸ ਮਲੰਗਾਂ ਦੀ ਯਾਰੀ।"

"ਜਿਨ੍ਹਾਂ ਨੂੰ ਤੂੰ ਮਲੰਗ ਆਖਦੀ ਏਂ, ਦੁੱਧ ਪੀਣੇ ਮਜਨੂੰ ਨਹੀਂ, ਅੱਜ ਦੇ ਪੂਰਨ ਸਿੰਘ ਐ।"

"ਮੇਰੇ ਕੋਲ ਉਸ ਪੂਰਨ ਦੀ ਗੱਲ ਨਾ ਕਰ, ਜਿਹੜਾ ਨਿਰਦੋਸ਼ ਸੁੰਦਰਾਂ ਦਾ ਕਾਤਲ ਐ।"

"ਸੁੰਦਰਾਂ ਨੂੰ ਕਿਸੇ ਪੂਰਨ ਨੇ ਨਹੀਂ, ਸਮਾਜ ਦੀਆਂ ਗਲਤ ਕੀਮਤਾਂ ਨੇ ਮਾਰਿਆ ਸੀ। ਉਹ ਲੋਕ...।"

"ਚੰਗਾ ਹੋਰ ਤਾਂ ਤੂੰ ਮੰਨਣਾ ਨਹੀਂ।" ਰਾਜ ਨੇ ਉਸ ਦੀ ਗੱਲ ਵਿਚਕਾਰੋਂ ਕੱਢਦਿਆਂ ਤਰਲੇ ਵਿਚ ਕਿਹਾ, "ਇੱਕ ਬਾਟਾ ਫੜ ਕੇ ਪਿੰਡ-ਪਿੰਡ ਉਗਰਾਹੀ ਨੂੰ ਨਾ ਜਾਇਆ ਕਰ।" ਦੋਵੇਂ ਇੱਕ-ਦੂਜੇ ਨੂੰ ਆਪਣੇ-ਆਪਣੇ ਪਹਿਲੂ ਤੋਂ ਸਮਝਾਣ ਦਾ ਯਤਨ ਕਰ ਰਹੇ ਸਨ। ਉਨ੍ਹਾਂ ਦੇ ਵਿਚਕਾਰ ਜਮਾਤੀ ਵਿਰੋਧ ਦਾ ਦਰਿਆ ਵਗ ਰਿਹਾ ਸੀ। ਉਹ ਆਪਣੀ-ਆਪਣੀ ਜ਼ਿਮਤੀ ਤੋਂ ਆਰ-ਪਾਰ ਖਲੋਤੇ ਹੇਲ-ਮੇਲ ਹੋਣ ਲਈ ਤਾਂਘ ਰਹੇ ਸਨ।

ਰਾਜ ਨੇ ਚਰਨ ਦੇ ਹੱਥ ਘੁੱਟ ਲਏ। ਉਸ ਦੀਆਂ ਅੱਖਾਂ ਲੰਮੀ ਉਡੀਕ ਤੋਂ ਥੋੜ੍ਹੀਆਂ ਸਨ ਕਿ ਚਰਨ ਉਨ੍ਹਾਂ ਵਿਚ ਕਦੋਂ ਡਿੱਗਦਾ ਹੈ। ਵਖੀ ਦੇ ਖੇਤ ਵਿਚ ਵਿਰਲੇ-ਵਿਰਲੇ ਕਾਸਣੀ ਦੇ ਫੁੱਲ ਫੁੱਲ ਨੂੰ ਚੁੰਮਦੇ ਹੱਸ ਰਹੇ ਸਨ, ਮਹਿਕ ਰਹੇ ਸਨ।

"ਅੱਛਾ, ਪਰਸੋਂ ਸਟੇਸ਼ਨ ਸਵੱਖਤੇ ਪੁੱਜਣਾ।"

"ਜ਼ਰੂਰ।"

ਰਾਜ ਨੇ ਘਰ ਕੋਲ ਆ ਕੇ ਵੇਖਿਆ, ਜਿਵੇਂ ਉਨ੍ਹਾਂ ਦਾ ਘਰ ਚਾਨਣੀ ਵਿਚ ਉਡਣ ਦੀ ਤਿਆਰੀ ਕਰ ਰਿਹਾ ਏ।

ਤੱਕ ਸਾਥ ਹੁਸਨ ਦਾ, ਖੰਭ ਪਿਆਰ ਦੇ ਲਰਜ਼ੇ,
ਵਟ ਖਾ-ਖਾ ਜਵਾਨੀ 'ਤੇ, ਚੜ੍ਹੇ ਜ਼ੋਰ ਨਿਸਾਰਾ।

# ਦਰਾੜਾਂ

## ੧

ਹੋ ਕੇ ਸਵੇਰਾ ਵੀ, ਅੰਨ੍ਹੇਰਾ ਨਹੀਂ ਗਿਆ।
ਰਾਂਗਲੀ ਭੋਲੀ ਜਵਾਨੀ ਦੇ ਗਲੋਂ;
ਜ਼ੋਰ ਬਾਹਾਂ ਦਾ ਅਜੇ ਘੇਰਾ ਨਹੀਂ ਗਿਆ।

ਸੂਰਜ ਹਾਲੇ ਚੜ੍ਹਿਆ ਨਹੀਂ ਸੀ, ਪਰ ਲਾਲੀ ਨੇ ਹਰ ਚੀਜ਼ ਦੇ ਚੜ੍ਹਦੇ ਪਾਸੇ ਨੂੰ ਲਿਸ਼ਕਾ ਦਿੱਤਾ। ਵੀਲੇ ਪਿੰਡ ਦੇ ਲੋਕ ਕਦੋਂ ਦੇ ਆਪਣੇ ਖੇਤਾਂ ਵਿਚ ਨਿਕਲ ਗਏ ਸਨ। ਜਾਗੀਰਦਾਰਾਂ ਦੀ ਹਵੇਲੀ ਵਿਚ ਨੌਕਰਾਂ ਤੋਂ ਬਿਨਾਂ ਹਾਲੇ ਕੋਈ ਨਹੀਂ ਸੀ ਜਾਗਿਆ। ਨਿੱਕੀ ਇੱਟ ਦੀ ਹਵੇਲੀ ਦੀਆਂ ਚੌੜੀਆਂ ਕੰਧਾਂ, ਪੈਰਾਂ ਹੇਠੋਂ ਵਿੱਸੀਆਂ ਪਈਆਂ ਸਨ। ਸਾਹਮਣੇ ਪਹਾੜ ਦੀ ਗੁੱਠ ਵਿਚ ਛੱਪੜ ਕੰਢੇ ਵੱਡਾ ਬੋੜ੍ਹ ਖਲੋਤਾ ਸੀ, ਜਿਸ ਦੇ ਪੀਲੇ ਪੱਤ ਇੱਕ-ਇੱਕ ਕਰਕੇ ਟੁੱਟ ਰਹੇ ਸਨ। ਛੱਪੜ ਦਾ ਪਾਣੀ ਉਨ੍ਹਾਂ ਨੂੰ ਬੇੜੀਆਂ ਬਣਾਂਦਾ, ਦੂਜੇ ਕਿਨਾਰੇ ਛੱਡ ਆਉਂਦਾ। ਛੱਪੜ ਦੀਆਂ ਹਮੇਸ਼ਾ ਉੱਠਦੀਆਂ ਰਹਿੰਦੀਆਂ ਲਹਿਰਾਂ ਨੇ ਬੋੜ੍ਹ ਦੇ ਥੱਲੇ ਨੂੰ ਖਾਰ ਕੇ ਜੜ੍ਹਾਂ ਨੰਗੀਆਂ ਕਰ ਦਿੱਤੀਆਂ ਸਨ। ਕਦੇ ਇਸ ਬੋੜ੍ਹ 'ਤੇ ਜਵਾਨੀ ਸੀ। ਓਦੋਂ ਇਸ ਦੀ ਗੂੜ੍ਹੀ ਛਾਵੇਂ ਜਾਗੀਰਦਾਰ ਮੁਜਰੇ ਕਰਵਾਇਆ ਕਰਦਾ ਸੀ। ਆਲੇ-ਦੁਆਲੇ ਦੇ ਸਰਦਾਰਾਂ ਤੇ ਬਿਸਵੇਦਾਰਾਂ ਨਾਲ ਕਈ-ਕਈ ਦਿਨ ਸ਼ਰਾਬ ਦੀ ਮਹਿਫ਼ਲ ਜੰਮੀ ਰਹਿੰਦੀ।

ਹਵੇਲੀ ਦੀ ਲਹਿੰਦੀ ਬਾਹੀ ਮੁਰੰਮਤ ਖੁਣੋਂ ਢਹਿ ਰਹੀ ਸੀ। ਫਿਰ ਵੀ ਦੋ-ਢਾਈ ਘੁਮਾਂ 'ਚ ਉਸਰੀ ਹਵੇਲੀ ਸਾਰੇ ਪਿੰਡ 'ਤੇ ਛਾਈ ਹੋਈ ਸੀ। ਚੜ੍ਹਦੇ ਅਤੇ ਪਹਾੜ ਵਾਲੇ ਪਾਸੇ ਲੋਹੇ ਨਾਲ ਮੜੇ ਦੋ ਬਹੁਤ ਵੱਡੇ ਦਰਵਾਜ਼ੇ ਸਨ, ਜਿਸ ਦੇ ਤਿੱਖੇ ਕਿੱਲ ਕਿਸੇ ਢੱਟੇ ਮਹਿਟੇ ਨੂੰ ਨੇੜੇ ਨਹੀਂ ਢੁਕਣ ਦੇਂਦੇ ਸਨ। ਚੜ੍ਹਦੇ ਵੱਲ ਦਾ ਦਰਵਾਜ਼ਾ ਸਾਲ ਵਿਚ ਦੋ ਵਾਰ ਮੁਜ਼ਾਰਿਆਂ ਦੇ ਹਾੜ੍ਹੀ-ਸੌਣੀ ਦੇ ਦਾਣੇ ਅਤੇ ਤੂੜੀ ਸੰਦ ਸੁੱਟਣ ਲਈ ਖੁੱਲ੍ਹਦਾ ਹੁੰਦਾ ਸੀ। ਬਾਕੀ ਛੇ ਮਹੀਨੇ ਅਰਲਾ ਅਤੇ ਲੋਹੇ ਦੀਆਂ ਸੀਖਾਂ ਨੂੰ ਜੰਗ ਲੱਗਦਾ ਰਹਿੰਦਾ। ਆਵਾਜਾਈ ਵਾਸਤੇ ਹਮੇਸ਼ਾ ਪਹਾੜੀ ਦਰਵਾਜ਼ਾ ਹੀ ਵਰਤਿਆ ਜਾਂਦਾ। ਦਰਵਾਜ਼ੇ ਦੇ ਨਾਲ ਹੀ ਲੰਮੀ ਚੌੜੀ ਬੈਠਕ ਸੀ, ਜਿਸ ਵਿਚ ਪੁਲਿਸ ਅਤੇ ਹੋਰ ਸਰਕਾਰੀ ਅਫ਼ਸਰ ਆ ਕੇ ਰਿਹਾ ਕਰਦੇ ਸਨ। ਬੈਠਕ ਦੇ ਅੱਗੇ ਧਰਤੀ ਤੋਂ ਦੋ ਗਜ਼ ਉੱਚਾ ਇੱਕ ਫ਼ਰਸ਼ ਲੱਗਾ ਥੜ੍ਹਾ ਬਣਿਆ ਹੋਇਆ ਸੀ, ਜਿਸ ਨੂੰ ਬੋੜ੍ਹ ਦੀ ਥਾਂ ਭਰ ਦਿਆ ਕਰਦੀ ਸੀ। ਪੁਲਿਸ ਦੀਆਂ ਧਿਰੋਜੋਰੀਆਂ ਕਾਰਨ ਪਿੰਡ ਦੇ ਲੋਕ ਇਸ ਥੜ੍ਹੇ ਅਤੇ ਬੈਠਕ ਨੂੰ ਨਫ਼ਰਤ ਕਰਿਆ ਕਰਦੇ ਸਨ।



ਪਾਲ ਦੇ ਕਮਰੇ ਨੂੰ ਬਾਰੀ ਰਾਹ ਸੂਰਜ ਦੀਆਂ ਕਿਰਨਾਂ ਨੇ ਚਾਨਣ ਨਾਲ ਭਰ ਦਿੱਤਾ। ਮਖ਼ਮਲ ਦੀ ਰਜ਼ਾਈ ਹੇਠ ਹਾਲੇ ਉਹ ਘੁਰਾੜੇ ਮਾਰ ਰਿਹਾ ਸੀ। ਮੇਜ਼ 'ਤੇ ਪਈ ਵਿਸਕੀ ਦੀ ਅੱਧੀ ਹੋਈ ਬੋਤਲ ਆਪਣੇ ਸਾਥੀ ਪਿਆਲੇ ਵਿਚ ਮੁੜ ਪੈਣ ਲਈ ਫਿਰ ਮੁਸਕਾ ਪਈ। ਥਾਲ ਵਿਚ ਖ਼ਾਲੀ ਪਲੇਟਾਂ ਮੇਜ਼ ਹੇਠ ਰੋੜ੍ਹੀਆਂ ਪਈਆਂ ਸਨ। ਪਾਲ ਦੇ ਸਿਰ੍ਹਾਣੇ ਕਚਨੋਲੀਆਂ ਕੰਧਾਂ 'ਤੇ ਹਰਨ ਅਤੇ ਬਾਰਾਂ ਸਿੰਗੇ ਦੇ ਸਿਰ ਮੜ੍ਹੇ ਹੋਏ ਸਨ। ਅੰਗੀਠੀ 'ਤੇ ਜਵਾਨ ਔਰਤ ਦੀ ਅਧਨੰਗੀ ਤਸਵੀਰ ਸ਼ਰਾਬੀ ਅੱਖਾਂ ਨਾਲ ਅੰਗੜਾਈ ਲੈ ਰਹੀ ਸੀ ਜਾਂ ਸੂਰਜ ਦੀ ਪਹਿਲੀ ਕਿਰਨ ਨੇ ਹੁਣੇ ਉਸ ਨੂੰ ਕੱਚੀ ਨੀਂਦ ਤੋਂ ਜਗਾ ਦਿੱਤਾ ਸੀ। ਪਾਲ ਦੀ ਖੁੱਲ੍ਹੇ ਬੁੱਲ੍ਹਾਂ ਦੇ ਪੋਜ਼ ਵਾਲੀ ਆਪਣੀ ਤਸਵੀਰ ਹਸਰਤ ਬਣ ਕੇ ਔਰਤ ਦੀਆਂ ਅੱਖਾਂ ਵਿਚ ਗਵਾਚ ਜਾਣਾ ਚਾਹੁੰਦੀ ਸੀ। ਇੱਕ ਹੋਰ ਤਸਵੀਰ ਅੰਗੀਠੀ ਦੇ ਕੋਨੇ ਵਿਚ ਪਈ ਸੀ, ਜਿਸ ਵਿਚ ਪਾਲ ਇੱਕ ਖ਼ੂਬਸੂਰਤ ਕੁੜੀ ਨਾਲ ਬੈਠਾ ਸੀ। ਸ਼ਾਇਦ ਇਹ ਉਸ ਦੀ ਪਤਨੀ ਸੀ। ਇੱਕ ਖੂੰਜੇ ਦੋਨਾਲੀ ਬੰਦੂਕ ਪਈ ਸੀ।

ਇੱਕ ਨੌਕਰ ਨੇ ਪਾਲ ਦੇ ਮੰਜੇ ਵੱਲ ਚੋਰ ਅੱਖਾਂ ਨਾਲ ਵੇਖਿਆ। ਉਸ ਦੇ ਹੱਥ ਵਿਚ ਪਾਣੀ ਵਾਲੀ ਗੜਵੀ ਸੀ। ਉਸ ਗੜਵੀ ਨੂੰ ਸਹਿਜ ਨਾਲ ਮੇਜ਼ 'ਤੇ ਰੱਖਿਆ, ਮੁੜ ਮੇਜ਼ ਹੇਠੋਂ ਰਾਤ ਦਾ ਥਾਲ ਤੇ ਪਲੇਟਾਂ ਚੁੱਕ ਕੇ ਪੋਲੇ ਪੈਰੀਂ ਬਾਹਰ ਚਲਿਆ ਗਿਆ। ਥੋੜ੍ਹੇ ਚਿਰ ਪਿੱਛੋਂ ਗੰਥੀ ਬਾਬੇ ਨੇ ਕਮਰੇ ਦੇ ਦਰ ਅੱਗੇ ਖਲੋ ਕੇ ਧੂਪ ਦਾ ਸੁਗੰਧਤ ਧੂੰਆਂ ਅੰਦਰ ਧੱਕਦਿਆਂ ਪੁਕਾਰਿਆ,

"ਸਤਿਨਾਮ ਵਾਹਿਗੁਰੂ ਚਿਤ ਆਵੇ; ਜਾਗੋ ਕਾਕਾ ਜੀ!"

ਪਾਲ ਵੱਲੋਂ ਕੋਈ ਜਵਾਬ ਨਾ ਆਇਆ। ਗੰਥੀ ਬਾਬਾ ਇੱਕ ਅਵਾਜ਼ ਹੋਰ ਦੇ ਕੇ ਚਲਿਆ ਗਿਆ, ਜਿਵੇਂ ਇਹ ਉਸ ਦੀ ਨਿੱਤ ਦੀ ਡਿਊਟੀ ਸੀ। ਪਾਲ ਇੱਕ ਪਾਸਾ ਪਰਤ ਕੇ ਫਿਰ ਸੌਂ ਗਿਆ। ਉਸ ਦੀ ਨੀਂਦ ਵਿਚ ਹਮੇਸ਼ਾ ਇੱਕ ਸੁਪਨਾ ਵਿਰੋਧ ਬਣਿਆ ਹੋਇਆ ਸੀ, 'ਰਾਜ ਕਦੋਂ ਮੇਰੀ ਹੁੰਦੀ ਐ। ਉਸ ਦੀ ਆਕੜ ਭੰਨ੍ਹ ਕੇ ਕਿੰਨਾ ਖ਼ੁਸ਼ ਹੋਵੇਗਾ, ਕਿੰਨਾ ਸ਼ਰਾਬੀ।' ਉਸ ਦੇ ਸੁਪਨੇ ਵਿਚ ਕੋਈ ਅਵਾਕ ਅਵਾਜ਼ਾਂ ਮਾਰ ਰਿਹਾ ਸੀ। ਰਜ਼ਾਈ ਖਿੱਚੇ ਜਾਣ ਨਾਲ ਉਸ ਦਾ ਮੂੰਹ ਨੰਗਾ ਹੋ ਗਿਆ। ਸੂਰਜ ਦੇ ਤੇਜ਼ ਪ੍ਰਕਾਸ਼ ਅੱਗੇ ਉਸ ਤੋਂ ਝਾਕਿਆ ਨਹੀਂ ਜਾਂਦਾ ਸੀ। ਉਸ ਤਿੰਨ ਵਾਰ ਅੱਖਾਂ ਝਪਕੀਆਂ ਤੇ ਆਪਣੇ ਪਿਤਾ ਨੂੰ ਸਰ੍ਹਾਣੇ ਖਲੋਤਿਆ ਵੇਖਿਆ। ਨਰਿੰਦਰਪਾਲ ਸਿੰਘ ਪੈਰੀਂ ਖੜਾਵਾਂ ਪਾਈ ਗੁਟਕੇ ਤੋਂ ਪਾਠ ਕਰਨ ਵਿਚ ਮਗਨ ਸੀ। ਉਸ 'ਤੇ ਪਸ਼ਮੀਨੇ ਦੀ ਮਟਿਆਲੇ ਰੰਗ ਦੀ ਕਸ਼ਮੀਰੀ ਲੋਈ ਲਈ ਹੋਈ ਸੀ, ਜਿਸ ਦਾ ਬਾਰਡਰ ਗੁਲਾਬੀ ਬਾਨਾਤ ਨਾਲ ਸਜਿਆ ਹੋਇਆ ਸੀ। ਥੋੜ੍ਹਾ ਨੇੜੇ ਹੋਣ 'ਤੇ ਜਾਗੀਰਦਾਰ ਦਾ ਸੂਕਦਾ ਸਾਹ ਸਾਫ਼ ਸੁਣਦਾ ਸੀ। ਮੂਹਰਲਾ ਇੱਕ ਦੰਦ ਨਿਕਲਿਆ ਅਤੇ ਦੂਜਾ ਬੁੱਲ੍ਹਾਂ ਤੋਂ ਬਾਹਰ ਦਿਸਦਾ ਸੀ। ਉਸ ਦਾ ਚਿਹਰਾ ਮੋਟੀ ਪਕੇਰੜ ਜਿਲਦ ਦੇ ਹੁੰਦਿਆਂ ਵੀ ਧਰਮਸ਼ੀਲ ਜਾਪਦਾ ਸੀ।

ਪਾਲ ਉੱਠ ਕੇ ਬਹਿ ਗਿਆ। ਉਸ ਦਾ ਸਾਹ ਹਾਲੇ ਵੀ ਸੂਕ ਰਿਹਾ ਸੀ। ਉਸ ਨੇ ਪਿਤਾ ਵੱਲ ਪ੍ਰਸ਼ਨਕ ਨਜ਼ਰਾਂ ਨਾਲ ਤੱਕਿਆ। ਜਾਗੀਰਦਾਰ ਦਾ ਵੱਟਿਆ ਚਿਹਰਾ ਉਸ ਦੀ ਸੁਸਤੀ ਨੂੰ ਕੋੜ ਰਿਹਾ ਸੀ।

"ਚਾਹ ਚੂਹ ਪੀ ਕੇ ਮੇਰੇ ਕੋਲ ਆਵੀਂ।" ਏਨੀ ਆਖ ਕੇ ਉਹ ਪਾਠ ਕਰਦਾ ਬਾਹਰ ਨਿਕਲ ਗਿਆ।

ਪਾਲ ਨੇ ਉਬਾਸੀ ਲੈਂਦਿਆਂ ਅੰਗੜਾਈ ਭੰਨੀ। ਹੌਲੀ-ਹੌਲੀ ਉਸ ਖਿੰਡੇ ਅੰਗਾਂ ਨੂੰ ਇਕੱਠੇ ਕਰਨਾ ਸ਼ੁਰੂ ਕੀਤਾ। ਉਸ ਦੇ ਜੋੜਾਂ ਦੇ ਤੜਾਕੇ ਪੈ ਰਹੇ ਸਨ। ਮੂੰਹ ਹੱਥ ਧੋ ਕੇ ਉਸ ਵਿਸਕੀ ਦਾ ਪਿਆਲਾ ਭਰ ਲਿਆ। ਔਰਤ ਦੀ ਅੱਧਨੰਗੀ ਤਸਵੀਰ ਵੱਲ ਉਛਾਲ ਕੇ ਮੁਸਕਾਂਦਿਆਂ ਗਟ-ਗਟ ਚੜ੍ਹਾ ਲਿਆ। ਖਾਲੀ ਪਿਆਲਾ ਅੰਗੀਠੀ 'ਤੇ ਤਸਵੀਰ ਦੇ ਸਾਹਮਣੇ ਰੱਖ ਦਿੱਤਾ, ਜਿਵੇਂ ਕੁੜੀ ਦੀਆਂ ਸ਼ਰਾਬੀ ਅੱਖਾਂ ਹੁਣੇ ਉਸ ਨੂੰ ਭਰ ਦੇਣਗੀਆਂ। ਉਸ ਰੰਗੀਨ ਕੰਘੀ ਨਾਲ ਕੇਸ ਵਾਹੇ ਅਤੇ ਫਿਕਸੋ ਦਾੜ੍ਹੀ ਨੂੰ ਲਾ ਕੇ ਕਾਲੀ ਠਾਠੀ ਬੰਨ੍ਹ ਲਈ। ਨੌਕਰ ਨੇ ਚਾਹ ਲਿਆਉਣ ਲਈ ਪੁੱਛਿਆ। ਪਾਲ ਨੇ ਸਿਰ ਦੇ ਇਸ਼ਾਰੇ ਨਾਲ ਹੀ 'ਹਾਂ' ਕਹਿ ਦਿੱਤੀ। ਸੌਣ ਕੱਪੜੇ ਲਾਹ ਕੇ ਉਸ ਦੂਜੇ ਪਾ ਲਏ। ਨੌਕਰ ਨੇ ਚਾਹ ਵਾਲੀ ਟ੍ਰੇ ਮੇਜ਼ 'ਤੇ ਲਿਆ ਰੱਖੀ। ਵਿਸਕੀ ਦੀ ਬੋਤਲ ਚੁੱਕ ਕੇ ਨੌਕਰ ਨੇ ਅਲਮਾਰੀ ਵਿਚ ਰੱਖ ਦਿੱਤੀ। ਅਲਮਾਰੀ ਵਿਚ ਕਈ ਕਿਸਮ ਦੀ ਅੰਗਰੇਜ਼ੀ ਸ਼ਰਾਬ, ਸ਼ੀਸ਼ੇ ਦੇ ਪਿਆਲੇ ਅਤੇ ਅਚਾਰ ਮੁਰੱਬੇ ਵਾਲੇ ਮਰਤਬਾਨ ਪਏ ਸਨ।

"ਨਾਜ਼ਰ! ਮੇਰੇ ਕੋਟ ਨੂੰ ਬੁਰਸ਼ ਮਾਰ ਦੇਹ।" ਪਾਲ ਨੇ ਨੌਕਰ ਵੱਲ ਪਿੱਠ ਭੁਆਂਦਿਆਂ ਆਖਿਆ।

ਨੌਕਰ ਨੇ ਆਪਣੀ ਮੁਸਕਾਨ ਰੋਕਦਿਆਂ ਕਿਹਾ,

"ਸਰਦਾਰ ਜੀ! ਅੱਜ ਬੀਬੀ ਜੀ ਨੂੰ ਲੈਣ ਜਾਓਗੇ ਸਹੁਰਿਆਂ ਤੋਂ?"

"ਨਹੀਂ, ਰੱਬ ਚਾਹਿਆ ਤਾਂ ਤੈਨੂੰ ਨਵੀਂ ਬੀਬੀ ਲਿਆ ਕੇ ਦਿਆਂਗਾ।" ਦਿਆਂਗਾ ਆਖਦਿਆਂ ਉਸ ਦਾ ਹਾਉਕਾ ਨਿਕਲ ਗਿਆ।

"ਨਾ ਜੀ, ਉਹ ਬੀਬੀ ਜੀ ਤਾਂ ਬੜੇ ਚੰਗੇ ਐ।"

"ਨਾਜ਼ਰਾ! ਮੈਂ ਕਿਹਾ ਤੂੰ ਨਹੀਂ ਜਾਣਦਾ, ਕੁਛ ਗੱਲਾਂ ਵਿਆਹੁਣ ਵਾਲੀਆਂ ਦੇ ਹੁੰਦੀਆਂ ਐ।" ਉਹ ਠਾਠੀ ਥੋੜ੍ਹੀ ਢਿੱਲ ਕਰਕੇ ਚਾਹ ਪੀਣ ਲੱਗ ਪਿਆ। "ਮੇਰੀ ਪੱਗ ਨੂੰ ਵੀ ਬੁਰਸ਼ ਮਾਰ ਦੇਅ, ਵੇਖੀਂ ਕਿਤੇ ਢਹਿ ਨਾ ਜਾਵੇ" ਉਸ ਚਾਹ ਦੀਆਂ ਤਿੰਨ-ਚਾਰ ਪਿਆਲੀਆਂ ਨਾਲ ਖੋਏ ਦੀ ਪਿੰਨੀ ਮੁਕਾ ਦਿੱਤੀ।

ਨੌਕਰ ਮਸੋਸਿਆ ਜਿਹਾ, ਬੱਝੀ ਪੱਗ ਨੂੰ ਬੁਰਸ਼ ਕਰਕੇ ਚਲਿਆ ਗਿਆ।

'ਇਹ ਗੱਲ ਬਹੁਤੀ ਲੰਮੀ ਨਹੀਂ ਪਾਉਣੀ ਚਾਹੀਦੀ।' ਪਾਲ ਮਨ ਹੀ ਮਨ ਵਿਚ ਆਖਣ ਲੱਗਾ। 'ਜੋ ਆਦਮੀ ਬੱਤੀਆਂ ਦੰਦਾਂ 'ਚੋਂ ਮੰਗੇ, ਉਹ ਛੇਤੀ ਪੂਰਾ ਹੋਣਾ ਚਾਹੀਦਾ ਹੈ। ਚੰਗਾ! ਅੱਜ ਪਿਤਾ ਜੀ ਨੂੰ ਆਖਦਾ ਆਂ, ਦੋ ਟੁੱਕ ਫ਼ੈਸਲਾ ਕਰਕੇ ਵਿਚੋਂ ਰੇੜਕਾ ਮੁਕਾਉਣ।' ਉਸ ਸ਼ੀਸ਼ੇ ਅੱਗੇ ਟਾਈ ਬੰਨ੍ਹਦਿਆਂ ਆਪਣਾ-ਆਪ ਵੇਖਿਆ। ਉਸ ਦੀ [illegible] ਵਾਲੀ ਤਸਵੀਰ ਆਸ਼ਾ ਭਰਪੂਰ ਮੁਸਕਾ ਰਹੀ ਸੀ। 'ਇਹ ਕਿਸ ਤਰ੍ਹਾਂ ਹੋ ਸਕਦਾ ਹੈ, ਮੈਂ ਪਿਤਾ ਜੀ ਨੂੰ ਮਰੋੜਾ ਚਾੜ੍ਹਾਂ ਤੇ ਉਹ ਮੰਨਣ ਨਾ।' ਉਸ ਦੇ ਦੋਹਾਂ ਹੱਥਾਂ ਵਿਚ ਦੋ ਛਾਪਾਂ ਫਬੀਆਂ ਹੋਈਆਂ ਸਨ। ਉਨ੍ਹਾਂ ਦੇ ਥੇਵੇ ਸੂਰਜ ਦੀਆਂ ਕਿਰਨਾਂ ਨੂੰ 'ਜੀ ਆਇਆਂ' ਆਖ ਰਹੇ ਸਨ। ਘੜੀ ਬੰਨ੍ਹਦਿਆਂ ਕਰਦਿਆਂ ਉਸ ਨੂੰ ਪੌਣੇ ਨੌਂ ਵੱਜ ਗਏ।



ਜਦੋਂ ਉਹ ਜਾਗੀਰਦਾਰ ਦੇ ਕਮਰੇ ਆਇਆ, ਉਹ ਛੋਲਿਆਂ ਦਾ ਪਰੌਂਠਾ ਦਹੀਂ ਤੇ ਮੱਖਣ ਨਾਲ ਖਾ ਰਿਹਾ ਸੀ। ਪਾਲ ਇੱਕ ਪਾਸੇ ਕੁਰਸੀ 'ਤੇ ਬਹਿ ਗਿਆ ਅਤੇ ਆਪਣੀ ਗੱਲ ਬਾਰੇ ਸੋਚਣ ਲੱਗ ਪਿਆ। ਕੰਧਾਂ 'ਤੇ ਰਿਆਸਤ ਤੇ ਰਾਜਿਆਂ ਦੀਆਂ ਹੱਥ ਤਸਵੀਰਾਂ ਲੱਗੀਆਂ ਹੋਈਆਂ ਸਨ, ਜਿਹੜੇ ਇੱਕ-ਦੂਜੇ ਪਿੱਛੋਂ ਰਿਆਸਤ ਦੇ ਵਲੀ ਬਣਦੇ ਆਏ ਸਨ।

ਚੁੱਲੀ ਕਰਨ ਪਿੱਛੋਂ ਜਾਗੀਰਦਾਰ ਤੌਲੀਏ ਨਾਲ ਹੱਥ ਪੂੰਝਦਿਆਂ ਬੋਲਿਆ,

"ਥਾਣੇ ਉਚੇਚਾ ਜਾਈਂ; ਉਸ ਭਲੇਮਾਣਸ ਨੂੰ ਆਖੀਂ ਅੱਜ ਰਾਤ ਦੀ ਰੋਟੀ ਏਥੇ ਖਾਵੇ। ਬਾਕੀ ਸਾਰੀਆਂ ਗੱਲਾਂ ਏਥੇ ਈ ਤਹਿ ਕਰ ਲਵਾਂਗੇ। ਜ਼ਰੂਰੀ ਤਾਕੀਦ ਐ, ਸੋ ਕੰਮ ਛੱਡ ਕੇ ਵੀ ਆਵੇ।"

"ਬਹੁਤ ਹੱਛਾ ਜੀ!" ਪਾਲ ਉਂਗਲੀ ਵਿਚ ਮੁੰਦਰੀ ਨੂੰ ਘੁਮਾ ਰਿਹਾ ਸੀ।

"ਚੰਗਾ ਜਾਅ।" ਜਾਗੀਰਦਾਰ ਨੇ ਫਿਰ ਆਖਿਆ।

"ਜੀ....!" ਪਾਲ ਕੁਝ ਕਹਿੰਦਾ-ਕਹਿੰਦਾ ਰੁਕ ਗਿਆ।

"ਕੀ ਗੱਲ ਐ?" ਉਸ ਦੀ ਸੰਜੀਦਗੀ ਮੋਟੀਆਂ ਅੱਖਾਂ ਨਾਲ ਘੋੜਿਆਂ ਕਰ ਰਹੀ ਸੀ ਅਤੇ ਬਾਹਰ ਨਿਕਲਿਆ ਦੰਦ ਗੱਲ ਕਰਦੇ ਆਦਮੀ ਦਾ ਮੂੰਹ ਚਿੜਾਉਂਦਾ ਜਾਪਦਾ ਸੀ।

"ਜੀ ਓਹੀ ਗੱਲ। ਆਉਂਦਾ ਹੋਇਆ ਜੀ ਡਾਕਟਰ ਨੂੰ ਗੱਡੀ 'ਤੇ ਲਈ ਆਵਾਂ?" ਜਾਗੀਰਦਾਰ ਚੁੱਪ ਸੀ। ਪਾਲ ਨੇ ਇੱਕ ਹੋਰ ਚੁਸਤੀ ਕੀਤੀ, "ਨਾਲੇ ਬੇ ਜੀ ਨੂੰ ਦੇਖ ਜਾਣਗੇ!"

ਜਾਗੀਰਦਾਰ ਨੇ ਸਿਰ ਹਿਲਾਇਆ।

"ਪਾਲ! ਮੇਰੀ ਜਵਾਨੀ ਦੇ ਸਮੇਂ ਨੂੰ ਆਪਣੀ ਉਮਰ ਨਾਲ ਨਾ ਤੋਲ। ਤੈਨੂੰ ਬੜੀ ਛੇਤੀ ਹੁਸ਼ਿਆਰ ਤੇ ਸਿਆਣਾ ਬਣਨਾ ਚਾਹੀਦਾ ਹੈ। ਏਨਾ ਈ ਕਾਫ਼ੀ ਏ ਭਲੇਮਾਣਸ, ਹਾਲਾਤ ਸਾਡੇ ਹੱਕ ਵਿਚ ਨਹੀਂ। ਹੁਣ ਇਸ ਤਰ੍ਹਾਂ ਨਹੀਂ ਸੋਚਣਾ ਚਾਹੀਦਾ।"

"ਪਰ ਪਿਤਾ ਜੀ! ਮੈਂ ਕਿਹਾ ਕਿਵੇਂ ਕਰੋ, ਪਹਿਲੇ ਵਿਆਹ ਵਿਚ ਕਿਹੜਾ ਤੁਸਾਂ ਮੇਰੀ ਰਾਏ ਪੁੱਛੀ ਸੀ।" ਉਸ ਦਾ ਹਰ ਸ਼ਬਦ ਗਿਲੇ ਨਾਲ ਭਾਰੀ ਸੀ, "ਆਹ ਮੈਨੂੰ ਮੇਰੀ ਮਰਜ਼ੀ ਦਾ ਕਰ ਲੈਣ ਦਿਓ।"

"ਮੈਂ ਧਰਮ ਗੜ੍ਹ ਦੀਆਂ ਸੋਢੀਆਂ ਨੂੰ ਕੀ ਜਵਾਬ ਦਿਆਂਗਾ? ਤੂੰ ਆਥਣ-ਸਵੇਰ ਜਾ ਕੇ ਕੁੜੀ ਨੂੰ ਲਿਆ।"

"ਸੱਚੀ ਗੱਲ ਏ ਪਿਤਾ ਜੀ ਮੈਂ ਨਹੀਂ ਲਿਆਉਣਾ ਉਸ ਨੂੰ, ਜਿੰਨਾ ਚਿਰ ਤੁਸੀਂ ਮੇਰੀ ਗੱਲ ਨਹੀਂ ਮੰਨਦੇ। ਮੈਂ ਬੇ ਜੀ ਨੂੰ ਮਨਾ ਲਿਆ ਏ।" ਪਾਲ ਦਾ ਚਿਹਰਾ ਕਈ ਉਤਰਾਅ-ਚੜ੍ਹਾਅ ਲੈ ਰਿਹਾ ਸੀ।

"ਪਹਿਲੀ ਗੱਲ ਮੈਂ ਉੱਕਾ ਈ ਰਾਜ਼ੀ ਨਹੀਂ। ਦੂਜੇ ਜੇ ਡਾਕਟਰ ਨੇ ਨਾਂਹ ਆਖ ਦਿੱਤੀ; ਫਿਰ ਰਹੂ ਕੀ। ਕੁੜੀ ਡਾਕਟਰੀ 'ਚ ਪੜ੍ਹਦੀ ਐ, ਖਬਰੇ ਉਹਦੇ ਕੀ ਖਿਆਲ ਹੋਣ। ਮੈਨੂੰ ਪਸੰਦ ਨਹੀਂ। ਤੂੰ ਥਾਣੇ ਜਾਅ, ਬੱਸ।" ਜਾਗੀਰਦਾਰ ਨੇ ਫ਼ੈਸਲੇ ਵਾਂਗ ਕਹਿ ਦਿੱਤਾ।

"ਤੁਸੀਂ ਜੋ ਕਰਨਾ ਚਾਹੋ, ਉਹ ਹੋਵੇ ਵੀ ਨਾ। ਡਾਕਟਰ ਦੀ ਕੀ ਸੱਤਿਆ ਏ ਤੁਹਾਡੀ ਗੱਲ ਮੋੜ ਦੇਵੇ। ਜਦੋਂ ਤੁਹਾਨੂੰ ਪਸੰਦ ਨਹੀਂ, ਫੇਰ ਗੱਲ ਈ ਮੁੱਕੀ।" ਥੋੜ੍ਹੇ ਗੁੱਸੇ ਨਾਲ ਪਾਲ

ਬਾਹਰ ਨਿਕਲ ਗਿਆ।

ਉਸ ਦਾ ਦਿਮਾਗ਼ ਮੋਟਰ ਦੇ ਪਹੀਏ ਵਾਂਗ ਹੇਠਾਂ ਉਤਾਂਹ ਘੁੰਮ ਰਿਹਾ ਸੀ। ਰਾਜ ਉਸ ਦੇ ਦਿਲ-ਦਿਮਾਗ 'ਤੇ ਬੁਰੀ ਤਰ੍ਹਾਂ ਛਾ ਰਹੀ ਸੀ, ਥਾਣੇਦਾਰ ਨਾਲ ਉਸ ਮੁੱਲ ਦੀ ਗੱਲ ਕੀਤੀ ਅਤੇ ਤਾਕੀਦ ਕਰਕੇ ਵਾਪਸ ਭੌਂ ਪਿਆ। ਜਦੋਂ ਉਹ ਜੋਧਪੁਰ ਦੇ ਉਸੇ ਮੋੜ 'ਤੇ ਆਇਆ, ਜਿੱਥੇ ਇਸ਼ਕ ਜੰਮਿਆ ਸੀ, ਗੱਡੀ ਮਲੋਮਲੀ ਹੌਲੀ ਹੋ ਗਈ। ਉਸ ਨੂੰ ਸੋਚ ਫੁਰੀ, "ਕਿਉਂ ਨਾ ਡਾਕਟਰ ਨੂੰ ਗੱਡੀ ਵਿਚ ਲੈ ਚੱਲਾਂ, ਆਪੇ ਪਿਤਾ ਜੀ ਗੱਲ ਕਰਨ ਲਈ ਮਜਬੂਰ ਹੋ ਜਾਣਗੇ। ਬਹਾਨਾ ਤਾਂ ਬੇ ਜੀ ਦੀ ਬਿਮਾਰੀ ਦਾ ਹੈ ਈ।" ਉਸ ਦਲੇਰੀ ਤੋਂ ਕੰਮ ਲੈਂਦਿਆਂ ਗੱਡੀ ਜੋਧਪੁਰ ਨੂੰ ਮੋੜ ਦਿੱਤੀ ਅਤੇ ਥੋੜ੍ਹੇ ਸਮੇਂ ਪਿੱਛੋਂ ਉਹ ਡਾਕਟਰ ਦੀ ਡਿਸਪੈਂਸਰੀ ਅੱਗੇ ਹਾਰਨ ਵਜਾ ਰਿਹਾ ਸੀ। ਉਹ ਇੱਕ ਮਰੀਜ਼ ਦੀ ਪੱਟੀ ਕਰ ਰਿਹਾ ਸੀ।
ਪਾਲ ਨੇ ਚੱਲਣ ਲਈ ਸਿਰ ਦਾ ਇਸ਼ਾਰਾ ਕੀਤਾ।

"ਬੱਸ, ਇਕ ਮਿੰਟ।" ਡਾਕਟਰ ਨੇ ਚੁਟਕੀ ਮਾਰੀ, "ਤੁਸੀਂ ਕੋਈ ਜਲ-ਪਾਣੀ ਦੀ ਸੇਵਾ ਦੱਸੋ ਪਹਿਲਾਂ।"

"ਸਭ ਠੀਕ ਐ।" ਫਿਰ ਪਾਲ ਨੇ ਦਿਲ ਵਿਚ ਆਖਿਆ, "ਸੇਵਾ ਤੇਨੂੰ ਘਰ ਚੱਲ ਕੇ ਈ ਦੱਸਾਂਗੇ।"

ਇੱਕ ਹੋਰ ਆਦਮੀ ਡਾਕਟਰ ਨੂੰ ਲਿਜਾਣ ਲਈ ਵਾਂਢਿਓਂ ਆਇਆ ਹੋਇਆ ਸੀ। ਡਾਕਟਰ ਨੇ ਉਸ ਨੂੰ ਗੋਲੀਆਂ ਦੇ ਕੇ ਤਸੱਲੀ ਦਿੱਤੀ ਕਿ ਮੈਂ ਸ਼ਾਮ ਨੂੰ ਜ਼ਰੂਰ ਆਵਾਂਗਾ। ਉਸ ਆਪਣਾ ਦਵਾਈਆਂ ਵਾਲਾ ਅਟੈਚੀਕੇਸ ਸਾਂਭਿਆ ਤੇ ਗੱਡੀ ਵਿਚ ਆ ਬੈਠਾ।

ਦਵਾਈਆਂ ਵਾਲੇ ਅਟੈਚੀਕੇਸ ਵੱਲ ਦੇਖਦਿਆਂ ਪਾਲ ਨੇ ਫਿਰ ਮਨ ਵਿਚ ਆਖਿਆ,

ਡਾਕਟਰ ਸਾਹਿਬ! ਤੁਹਾਨੂੰ ਕਿਵੇਂ ਸਮਝਾਵਾਂ, ਮੈਂ ਕਿਹਾ, ਬਿਮਾਰ ਮੇਰੀ ਬੇ ਜੇ ਨਹੀਂ, ਮੈਂ ਆਂ। ਤੇ ਇਹ ਬਿਮਾਰੀ ਮੂੰਹ ਮਿੱਠਾ ਕਰਾਇਆਂ ਹੀ ਦੂਰ ਹੋਣੀ ਏ।"

ਗੱਡੀ ਦੋ ਘੰਟੇ ਵਿਚ ਸਾਰੇ ਭੌਂ ਕੇ ਆਪਣੇ ਗੈਰਜ ਵਿਚ ਆ ਖਲੋਤੀ।

## ੨

ਪਾਲ ਆਪਣੇ ਪਿਤਾ ਦੇ ਸੁਭਾਅ ਤੋਂ ਚੰਗੀ ਤਰ੍ਹਾਂ ਜਾਣੂ ਸੀ, ਉਸ ਬਹੁਤਾ ਕੁਝ ਆਪਣੇ ਪਿਤਾ ਨੂੰ ਜ਼ਿੰਦਗੀ ਵਿਚ ਗੁੱਸੇ ਹੋ ਕੇ ਜਾਂ ਰੁੱਸ ਕੇ ਹੀ ਮਨਾਇਆ ਸੀ। ਉਸ ਨੂੰ ਭਰੋਸਾ ਸੀ, ਇਹ ਮੰਗ ਵੀ ਮੰਨ ਲਈ ਜਾਵੇਗੀ। ਸਭ ਕੁਝ ਆਪਣੀ ਮਰਜ਼ੀ ਅਨੁਸਾਰ ਨਹੀਂ ਹੁੰਦਾ, ਕੁਝ ਬੱਚਿਆਂ ਦਾ ਵੀ ਖਿਆਲ ਰੱਖਣਾ ਪੈਂਦਾ ਹੈ।

ਉਸ ਦੀ ਬੇ ਜੀ ਦੀ ਸਿਹਤ ਟੈਸਟ ਕਰਨ ਪਿੱਛੋਂ ਜਾਗੀਰਦਾਰ ਅਤੇ ਡਾਕਟਰ ਨੇ ਚਾਹ ਪੀਂਦਿਆਂ ਢੇਰ ਸਮਾਂ ਗੱਲਾਂ ਕੀਤੀਆਂ। ਪਾਲ ਦੀ ਕੰਨ-ਅੱਖ ਉਨ੍ਹਾਂ ਵਿਚ ਸੀ, ਭਾਵੇਂ ਉਹ ਏਧਰ-ਉਧਰ ਭੌਂਦਾ ਫਿਰਦਾ ਸੀ। ਡਾਕਟਰ ਦੇ ਚਲੇ ਜਾਣ ਪਿੱਛੋਂ ਉਸ ਪਿਤਾ ਜੀ ਤੋਂ ਪੁੱਛਣਾ ਚਾਹਿਆ, ਪਰ ਝੱਟ ਹੀ ਮਨ ਬਦਲ ਕੇ ਬੇ ਜੀ ਦੇ ਪਲੰਘ ਦੀਆਂ ਬਾਹੀਆਂ ਆ ਫੜੀਆਂ। ਉਸ ਦੀਆਂ ਚਮਕਦੀਆਂ ਅੱਖਾਂ ਨਾਲ ਮੂੰਹ ਵੀ ਖੁੱਲ੍ਹ ਕੇ ਰਹਿ ਗਿਆ। 'ਕਿਤੇ



ਰੱਬਾ, ਮੇਰੀ ਤਕਦੀਰ!' ਪਰ ਬੇ ਜੀ ਦੇ ਰੋਣਕੀਲੇ ਚਿਹਰੇ ਨੇ ਸਿਰ ਹਿਲਾ ਕੇ ਦੱਸਿਆ, 'ਡਾਕਟਰ ਹਾਮੀ ਭਰ ਗਿਆ ਏ।' ਪਾਲ ਨੇ ਆਪਣੀ ਬੇ ਜੀ ਦੇ ਹੱਥ ਐਨੀ ਜ਼ੋਰ ਦੀ ਘੁੱਟੇ ਕਿ ਉਸ ਦੀਆਂ ਚੀਕਾਂ ਨਿਕਲ ਗਈਆਂ। ਪੁੱਤਰ ਨੂੰ ਖੁਸ਼ ਵੇਖ ਕੇ ਮਾਂ ਦੇ ਪੀਲੇ-ਭੂਕ ਮੂੰਹ 'ਤੇ ਖੇੜਾ ਆ ਗਿਆ। ਉਸ ਨੂੰ ਖੰਘ ਛਿੜ ਪਈ। ਪਾਲ ਬੇ ਜੀ ਨੂੰ ਉਸੇ ਹਾਲਤ ਵਿਚ ਛੱਡ ਕੇ ਨੱਚਦਾ ਬਾਹਰ ਆ ਗਿਆ। ਪੌੜੀਆਂ ਉਤਰ ਕੇ ਉਸ ਹਵੇਲੀ ਦੇ ਵਿਹੜੇ ਵਿਚ ਇੱਕ ਤਰ੍ਹਾਂ ਧਮਾਲ ਪਾਈ। ਉਸ ਦੀਆਂ ਲੱਤਾਂ ਕੁੱਤੇ ਨਾਲ ਟਕਰਾ ਗਈਆਂ। ਕੁੱਤੇ ਨੂੰ ਕੰਨਾਂ ਤੋਂ ਫੜ ਕੇ ਭੁਆਂਟਣੀ ਦੇ ਦਿੱਤੀ।

ਇੱਕ ਓਪਰੀ ਕਬੂਤਰੀ ਹਵੇਲੀ ਤੋਂ ਲੰਘਦੀ ਪਾਲ ਨੇ ਵੇਖ ਲਈ।

ਪਰ ਉਸ ਭੱਜ ਕੇ ਨਾਜ਼ਰ ਦੇ ਆਉਣ ਤੋਂ ਪਹਿਲਾਂ ਹੀ ਸ਼ਾਹਦਬਾਜ਼ ਖੁੱਡੇ ਵਿਚੋਂ ਕੱਢ ਕੇ ਛਤਰੀ 'ਤੇ ਬਹਾ ਦਿੱਤੀ। ਜਦੋਂ ਕਬੂਤਰੀ ਨੇ ਦੋਬਾਰਾ ਗੇੜਾ ਖਾਧਾ, ਦਬਾਜ਼ ਉਸ ਨਾਲ ਉਡ ਗਿਆ। ਕਬੂਤਰੀ ਨੂੰ ਉਸ ਆਪਣੀ ਵਖੀ ਲਾ ਲਿਆ। ਅਸਮਾਨੇ ਉਡਦੀ ਕਬੂਤਰੀ ਸ਼ਾਹਦਬਾਜ਼ ਨਾਲ ਖੁੱਡੇ ਬੰਦ ਹੋ ਗਈ। ਖੁਸ਼ੀ ਵਿਚ ਖਿੜੇ ਪਾਲ ਨੇ ਬਾਹਾਂ ਫੈਲਾਅ ਦਿੱਤੀਆਂ।

"ਜਦੋਂ ਰੱਬ ਦੇਂਦਾ ਏ, ਮੈਂ ਕਿਹਾ ਵਾਜਾਂ ਮਾਰ ਕੇ ਦਿੰਦਾ ਏ, ਛੱਤਾ ਪਾੜ ਕੇ।" ਉਹ ਨਾਜ਼ਰ ਨੂੰ ਡੌਲਿਓਂ ਫੜ ਕੇ ਧੂੰਹਦਾ ਆਪਣੇ ਕਮਰੇ ਨੂੰ ਖਿੱਚ ਤੁਰਿਆ।

"ਤੂੰ ਗਧਾ, ਖੋਤਾ, ਪਾਜੀ, ਉੱਲੂ ਵੀ।" ਪਾਲ ਬੜਾ ਲਾਚੜਿਆ ਹੋਇਆ ਸੀ ਅਤੇ ਉਸ ਦੇ ਸੁਭਾ ਤੋਂ ਜਾਣੂ ਨੌਕਰ ਬੜਾ ਪ੍ਰਸੰਨ ਸੀ ਕਿ ਕੁਝ ਚੰਗਾ ਈ ਹੋਣ ਵਾਲਾ ਏ। ਪਾਲ ਨੇ ਜਾਂਦਿਆਂ ਹੀ ਵਿਸਕੀ ਦੀ ਬੋਤਲ ਚੁੱਕ ਲਈ।

"ਫੜ ਪੀ ਓਏ ਹਰਾਮੀਆਂ! ਤੂੰ ਕੀ ਯਾਦ ਕਰੇਂਗਾ।" ਏਨੀ ਸੁਣਦਿਆਂ ਹੀ ਨਾਜ਼ਰ ਦੇ ਸੌਲੇ ਮੂੰਹ 'ਤੇ ਮਾਤਾ ਦੇ ਦਾਗ਼ ਤਾਰਿਆਂ ਵਾਂਗ ਚਮਕ ਪਏ।

"ਤੈਨੂੰ ਮੈਂ ਕਿਹਾ ਸੀ, ਨਵੀਂ ਸਰਦਾਰਨੀ ਨੇ ਆ ਜਾਣਾ ਏ।"

"ਹੈਂ!" ਨਾਜ਼ਰ ਦੀ ਖੁਸ਼ੀ ਇਕਦਮ ਲਹਿ ਗਈ। ਚਿਹਰੇ ਦੇ ਤਾਰੇ ਬੁਝ ਕੇ ਕਾਲੇ ਦਾਗ਼ ਬਣ ਗਏ। ਫਿਰ ਉਹ ਡਰਦਾ ਪਾਲ ਦੀ ਖੁਸ਼ੀ ਵਿਚ ਸਾਂਝੀ ਹੋ ਗਿਆ। ਵਿਸਕੀ ਦੇ ਦੋ ਘੁੱਟ ਉਸ ਦੇ ਸੰਘ ਵਿਚੋਂ ਮਸ੍ਹਾਂ ਲੰਘੇ।

ਪਾਲ ਨੇ ਹੋਰ ਪੀਣ ਲਈ ਇਸ਼ਾਰਾ ਕੀਤਾ।

"ਬਸ ਜੀ, ਫਿਰ ਰੋਟੀ ਨਹੀਂ ਖਵਾਈ ਜਾਣੀ। ਨਾ-ਨਾ ਜੀ। ਵੱਡੇ ਸਰਦਾਰ ਦੀਆਂ ਚਪੇੜਾਂ, ਓਏ ਰੱਬਾ।" ਏਨੀ ਆਖਦਾ ਉਹ ਉੱਠ ਤੁਰਿਆ।

"ਹਾਆ-ਹਾਆ ਹਾ....।" ਪਾਲ ਪੂਰਾ ਮੂੰਹ ਖੋਲ੍ਹ ਕੇ ਹੱਸ ਪਿਆ। ਇੱਕ ਹੋਰ ਪੈੱਗ ਚੜ੍ਹਾ ਲੈਣ ਪਿੱਛੋਂ ਲਾਲੀ ਉਸ ਦੇ ਭਾਰੇ ਅਤੇ ਗੋਲ ਚਿਹਰੇ 'ਤੇ ਫਿਰ ਗਈ। ਛਿਟੀ ਘੁਮਾਉਂਦਾ ਉਹ ਵਿਹੜੇ ਵਿਚ ਉਤਰ ਆਇਆ। ਟਹਿ-ਟਹਿ ਕਰਦੇ ਇੱਕ ਗੁਲਾਬ ਨੂੰ ਤੋੜ ਕੇ ਕੋਟ ਦੇ ਖੱਬੇ ਟੰਗ ਲਿਆ। ਉਸ ਦਾ ਆਪਣਾ-ਆਪ ਨਿਚੱਲਾ ਨਹੀਂ ਸੀ ਰਹਿ ਸਕਦਾ, ਉਹ ਪਿੰਡ ਨੂੰ ਤੁਰ ਪਿਆ।

ਬਿਹਾਰੀ ਦੀ ਹੱਟੀ ਦੇ ਬਾਹਰ ਥੜ੍ਹੇ 'ਤੇ ਚਰਨ ਅਖ਼ਬਾਰ ਪੜ੍ਹ ਰਿਹਾ ਸੀ। ਪਾਲ ਦੇ

ਦਿਲ ਚਰਨ ਨੂੰ ਵੇਖ ਕੇ ਪੁਰਾਣਾ ਪਿਆਰ ਜਾਗ ਪਿਆ। ਨਸ਼ੇ ਅਤੇ ਜਿੱਤ ਖੁਸ਼ੀ ਦੀ ਸਾਂਝੀ ਲੋਰ ਉਸ ਨੂੰ ਚਰਨ ਦੇ ਸਾਹਮਣੇ ਲੇ ਆਈ।

"ਓਏ ਕੋਮਨਿਸਟਾ! ਮੈਂ ਕਿਹਾ ਨਿਰਾ ਪੁਰਾ ਅਖ਼ਬਾਰ ਪੜ੍ਹਿਆਂ ਈ ਇਨਕਲਾਬ ਨਹੀਂ ਆਉਣਾ।' ਪਾਲ ਨੇ ਚਰਨ ਦੀ ਧੌਣ 'ਤੇ ਹੱਥ ਰੱਖ ਕੇ ਉਸ ਨੂੰ ਹਲੂਣਿਆ। ਚਰਨ ਝੱਟ ਸਮਝ ਗਿਆ, ਪਾਲ ਪੀਤੀ ਫਿਰਦਾ ਏ। ਉਹ ਹੱਸਦਾ-ਹੱਸਦਾ ਉੱਠ ਖਲੋਤਾ, ਪਰ ਬੋਲਿਆ ਕੁਝ ਨਾ।

"ਇਨਕਲਾਬ ਵਾਲੇ ਦਿਨ ਘੋਗਾ ਚਿੱਤ ਕਰੇਂਗਾ ਨਾ?"

"ਅੱਜ ਲੋੜ ਤੋਂ ਬਹੁਤਾ ਬੇਵਕੂਫ਼ ਹੋਇਆ ਏਂ।" ਚਰਨ ਉਸ ਦੀਆਂ ਅੱਲ-ਵਲੱਲੀਆਂ 'ਤੇ ਮੁਸਕਰਾ ਰਿਹਾ ਸੀ। "ਹਾਂ ਆਂ, ਅੱਜ ਬੇਵਕੂਫ਼ ਬਣਨ ਵਾਲਾ ਈ ਦਿਨ ਏ।" ਉਸ ਲਾਚੜੇ ਨੇ ਕਿਸਾਨ ਸਭਾ ਦੇ ਇੱਕ ਨਾਅਰੇ ਦੀ ਨਕਲ ਕੀਤੀ, ਜਾਗੀਰਦਾਰੀ ਨੂੰ ਰਗੜ ਕੇ ਰੱਖ ਦਿਆਂਗੇ।"

"ਹਾਂ, ਜਾਗੀਰਦਾਰੀ ਨੂੰ ਤਾਂ ਜ਼ਰੂਰ ਰਗੜਾਂਗੇ।"

"ਨਾਲ ਈ ਸਾਨੂੰ, ਹੈਂ ਨਾ?"

"ਬਿਲਕੁਲ ਗ਼ਲਤ। ਅਸਲ ਵਿਚ ਤੁਸੀਂ ਸਾਰੇ ਸਰਦਾਰ ਬੁੱਧੂ ਓ। ਤੁਸੀਂ ਖਾਣਾ-ਪੀਣਾ ਈ ਜਾਣਦੇ ਓ, ਜ਼ਮਾਨੇ ਦੀ ਹਵਾ ਤੁਹਾਨੂੰ ਛੋਹ ਕੇ ਵੀ ਨਹੀਂ ਗਈ, ਸਾਡੇ ਪ੍ਰੋਗਰਾਮ ਵਿਚ ਐ ਗੁਜ਼ਾਰੇ ਤੋਂ ਵੱਧ ਜ਼ਮੀਨ ਮੁਜ਼ਾਰਿਆਂ, ਵਾਹਕਾਂ ਤੇ ਕਿਸਾਨਾਂ ਵਿਚ ਵੰਡ ਦਿੱਤੀ ਜਾਵੇ। ਫਿਰ ਤੁਹਾਨੂੰ ਵਿਸਕੀ ਪੀ ਕੇ ਉਘਲਾਉਣ ਦੀ ਥਾਂ ਕੰਮ ਕਰਕੇ ਖਾਣਾ ਪਵੇਗਾ। ਹੁਣ ਤੁਸੀਂ ਸਾਨੂੰ ਬੰਦੇ ਨਹੀਂ ਸਮਝਦੇ, ਫਿਰ ਭਰਾ ਜਾਣ ਕੇ ਜੱਫ਼ੀਆਂ ਪਾਇਆ ਕਰੋਗੇ।" ਚਰਨ ਨੇ ਪਾਲ ਦਾ ਹੱਥ ਘੁੱਟਦਿਆਂ ਸਮਝਾਇਆ।

"ਜੱਫ਼ੀਆਂ ਤਾਂ ਤੈਨੂੰ ਭਰਾ ਬਣਾ ਕੇ ਬਥੇਰੀਆਂ ਪਾਈਆਂ, ਪਰ ਤੂੰ ਸਾਡਾ ਨਾ ਈ ਬਣਿਆ।" ਪਾਲ ਨੇ ਉਸ ਨੂੰ ਜੱਫ਼ੀ ਪਾ ਲਈ। "ਮੈਨੂੰ ਤਾਂ ਹਾਸਾ ਆਉਂਦਾ ਏ, ਬਈ ਜ਼ਮੀਨ ਖੋਹ ਲਵਾਂਗੇ। ਤੈਨੂੰ ਪਤਾ ਏ, ਹਵੇਲੀ ਕਿੰਨੇ ਹਥਿਆਰ ਐ।"

"ਹਾਂਅ, ਪੁਲਿਸ ਤੇ ਫ਼ੌਜ ਦੇ ਹਥਿਆਰ ਵੀ ਤੁਹਾਡੇ ਈ ਐ; ਪਰ ਉਨ੍ਹਾਂ ਨੂੰ ਚਲਾਊ ਕਿਹੜਾ?"

"ਅੱਗੇ ਕਾਂਗਰਸ ਦੀਆਂ ਬੜ੍ਹਕਾਂ ਵੇਖ ਲਈਆਂ ਉਨ੍ਹਾਂ ਨੂੰ ਅਸੀਂ ਮੰਨੇ ਕੇ ਸਿੱਖ ਬਣਾ ਲਿਆ, ਜਦੋਂ ਤੁਸੀਂ ਆਏ, ਤੁਹਾਡੇ ਵੀ ਰੱਸਾ ਪਾ ਲਾਂਗੇ।"

"ਸਾਡੇ ਤੇ ਕਾਂਗਰਸ ਵਿਚ ਜ਼ਮੀਨ-ਅਸਮਾਨ ਦਾ ਫ਼ਰਕ ਐ। ਕਾਂਗਰਸ ਸਰਮਾਏਦਾਰਾਂ ਦੀ ਪਾਲਣਾ ਲਈ ਜੰਮੀ ਸੀ ਤੇ ਉਹ ਹਰ ਵਸੀਲੇ ਨਾਲ ਸਰਮਾਏਦਾਰੀ ਨੂੰ ਅਫ਼ਰੇਵਾਂ ਦੇ ਰਹੀ ਹੈ। ਸਾਡੀ ਕਾਮੇ ਕਿਸਾਨ ਦੀ ਜਮਾਤ ਮਿਹਨਤ ਦੀ ਰਾਖੀ ਤੇ [illegible] ਲਈ ਜੱਦੋਜਹਿਦ ਕਰ ਰਹੀ ਹੈ। ਉਹ ਲੋਕ ਬਹੁਤ ਵੱਡੇ ਭੁਲੇਖੇ ਵਿਚ ਹਨ, ਜਿਹੜੇ ਸਾ[illegible] ਅਤੇ ਕਾਂਗਰਸ-ਅਕਾਲੀਆਂ ਨੂੰ ਇੱਕੋ ਵੱਟੇ ਨਾਲ ਤੋਲਦੇ...।"

"ਬਕਵਾਸ ਬੰਦ ਕਰ।" ਪਾਲ ਨੇ ਵਿਚੋਂ ਹੀ ਆਖਿਆ, "ਮੈਂ ਕਿਹਾ ਮੇਰੇ ਨਾ[illegible] ਚੱਲਣਾ ਏ ਕਿ ਨਹੀਂ? ਓਏ, ਤੇਰੇ ਬਣਨ ਵਾਲੇ ਸਹੁਰੇ ਵੀ ਆਉਣਾ ਏ। ਮੰਨ ਜਾਅ [illegible]



ਝੁੱਡੂਆ!" ਕਿਉਂ ਤੇਰੀ ਮੱਤ ਮਾਰੀ ਐ। ਹਵਾਲਦਾਰੀ 'ਚ ਅੱਜ ਈ ਭਰਤੀ, ਵਿਆਹ ਭਾਵੇਂ ਫਲੌਰ ਪਾਸ ਕਰਕੇ ਕਰਾ ਲਈਂ। ਏਧਰ ਕਹਿ ਸੁਣ ਕੇ ਲਵਾ ਲਾਂਗੇ। ਦੋ ਡਾਕੂ ਫੜਾਉਣੇ ਸਾਡਾ ਜ਼ੁੰਮਾ। ਸਾਲ 'ਚ ਥਾਣੇਦਾਰੀ ਵੱਟ 'ਤੇ ਪਈ ਐ। ਕਿਉਂ ਕੀ ਸਲਾਹ ਏ?"

ਚਰਨ ਨੇ ਉਸ ਦੇ ਕੋਟ ਵਿਚੋਂ ਗੁਲਾਬ ਦਾ ਫੁੱਲ ਖਿੱਚ ਲਿਆ ਅਤੇ ਬੁੱਲ੍ਹਾਂ ਨੂੰ ਲਾਉਂਦਾ ਮੁਸਕਰਾਇਆ।

"ਪਾਲ! ਸਮਾਂ ਬਹੁਤ ਦੂਰ ਨਿਕਲ ਗਿਆ।"

"ਮੌਕਾ ਕਿਹੜਾ ਹਰ ਆਦਮੀ ਸਾਂਭ ਸਕਦਾ ਏ। ਤੂੰ ਮੁੜਨ ਵਾਲੀ ਜੜੀ ਨਹੀਂ। ਚੱਲ ਮਾਰ ਗੋਲੀ ਏਨ੍ਹਾਂ ਗੱਲਾਂ ਨੂੰ, ਤੂੰ ਮੇਰੇ ਨਾਲ ਚੱਲ। ਮੈਂ ਅੱਜ ਬੜਾ ਖੁਸ਼ ਆਂ ਚਰਨ, ਰੱਜ ਕੇ ਪੀ ਲੈ।" ਪਾਲ ਦੀ ਖੁਸ਼ੀ ਚਰਨ ਦੀ ਗੰਭੀਰਤਾ ਤੱਕ ਨੂੰ ਹਲੂਣ ਰਹੀ ਸੀ।

ਚਰਨ ਨੇ ਨਾਂਹ ਵਿਚ ਸਿਰ ਫੇਰ ਦਿੱਤਾ।

"ਓਥੇ ਨਹੀਂ ਤਾਂ ਤੇਰੇ ਘਰ ਲੈ ਆਉਂਦਾ ਆਂ।" ਪਾਲ ਦਾ ਪਿਓਣ 'ਤੇ ਮਨ ਆਇਆ ਹੋਇਆ ਸੀ।

"ਪਾਲ, ਮੈਂ ਹੁਣ ਪੀਂਦਾ ਨਹੀਂ।" ਚਰਨ ਨੇ ਫੁੱਲ ਮੁੜ ਉਸ ਦੇ ਕੋਟ ਵਿਚ ਟੁੰਗ ਦਿੱਤਾ।

"ਤੈਨੂੰ ਚੰਗਾ ਲੱਗਦਾ ਏ ਤਾਂ ਰੱਖ ਲੈ।"

"ਚੰਗਾ, ਹੂੰ ਚੰਗਾ ਸੀ ਜੇ ਤੂੰ ਤੋੜਦਾ ਈ ਨਾ।"

"ਫੁੱਲ ਕਾਹਦੇ ਵਾਸਤੇ ਹੁੰਦਾ ਐ ਹੋਰ।" ਪਾਲ ਨੇ ਸ਼ੋਹਦਿਆਂ ਵਾਂਗ ਅੱਖ ਮਾਰੀ। 'ਤੂੰ ਵੀ ਫੁੱਲ ਸੀ, ਸਾਡੇ ਨਾਲ ਹੁੰਦਾ, ਭਾਵੇਂ ਸਾਰੇ ਜੋਧਾਂ ਦੀਆਂ ਕੁੜੀਆਂ ਪੱਟ ਲੈਂਦਾ। ਬੱਸ ਹੁਣ ਤਾਂ ਮਰਦਾ ਈ ਜਾਨਾਂ ਏਂ ਕਾਣਿਆਂ-ਮੋਣਿਆਂ 'ਚ ਰਲ ਕੇ!"

"ਕੱਚਾ ਲੋਹਾ ਭੱਠੀ 'ਚ ਢਲ ਕੇ ਅਸਪਾਤ ਹੋ ਜਾਂਦਾ ਏ।"

"ਤੇਰੇ ਅਸਪਾਤ ਨੇ ਸਾਡਾ ਕੂੰਡਾ ਈ ਕਰਨਾ ਏ।"

"ਮੈਨੂੰ ਅਫ਼ਸੋਸ ਐ ਪਾਲ, ਤੁਹਾਨੂੰ ਬਹੁਤ ਭੁਲੇਖੇ ਪਏ ਹੋਏ ਹਨ, ਸ਼ਾਇਦ ਇਹ ਸਾਰੀ ਉਮਰ ਈ ਨਾ ਨਿਕਲਣ। ਤੂੰ ਦੋਸਤ ਵੀ ਏਂ ਦੁਸ਼ਮਣ ਵੀ। ਜਿੱਥੇ ਤੱਕ ਇਨਸਾਨੀ ਜ਼ਿੰਦਗੀ ਦਾ ਤਅੱਲਕ ਹੈ; ਮੈਂ ਤੈਨੂੰ ਬੇਹੱਦ ਪਿਆਰ ਕਰਦਾ ਹਾਂ ਤੇ ਜਾਗੀਰਦਾਰੀ ਨੂੰ ਮਿਟਾਣ ਲਈ ਹਰ ਕਦਾਂ ਦੀ ਨਫ਼ਰਤ। ਸਾਡਾ ਸਮਾਜ ਕੇਵਲ ਉੱਚੀਆਂ-ਨੀਵੀਆਂ ਕੀਮਤਾਂ ਕਾਰਨ ਹੀ ਦੁਸ਼ਮਣ ਹੋਇਆ ਪਿਆ ਹੈ। ਪਰ ਸਾਂਝੀ ਪੱਧਰ ਮਜ਼ਬੂਤ ਮਨੁੱਖੀ ਮਿੱਤਰਤਾ ਦਾ ਸੁਨੇਹਾ ਹੈ!" ਚਰਨ ਦੇ ਜਜ਼ਬਾਤ ਦਿਮਾਗ਼ ਦੀਆਂ ਧਾਰਾਂ ਵਿਚੋਂ ਬੋਲ ਉੱਠੇ ਸਨ।

"ਚਰਨ! ਮੈਂ ਤੈਨੂੰ ਹਮੇਸ਼ਾ ਦਿਲ ਦਾ ਦੁੱਧ ਈ ਸਮਝਦਾ ਰਿਹਾ ਆਂ; ਪਰ...।" ਉਸ ਲੰਮਾ ਸਾਹ ਖਿੱਚ ਕੇ ਛੱਡ ਦਿੱਤਾ। ਚਰਨ ਦੀਆਂ ਗੱਲਾਂ ਵਿਚੋਂ ਉਸ ਦੇ ਇੱਕ ਵੀ ਪੱਲੇ ਨਹੀਂ ਪਈ ਸੀ। ਉਸ ਦੋਹਾਂ ਬਾਹਾਂ ਨੂੰ ਇੱਕ-ਦੂਜੀ ਵਿਚ ਲੁਕਾਂਦਿਆਂ ਹਿੱਕ 'ਤੇ ਘੁੱਟਿਆ। ਕੋਟ ਦੇ ਉਭਰਨ ਕਾਰਨ ਫੁੱਲ ਭੁੰਜੇ ਡਿੱਗ ਪਿਆ। ਵਾਸਤਵ ਵਿਚ ਉਸ ਪੱਗ ਦੀ ਤਰੇੜ ਮਹਿਸੂਸ ਕੀਤੀ।

"ਹੱਛਾ ਦੋਸਤ!" ਪਾਲ ਨੇ ਚਰਨ ਨਾਲ ਘੁੱਟ ਕੇ ਹੱਥ ਮਿਲਾਇਆ।

ਜਦੋਂ ਪਾਲ ਚਰਨ ਤੋਂ ਵਿਦਾ ਹੋਣ ਲੱਗਾ, ਗੁਲਾਬ ਦਾ ਫੁੱਲ ਉਸ ਦੇ ਬੂਟ ਹੇਠ ਮਿੱਧਿਆ ਗਿਆ। ਚਰਨ ਨੂੰ ਇਉਂ ਜਾਪਿਆ, ਜਿਵੇਂ ਉਸ ਦਾ ਆਪਣਾ ਦਿਲ ਬੂਟ ਦੇ ਤਲੇ ਹੇਠ ਫਿਸ ਗਿਆ ਏ। ਪਾਲ ਦੇ ਚਲੇ ਜਾਣ ਪਿੱਛੋਂ ਉਸ ਜ਼ਖ਼ਮੀ ਫੁੱਲ ਚੁੱਕ ਕੇ ਝਾੜਿਆ, ਪਰ ਉਹ ਪੱਤੀ-ਪੱਤੀ ਹੋ ਕੇ ਉਸ ਦੇ ਹੱਥਾਂ ਵਿਚ ਕਿਰ ਗਿਆ। ਚਰਨ ਫੁੱਲ ਨੂੰ ਜ਼ਿੰਦਗੀ ਦੀ ਪੂਰਨ ਤਾਂਘ ਨਾਲ ਤੱਕਦਾ ਹੀ ਰਿਹਾ।

## ੩

ਪਿੰਡ ਦੇ ਸਾਰੇ ਲੋਕਾਂ ਨੂੰ ਪੁਲਿਸ ਦੇ ਸਿਪਾਹੀ ਚੌਕੀਦਾਰ ਦੀ ਸਹਾਇਤਾ ਨਾਲ ਜਾਗੀਰਦਾਰ ਦੀ ਬੈਠਕ ਅੱਗੇ ਇਕੱਠਿਆਂ ਕਰ ਰਹੇ ਸਨ। ਘਰਾਂ, ਖੇਤਾਂ, ਪਹਿਆਂ ਅਤੇ ਧਰਮਸ਼ਾਲ ਆਦਿ ਥਾਵਾਂ ਤੋਂ ਜਿੱਥੇ ਵੀ ਕੋਈ ਬੈਠਾ ਸੀ, ਖਿੱਚੀ ਧੂਹੀ ਲਿਆ ਰਹੇ ਸਨ। ਕੋਈ ਨਹੀਂ ਸੀ ਜਾਣਦਾ, ਉਨ੍ਹਾਂ ਦਾ ਕੀ ਦੋਸ਼ ਹੈ। ਸਿਪਾਹੀ ਮਾੜਾ ਜਾਚ ਕੇ ਝਿੜਕ ਦੇਂਦੇ ਅਤੇ ਤਕੜੇ ਦੇ ਅੜਨ 'ਤੇ ਨਰਮੀ ਵਰਤ ਲੈਂਦੇ। ਇੱਕ ਤਰ੍ਹਾਂ ਸਾਰੇ ਪਿੰਡ ਵਿਚ ਕੁਰਲਾਟ ਜਿਹਾ ਮਚ ਗਿਆ। ਲੋਕ, ਖ਼ਾਸ ਕਰ ਮੁਜ਼ਾਰੇ ਕਿਸਾਨ ਸਮਝਦੇ ਸਨ, ਸ਼ਾਇਦ ਜਾਗੀਰਦਾਰ ਵਟਾਈ ਬਾਰੇ ਕੋਈ ਸਮਝੌਤਾ ਕਰਨਾ ਚਾਹੁੰਦਾ ਹੈ।

ਖੇੜੂ, ਵੀਰੂ ਅਤੇ ਚਾਂਦੀ ਕਿਸਾਨ ਸਭਾ ਦੇ ਚੋਣਵੇਂ ਵਰਕਰ ਸਨ। ਉਹ ਤੁਰੇ ਆਉਂਦੇ ਚਰਨ ਦੇ ਘਰ ਵੜ ਗਏ। ਚਰਨ ਘਰ ਹੀ ਸੀ।

"ਓ ਬਈ ਤੇਰੇ ਯਾਰਾਂ ਦੇ ਸਪੂਤੇ ਪਸ਼ੂਆਂ ਵਾਂਗ ਵਲੀ ਜਾਂਦੇ ਐ?" ਚਾਂਦੀ ਦੀਆਂ ਨਿੱਕੀਆਂ ਅੱਖਾਂ ਵੱਡੀਆਂ ਨਜ਼ਰਾਂ ਨਾਲ ਚਰਨ ਦੇ ਅੰਦਰ-ਬਾਹਰ ਦੀ ਪੜਤਾਲ ਕਰ ਰਹੀਆਂ ਸਨ।

"ਕੀ ਹੋ ਗਿਆ, ਮੈਂ ਸੁਣ ਲਿਆ ਏ, ਉਹ ਤੁਹਾਨੂੰ ਟੀ ਪਾਰਟੀ 'ਤੇ ਸੱਦ ਰਿਹਾ ਏ।" ਚਰਨ ਨੇ ਚਾਂਦੀ ਦੀ ਚੁਸਤੀ ਨੂੰ ਠੋਕ ਦਿੱਤਾ। ਚਰਨ ਨੂੰ ਉਸ ਦਾ 'ਯਾਰਾਂ ਦੇ ਸਪੂਤੇ' ਆਖਣਾ ਰੜਕਿਆ ਸੀ।

"ਜਿਵੇਂ ਲੂੰਬੜ ਨੇ ਕੁੱਕੜ ਨੂੰ ਸੱਦਿਆ ਸੀ, ਹੈ ਨਾ।" ਸਾਰਿਆਂ ਦਾ ਇੱਕ ਸਾਰ ਹਾਸਾ ਨਿਕਲ ਗਿਆ।

"ਸੱਚ ਮੁੱਚ ਸਾਨੂੰ ਕੁਝ ਸੋਚ ਲੈਣਾ ਚਾਹੀਦਾ ਏ, ਬਈ ਓਥੇ ਕੀ ਆਖਣਾ ਏ।" ਵੀਰੂ ਦੂਜਿਆਂ ਨਾਲੋਂ ਥੋੜ੍ਹੀ ਚਿੰਤਾ ਅਨੁਭਵ ਕਰ ਰਿਹਾ ਸੀ।

"ਤੂੰ ਕਿਉਂ ਖ਼ਿਆਲ ਕਰਦਾ ਏਂ।" ਚਰਨ ਨੇ ਹੌਸਲਾ ਦੇਂਦਿਆਂ ਕਿਹਾ, "ਜੇ ਅਸੀਂ ਗਧਿਆਂ ਅੱਗੇ ਵੀ ਗੱਲਬਾਤ ਨਾ ਕਰ ਸਕੇ, ਫਿਰ ਧਰਤੀ ਨੂੰ ਪਲਟਾ ਨਹੀਂ ਦੇ ਸਕਦੇ।" ਚਰਨ ਉਨ੍ਹਾਂ ਦੇ ਨਾਲ ਇਕੱਠ ਨੂੰ ਤੁਰ ਪਿਆ।

"ਸਾਥੀ, ਗਧਿਆਂ ਦਾ ਟੋਟਣਾ ਵੀ ਬੁਰਾ ਹੁੰਦਾ ਏ। ਹਰ ਮਸਲੇ 'ਤੇ ਪਹਿਲਾਂ ਵਿਚਾਰ ਜ਼ਰੂਰੀ ਐ।" ਚਾਂਦੀ ਆਪਣੇ ਸਹੀ ਹੋਣ 'ਤੇ ਐਤਕੀਂ ਬਹਿਸਣ ਨੂੰ ਵੀ ਤਿਆਰ ਸੀ। ਚਰਨ ਨੇ ਖ਼ਾਮੋਸ਼ ਮੁਸਕਾਨ ਵਿਚ ਆਪਣੀ ਗ਼ਲਤੀ ਤੇ ਕਾਹਲੀ ਨੂੰ ਸਵੀਕਾਰ ਕਰ ਲਿਆ।

ਬੈਠਕ ਦੇ ਬਾਹਰ ਥੜ੍ਹੇ 'ਤੇ ਬੈਠੇ ਲੋਕ ਘੁਰ-ਮਸੂਰੇ ਹੋਏ ਆਪੋ ਵਿਚੀਂ ਗੁੱਝੀਆਂ



ਗੁੱਝੀਆਂ ਗੱਲਾਂ ਕਰ ਰਹੇ ਸਨ। ਚਰਨ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਆਉਂਦਿਆਂ ਵੇਖ ਉਹ ਹਰੇ ਹੋ ਗਏ। ਹੁਣ ਉਹ ਸਮਝਦੇ ਸਨ ਆਪੇ ਗੱਲ ਨਜਿੱਠੀ ਜਾਵੇਗੀ। ਚਰਨ ਤੇ ਉਸ ਦੇ ਸਾਥੀ ਲੋਕਾਂ ਵਿਚ ਬਹਿ ਗਏ। ਚਰਨ ਲਈ ਫ਼ਜ਼ੂਲ ਬਹਿਣਾ ਔਖਾ ਸੀ। ਉਹ ਇਨਸਾਨਾਂ ਨੂੰ ਪਸ਼ੂਆਂ ਵਾਂਗ ਵਲ ਕੇ ਲਿਆਉਣ-ਬਹਾਉਣ 'ਤੇ ਬੜੀ ਤਕਲੀਫ਼ ਅਨੁਭਵ ਕਰਦਾ। ਉਹ ਗੀਟੀਆਂ ਦੇ ਡੱਕੇ ਲੈ ਕੇ ਖੇੜੂ ਨਾਲ ਸੂਆ ਵੱਢ ਖੇਲਣ ਲੱਗ ਪਿਆ। ਸਮਾਂ ਉਨ੍ਹਾਂ ਦੀ ਸੋਚ ਹੀ ਚੀਰਦਾ ਗੁਜ਼ਰਦਾ ਰਿਹਾ। ਸੂਏ ਅਤੇ ਬਾਹੀਆਂ ਕਟੀਦੀਆਂ ਗਈਆਂ ਖੇੜੂ ਨੂੰ ਇਸ ਖੇਡ ਵਿਚ ਕਮਾਲ ਹਾਸਲ ਸੀ। ਉਹ ਬੜੀ ਛੇਤੀ ਬਾਜ਼ੀ ਜਿੱਤ ਗਿਆ।

"ਤੂੰ ਮੰਨ ਜਾਹ, ਰੰਜੇ ਇਯਾਲੀ ਦਾ ਨਹੀਂ ਕਿਸੇ ਮੁਕਾਬਲਾ ਕੀਤਾ।" ਖੇੜੂ ਨੇ ਮੋਢੇ ਚੜ੍ਹਾਏ।

"ਮੰਨਦੇ ਆਂ ਉਸਤਾਦ, ਪਰ ਐਤਕੀਂ ਅਸਾਂ ਤੇਰੀ ਪਿੱਠ ਲਾ ਦੇਣੀ ਏ।"

ਨਵੀਆਂ ਲਕੀਰਾਂ ਕੱਢੀਆਂ ਹੀ ਸਨ ਕਿ ਥਾਣੇਦਾਰ ਬਾਹਰ ਆ ਕੇ ਕੁਰਸੀ 'ਤੇ ਬਹਿ ਗਿਆ। ਮੇਜ਼ 'ਤੇ ਉਸ ਆਪਣੀਆਂ ਅਰਕਾਂ ਟੇਕ ਲਈਆਂ। ਦੋ ਪੋਰੀ ਦੀ ਬੈਂਤ ਦਾ ਡੰਡਾ ਉਸ ਦੋਹਾਂ ਹੱਥਾਂ ਵਿਚ ਘੁੱਟ ਕੇ ਫੜਿਆ ਹੋਇਆ ਸੀ।

"ਹਾਂ ਆ ਬਈ।" ਉਸ ਮੇਜ਼ 'ਤੇ ਦੋ-ਤਿੰਨ ਵਾਰ ਡੰਡਾ ਮਾਰ ਕੇ ਸਾਰਿਆਂ ਦੇ ਧਿਆਨ ਆਪਣੇ ਵੱਲ ਖਿੱਚ ਲਏ। "ਦੇਖੋ ਭਰਾਵੋ। ਮੇਰਾ ਇੱਕ ਅਸੂਲ ਐ, ਜਿਹੜੀ ਵੀ ਮੈਂ ਗੱਲ ਕਰਨੀ ਹੁੰਦੀ ਐ, ਸਾਰੇ ਲੋਕਾਂ ਨੂੰ ਸੱਦ ਕੇ, ਨਖ਼ਾਰ ਕੇ ਕਰਦਾ ਆਂ ਤੇ ਮੈਂ ਚਾਹੁੰਦਾ ਆਂ, ਸਾਡੇ ਅਫ਼ਸਰਾਂ ਨੂੰ ਲੋਕਾਂ ਦਾ ਮਿਲਵਰਤਨ ਲੈ ਕੇ ਹਕੂਮਤ ਦਾ ਕੰਮ ਚਲਾਉਣਾ ਚਾਹੀਦਾ ਐ। ਸਾਡਾ ਦੇਸ਼ ਅਜ਼ਾਦ ਹੋ ਗਿਆ ਏ। ਹੁਣ ਸਾਨੂੰ ਆਪਣਾ ਇਖ਼ਲਾਕੀ ਮਿਆਰ ਉੱਚਾ ਕਰਨਾ ਚਾਹੀਦਾ ਹੈ। ਤੁਸੀਂ ਆਖੋਗੇ, ਪਹਿਲਾਂ ਆਪ ਤਾਂ ਸਾਫ਼ ਹੋ ਲਵੋ। ਉਹ ਮੂੰਹ ਅੱਗੇ ਹੱਥ ਰੱਖ ਕੇ ਇੱਕ-ਦੋ ਵਾਰ ਖੰਘਿਆ। "ਅੰਗਰੇਜ਼ ਦੇ ਸਮੇਂ ਵਿਚ ਅਸੀਂ ਤਰੱਕੀਆਂ ਲੈਣ ਲਈ ਬਦਮਾਸ਼ ਤੇ ਡਾਕੂ ਪਾਲਦੇ ਸਾਂ। ਇਸ ਵਿਚ ਰੱਤੀ ਝੂਠ ਨਹੀਂ ਕਿ ਉਨ੍ਹਾਂ ਨੂੰ ਇਸ਼ਤਿਹਾਰੀ ਮੁਜਰਮ ਬਣਾ ਕੇ ਆਪੇ ਹੀ ਫੜਦੇ ਜਾਂ ਮਾਰ ਵੀ ਦਿਆ ਕਰਦੇ ਸੀ। ਚੋਰੀਆਂ ਡਾਕਿਆਂ 'ਚੋਂ ਸਾਡਾ ਹਿੱਸਾ ਪੱਕੀ ਘਰ ਬੈਠਿਆਂ-ਬਠਾਇਆਂ ਪਹੁੰਚ ਜਾਂਦਾ ਸੀ। ਪਰ ਹੁਣ ਅਸੀਂ ਰਿਸ਼ਵਤ ਅਤੇ ਹੋਰ ਉਪਾਧੀਆਂ ਨੂੰ ਤਿਆਗ ਕੇ ਅਜ਼ਾਦ ਭਾਰਤ ਵਿਚ ਤੁਹਾਡੇ ਸੇਵਕ ਬਣ ਗਏ ਆਂ।" ਥਾਣੇਦਾਰ ਨੇ ਆਪਣਾ ਪ੍ਰਭਾਵ ਜਾਚਣ ਲਈ ਇੱਕ ਪਲ ਬੋਲਣਾ ਬੰਦ ਕਰ ਦਿੱਤਾ।

ਲੋਕ ਥਾਣੇਦਾਰ ਦੀ ਤਕਰੀਰ ਸੁਣ ਕੇ ਹੈਰਾਨ ਬਹੁਤਾ ਅਤੇ ਖ਼ੁਸ਼ ਥੋੜ੍ਹਾ ਹੋ ਰਹੇ ਸਨ। ਉਨ੍ਹਾਂ ਲਈ ਇਹ ਅਚੰਭੇ ਤੋਂ ਘੱਟ ਨਹੀਂ ਸੀ।

"ਹੋਰ ਦੇਖੋ। ਅੱਗੇ ਤੁਹਾਡੇ ਨਾਲ ਪੁਲਿਸ ਭਰਾਵਾਂ ਵਰਗਾ ਸਲੂਕ ਨਹੀਂ ਸੀ ਕਰਿਆ ਕਰਦੀ, ਸਗੋਂ ਕਾਨੂੰਨ ਘੱਟ ਤੇ ਆਹ ਡੰਡਾ ਬਹੁਤਾ ਚੱਲਦਾ ਹੁੰਦਾ ਸੀ। ਸੋ, ਮੈਂ ਤੁਹਾਨੂੰ ਅਰਜ਼ ਕਰਦਾ ਆਂ ਕਿ ਇਖ਼ਲਾਕੀ ਜੁਰਮਾਂ ਨੂੰ ਘਟਾਣ ਲਈ ਤੁਹਾਨੂੰ ਪੁਲਿਸ ਨੂੰ ਵੱਧ ਤੋਂ ਵੱਧ ਮਿਲਵਰਤਨ ਦੇਣੀ ਚਾਹੀਦੀ ਹੈ। ਬਦਮਾਸ਼ਾਂ ਤੇ ਡਾਕੂਆਂ ਨੂੰ ਫੜਾਓ, ਗਵਾਹੀਆਂ ਦੇ ਕੇ ਸਜ਼ਾ ਕਰਾਓ। ਫੇਰ ਦੇਖੋ ਕਿਵੇਂ ਕੋਈ ਲੁੱਚਾ ਕਿਸੇ ਸ਼ਰੀਫ਼ ਆਦਮੀ ਦੀ ਪੱਗ ਲਾਹੁੰਦਾ ਏ। ਜਿਹੜਾ ਤੁਹਾਡੀ ਪੰਚਾਇਤ ਅੱਗੇ ਅੜਦਾ ਏ, ਸਾਨੂੰ ਦੱਸੋ, ਅਸੀਂ ਵੱਟ ਕੱਢ ਕੇ

ਵਖਾਈਏ।”

ਲੋਕ ਥਾਣੇਦਾਰ ਦੀ ਤਕਰੀਰ ਨਾਲ ਖਿੱਚੇ ਗਏ। ਕਈ ਇੱਕ ਨੇ ਉਸ ਦੇ ਲੋਕ ਭਲੇ ਦੇ ਸ਼ਬਦਾਂ ਨੂੰ ਜੀ ਆਇਆਂ ਵੀ ਕਿਹਾ।

“ਅਸੀਂ ਕਿਹੜਾ ਜੀ ਪਤ ਲੁਹਾਉਣਾ ਚਾਹੁੰਦੇ ਹਾਂ। ਸਾਡੇ ਧਨ ਭਾਗ ਐ, ਜੇ ਐਹੋ ਜਿਹੇ ਅਫ਼ਸਰ ਆਏ, ਜਿਹੜੇ ਬਦਮਾਸ਼ਾਂ ਨੂੰ ਸੂਤ ਕਰਨ।”

“ਅਸੀਂ ਬਦਮਾਸ਼ਾਂ ਨੂੰ ਸੁਸਰੀ ਵਾਂਗ ਸੁਆ ਦਿਆਂਗੇ।” ਥਾਣੇਦਾਰ ਨੇ ਕਰੜ-ਬਰੜੀ ਮੁੱਛ ਨੂੰ ਮਰੋੜਾ ਚਾੜ੍ਹਿਆ, “ਬੇਗੁਨਾਹ ਆਦਮੀ ਨਾ ਲਿਖਾਓ; ਇੱਕ ਗੱਲ; ਵੇਲੇ ਸਿਰ ਸੱਚੀ ਖ਼ਬਰ ਦਿਓ, ਦੂਜੀ ਗੱਲ। ਸਰਦਾਰੋ! ਤੁਹਾਡੀ ਮਿਲਵਰਤਣ ਚਾਹੀਦੀ ਐ ਸਭ ਤੋਂ ਜ਼ਰੂਰੀ।”

ਚਰਨ ਨੇ ਪਹਿਲੇ ਹੀ ਉੱਠ ਕੇ ਗੱਲ ਫੜ ਲਈ ਤਾਂ ਜੋ ਕੋਈ ਗੈਰ-ਜ਼ੁੰਮੇਵਾਰੀ ਨਾਲ ਕੁਝ ਕਹਿ ਨਾ ਦੇਵੇ।

“ਜੇ ਸਰਕਾਰ ਨੇਕ ਨੀਅਤੀ ਨਾਲ ਬਦਮਾਸ਼ਾਂ ਤੇ ਡਾਕੂਆਂ ਨੂੰ ਫੜਨਾ ਚਾਹੁੰਦੀ ਐ, ਤਦ ਅਸੀਂ ਪੂਰੀ ਮਿਲਵਰਤਨ ਦਿਆਂਗੇ।”

“ਸ਼ਾਬਾਸ਼ ਨੌਜਵਾਨ ਦੇ। ਇਸ ਤਰ੍ਹਾਂ ਦਾ ਦਿਲ ਜੇਰਾ ਚਾਹੀਦਾ ਏ। ਫੇਰ ਦੱਸੋ ਭਰੋ ਭਰਾਵੋ। ਰਾਤੀਂ ਰਾਈਫਲ ਦੇ ਫ਼ਾਇਰ ਕਿਸ ਕੀਤੇ ਐ? ਲਹਿੰਦੀ ਵੱਲ ਦੇ ਪਾਸੇ ਫ਼ਾਇਰ ਹੋਏ ਐ।” ਥਾਣੇਦਾਰ ਅੰਦਰੋ-ਅੰਦਰ ਖ਼ੁਸ਼ ਹੋ ਰਿਹਾ ਸੀ।

ਸਾਰਿਆਂ ਨੂੰ ਇੱਕ ਤਰ੍ਹਾਂ ਸੱਪ ਸੁੰਘ ਗਿਆ। ਚਰਨ ਨੇ ਵੀ ਚਾਂਦੀ ਹੋਰਾਂ ਵੱਲ ਵੇਖਿਆ।

“ਕਿਉਂ ਭਈ, ਫ਼ਾਇਰ ਪਿੰਡ ਵਿਚ ਹੀ ਹੋਏ ਨੇ। ਫ਼ਾਇਰ ਜ਼ਰੂਰ ਕਿਸੇ ਮਫ਼ਰੂਰ ਨੇ ਕੀਤੇ ਐ ਤੇ ਉਸ ਨੂੰ ਪਿੰਡ ’ਚੋਂ ਈ ਕਿਸੇ ਪਨਾਹ ਦਿੱਤੀ ਏ।”

ਚਰਨ ਨੂੰ ਝਿਜਕਿਆਂ ਵੇਖ ਖੇੜੂ ਉੱਠ ਖਲੋ ਗਿਆ ਅਤੇ ਨਿਧੜਕ ਕਹਿ ਦਿੱਤਾ।

“ਸਰਕਾਰ ਨੂੰ ਖ਼ੁਦ ਪਤਾ ਐ ਫੇਰ ਕਿਸ ਕੀਤੇ ਐ?”

“ਮੈਨੂੰ ਪਤਾ! ਮੈਂ ਉਸ ਨੂੰ ਗ੍ਰਿਫ਼ਤਾਰ ਨਾ ਕਰਦਾ?” ਥਾਣੇਦਾਰ ਨੇ ਹੈਰਾਨੀ ਜ਼ਾਹਰ ਕਰ ਦਿੱਤੀ।

“ਝੂਠ, ਸਫ਼ੈਦ ਝੂਠ।” ਚਰਨ ਨੇ ਸੰਜੀਦਗੀ ਧਾਰਨ ਕਰ ਲਈ। “ਫ਼ਾਇਰ ਜੰਗੇ ਡਾਕੂ ਨੇ ਕੀਤੇ ਐ। ਜਿਸ ਦੀ ਉਹ ਪਨਾਹ ਵਿਚ ਐ, ਉਸ ਦਾ ਵੀ ਤੁਹਾਨੂੰ ਪਤਾ ਐ। ਇਸ ਤੋਂ ਵੀ ਵੱਧ ਥਾਣੇਦਾਰ ਸਾਹਬ, ਤੁਸਾਂ ਰਾਤੀਂ ਉਸ ਨਾਲ ਸ਼ਰਾਬ ਪੀਤੀ ਐ।” ਚਰਨ ਦੀਆਂ ਖਰੀਆਂ-ਖਰੀਆਂ ਨੇ ਥਾਣੇਦਾਰ ਦੀ ਦਮਾਗ਼ੀ ਪੱਧਰ ਤੋੜ ਦਿੱਤੀ। ਫਿਰ ਵੀ ਉਸ ਆਪਣਾ ਪ੍ਰਭਾਵ ਕਾਇਮ ਰੱਖਦਿਆਂ ਕਿਹਾ,

“ਕਿੰਨੀ ਭੋਲੀ ਗੱਲ, ਇੱਕ ਜ਼ੁੰਮੇਵਾਰ ਅਫ਼ਸਰ ਇਸ਼ਤਿਹਾਰੀ ਮੁਜਰਮ ਨਾਲ ਸ਼ਰਾਬ? ਮੈਂ ਉਸ ਨੂੰ ਫੜਨ ਵਿਚ ਰਾਤ-ਦਿਨ ਕਰ ਰਿਹਾ ਆਂ। ਉਸ ਨੂੰ ਫੜ ਕੇ ਇਨਾਮ ਤੋਂ ਬਿਨਾਂ ਇੰਸਪੈਕਟਰ ਵੀ ਇੱਜ਼ਤ ਨਾਲ ਬਣਾਂਗਾ।”

“ਉਹ ਜਾਗੀਰਦਾਰਾਂ ਕੋਲ ਐ। ਇਹ ਤੁਹਾਡੀ ਮਰਜ਼ੀ, ਇਨਸਪਿਟਰ ਜਦੋਂ ਚਾਹੇ



ਬਣ ਜਾਓ।” ਖੇੜੂ ਨੇ ਓਹੀ ਗੱਲ ਆਖੀ, ਜਿਹੜੀ ਸਾਰੇ ਲੋਕਾਂ ਦੇ ਦਿਲ ਵਿਚ ਸੀ, ਪਰ ਮੂੰਹ ਕੋਈ ਨਹੀਂ ਫੁੱਟ ਸਕਦਾ ਸੀ।

“ਇਹ ਗ਼ਲਤ ਐ, ਤੁਸੀਂ ਮੁਜ਼ਾਰੇ ਦੁਸ਼ਮਣੀ ਕਰਕੇ ਜਾਗੀਰਦਾਰ ਦਾ ਨਾਂ ਲੈਂਦੇ ਓ।” ਥਾਣੇਦਾਰ ਥੋੜ੍ਹਾ ਤਲਖ਼ ਹੋ ਗਿਆ।

“ਜੇ ਸਰਕਾਰ ਏਸ ਤਰ੍ਹਾਂ ਸਮਝਦੀ ਐ, ਫੇਰ ਅਸੀਂ ਕੀ ਕਰ ਸਕਦੇ ਆਂ।”

“ਤੁਸੀਂ ਸਭ ਕੁਝ ਕਰ ਸਕਦੇ ਓ, ਅਸਲ ਵਿਚ ਤੁਸੀਂ ਕਰਨਾ ਨਹੀਂ ਚਾਹੁੰਦੇ। ਬਾਰ੍ਹਾਂ ਵਰ੍ਹੇ ਕੁੱਤੇ ਦੀ ਪੂਛ ਕਿਸੇ ਵੰਝਲੀ ’ਚ ਪਾ ਛੱਡੀ, ਪਰ ਉਹ ਵਿੰਗੀ ਦੀ ਵਿੰਗੀ ਨਿਕਲੀ। ਤੁਸੀਂ ਛਿੱਤਰਾਂ ਨਾਲ ਸੂਤ ਆਉਣ ਵਾਲੇ...।”

“ਸਰਦਾਰ ਸਾਅਬ!” ਚਰਨ ਨੇ ਇਸ ਤਰ੍ਹਾਂ ਰੋਹਬ ਨਾਲ ਆਖਿਆ ਕਿ ਥਾਣੇਦਾਰ ਫ਼ਿਕਰਾ ਪੂਰਾ ਨਾ ਕਰ ਸਕਿਆ, ਆਪਣੇ ਲਫ਼ਜ਼ ਵਾਪਸ ਲਓ।”

“ਤੂੰ ਕੌਣ ਏਂ ਓਏ ਮੈਨੂੰ ਹੁਕਮ ਦੇਣ ਵਾਲਾ।” ਥਾਣੇਦਾਰ ਨੂੰ ਥੋੜ੍ਹੀਆਂ ਚੜ੍ਹ ਗਈਆਂ।

“ਮੈਂ ਲੋਕਾਂ ਦੀ ਅਵਾਜ਼, ਲੋਕਾਂ ਦੀ ਲਲਕਾਰ।”

“ਬਕਵਾਸ ਬੰਦ ਕਰ।”

“ਮੈਂ ਤੈਨੂੰ ਨਹੀਂ, ਲੋਕਾਂ ਨੂੰ ਦੱਸਣਾ ਏ, ਨਾ ਹਕੂਮਤ ਦੀ ਜ਼ਹਿਨੀਅਤ ਬਦਲੀ ਏ ਨਾ ਪੁਰਾਣੇ ਕਾਨੂੰਨ, ਇੱਕ ਲੇਬਲ ਜ਼ਰੂਰ ਬਦਲਿਆ ਏ।” ਫਿਰ ਉਸ ਲੋਕਾਂ ਨੂੰ ਸੰਬੋਧਨ ਹੁੰਦਿਆਂ ਕਿਹਾ, “ਕਿਸਾਨ ਭਰਾਵੋ। ਤੁਸੀਂ ਚੰਗੀ ਤਰ੍ਹਾਂ ਹੱਥ ’ਤੇ ਸਰ੍ਹੋਂ ਜਮਾ ਕੇ ਵੇਖ ਲਈ। ਜਿਹੜੀ ਸਰਕਾਰ ਅਤੇ ਕਾਨੂੰਨ ਅੱਜ ਜਾਗੀਰਦਾਰਾਂ ਦੀ ਰਾਖੀ ਕਰਦੇ ਐ, ਅਸੀਂ ਉਸ ਨੂੰ ਮਿਲਵਰਤਨ ਕਦੇ ਨਹੀਂ ਦੇ ਸਕਦੇ, ਕਦੇ ਨਹੀਂ ਦੇ ਸਕਦੇ। ਕੋਈ ਆਦਮੀ ਹੱਥੀਂ ਮੌਤ ਨਹੀਂ ਖਰੀਦ ਸਕਦਾ। ਉੱਠੋ, ਚਲੋ ਘਰਾਂ ਨੂੰ, ਇਹ ਸਾਡੀ ਸਰਕਾਰ ਨਹੀਂ। ਜੇ ਸਾਡੇ ’ਚ ਹਿੰਮਤ ਹੋਈ, ਆਪਣੀ ਲੋਕ ਸਰਕਾਰ ਬਣਾਵਾਂਗੇ।” ਚਰਨ ਦੇ ਅੱਗੇ ਤੁਰਨ ਨਾਲ ਚਾਂਦੀ, ਖੇੜੂ ਤੇ ਵੀਰੂ ਪਿੱਛੇ ਹੋ ਗਏ।

ਕਿਸਾਨ ਸਭਾ ਦੇ ਸਾਰੇ ਹਮਦਰਦ ਉੱਠ ਖਲੋਤੇ। ਚਰਨ ਦੇ ਬੋਲਾਂ ਨੇ ਦੋ-ਚਿੱਤਿਆਂ ਨੂੰ ਵੀ ਜੋਸ਼ ਦੇ ਦਿੱਤਾ। ਥੜ੍ਹਾ ਝੱਟ ਵਿਚ ਹੀ ਖਾਲੀ ਹੋ ਗਿਆ। ਕੇਵਲ ਦੋ ਨੰਬਰਦਾਰ, ਇੱਕ ਚੌਕੀਦਾਰ ਅਤੇ ਦੋ ਕੁ ਜਾਗੀਰਦਾਰਾਂ ਦੇ ਝੋਲੀ ਚੁੱਕ ਬੈਠੇ ਰਹਿ ਗਏ।

ਥੱਕੇ ਕਿਰਤੀ ਮੱਥੇ ਨੂੰ, ਚੁੰਮਣ ਦੇਣਾ ਸੂਹਾ ਜਿਸ,
ਚੜ੍ਹਨੀ ਉਨ੍ਹਾਂ ਹਿੰਮਤਾਂ ਦੀ, ਅਜੇ ਪ੍ਰਭਾਤ ਬਾਕੀ ਹੈ।

# ਰੋਕ

## ੧

ਦੁਸ਼ਮਣ ਸੁੱਟਿਆ ਫੜ ਕੇ, ਅਟਾਰੀ ਉੱਚਿਓਂ ਚੜ੍ਹ ਕੇ,
ਉਹਦੇ ਬਸ ਮਰਨ ਦੀ ਲੋਕ, ਅਖੀਰੀ ਸ਼ਾਂਤ ਬਾਕੀ ਹੈ।

ਕਿਸਾਨ ਸਭਾ ਦੀ ਜ਼ੈਲ ਕਮੇਟੀ ਦੀ ਮੀਟਿੰਗ ਭਰਪੂਰ ਦੇ ਚੁਬਾਰੇ ਵਿਚ ਹੋ ਰਹੀ ਸੀ। ਭਰਪੂਰ ਭਾਵੇਂ ਕਾਲਜ ਪੜ੍ਹਦਾ ਸੀ, ਪਰ ਉਸ ਦੀ ਗੈਰਹਾਜ਼ਰੀ ਵਿਚ ਚਰਨ ਤੇ ਉਸ ਦੇ ਸਾਥੀ ਉਨ੍ਹਾਂ ਦੇ ਚੁਬਾਰੇ ਨੂੰ ਲੋੜ ਪੈਣ 'ਤੇ ਘਰਦਿਆਂ ਵਾਂਗ ਵਰਤ ਲਿਆ ਕਰਦੇ ਸਨ। ਭਰਪੂਰ ਦੀ ਭੂਆ ਨੇ ਕਦੇ ਮੱਥੇ ਵੱਟ ਨਹੀਂ ਪਾਇਆ ਸੀ। ਸਗੋਂ ਚਰਨ 'ਤੇ ਉਹ ਗਿਲਾ ਕਰਦੀ ਕਿ ਹੁਣ ਤੂੰ ਮਿਲਣ ਵੀ ਨਹੀਂ ਆਉਂਦਾ। ਜ਼ੈਲ ਕਮੇਟੀ ਦੇ ਸੱਤ ਅਹੁਦੇਦਾਰ ਸਨ, ਜਿਨ੍ਹਾਂ ਵਿਚ ਚਰਨ ਜਾਇੰਟ ਸੈਕਟਰੀ ਸੀ। ਪੰਜ ਮੈਂਬਰ ਹਾਜ਼ਰ ਸਨ, ਦੋ ਦੀ ਹਾਲੇ ਉਡੀਕ ਹੋ ਰਹੀ ਸੀ। ਚਰਨ ਉਨ੍ਹਾਂ ਦੋਹਾਂ ਵਿਚੋਂ ਇੱਕ ਸੀ। ਸਾਰੇ ਦੋਹਾਂ ਦੇ ਲੇਟ ਹੋਣ ਨੂੰ ਬੜੀ ਔਖ ਨਾਲ ਅਨੁਭਵ ਕਰ ਰਹੇ ਸਨ। ਚਰਨ ਅੱਧਾ ਘੰਟਾ ਲੇਟ ਆਇਆ। ਸਾਰੇ ਉਸ ਦੇ ਗਲ ਪੈ ਗਏ।

"ਗੱਲ ਕਰ ਬਈ, ਤੂੰ ਐਨਾ ਲੇਟ ਕਿਉਂ ਆਇਆ ਏਂ?" ਇੱਕ ਨੇ ਪ੍ਰਧਾਨ ਵਾਂਗ ਜਵਾਬ ਤਲਬੀ ਕੀਤੀ।

"ਕਿਸੇ ਨੇ ਕਿਤੇ ਜਾਣਾ, ਕਿਸੇ ਨੇ ਕੁਝ ਕਰਨਾ, ਤੂੰ ਘਰ ਨਵਾਬ ਸਾਅਬ ਬਣਿਆ ਰਿਹਾ।" ਦੂਜੇ ਨੇ ਲੋਹਾ-ਲਾਖਾ ਹੁੰਦਿਆਂ ਕਿਹਾ।

ਕਿਸੇ ਕੁਝ ਆਖਿਆ, ਕਿਸੇ ਕੁਝ ਪੁੱਛਿਆ, ਪਰ ਚਰਨ ਨੇ ਅੱਗੋਂ ਥੋੜ੍ਹਾ ਮੁਸਕਰਾਉਂਦੇ ਧੀਰਜ ਨਾਲ ਉੱਤਰ ਦਿੱਤਾ।

"ਮੇਰੀ ਗੱਲ ਤਾਂ ਸੁਣ ਲਓ। ਮੈਨੂੰ ਇਤਲਾਹ ਮਿਲੀ ਨੂੰ ਹਾਲੇ ਦੋ ਘੰਟੇ ਵੀ ਨਹੀਂ ਹੋਏ, ਬਈ ਜ਼ੈਲ ਕਮੇਟੀ ਦੀ ਮੀਟਿੰਗ ਹੋ ਰਹੀ ਐ। ਪੱਠੇ ਜ਼ਰੂਰ ਸੁੱਟ ਆਇਆ ਹਾਂ ਸੋਚ ਕੇ ਲਵੇ ਜੇ ਕੁਤਰੇ ਵੀ ਐ; ਆਪੇ ਘਰ ਦੇ ਵੱਢ-ਵੁੱਢ ਕੇ ਪਾ ਦੇਣਗੇ। ਅੱਧਾ ਰਾਹ ਤੁਰਿਆ ਆਇਆ ਆਂ, ਹੌਂਕਣੀ ਔਡ ਚੜ੍ਹ ਗਈ, ਅੱਗੋਂ ਤੁਸੀਂ ਅਲੋਹੇ ਵਾਂਗ ਚੁੰਬੜ ਪਏ। ਪਹਿਲਾਂ ਸੈਕਟਰੀ ਤੋਂ ਨਹੀਂ ਪੁੱਛਦੇ, ਜਿਸ ਵੇਲੇ ਸਿਰ ਸਾਰਿਆਂ ਨੂੰ ਇਤਲਾਹ ਨਹੀਂ ਦਿੱਤੀ।"

ਸੈਕਟਰੀ ਨੇ ਆਪਣੇ ਬਚਾ ਲਈ ਕਿਹਾ,

"ਭਾਈ ਸਾਅਬ! ਮੀਟਿੰਗ ਬੁਲਾਉਣ ਦਾ ਫ਼ੈਸਲਾ ਈ ਕੱਲ੍ਹ ਹੋਇਆ ਤੇ ਮੈਂ ਕਾਹਲੀ



ਵਿਚ ਸਾਰਿਆਂ ਨੂੰ ਜ਼ੁੰਮੇਵਾਰ ਆਦਮੀਆਂ ਕੋਲ ਸੁਨੇਹੇ ਘੱਲ ਦਿੱਤੇ, ਕਿਸੇ ਨੂੰ ਦਸਤੀ ਚਿੱਠੀ। ਹੋ ਸਕਦਾ ਏ, ਤੈਨੂੰ ਆਦਮੀ ਲੇਟ ਮਿਲਿਆ ਹੋਵੇ।"

ਇੱਕ ਬਾਬੇ ਨੇ ਜ਼ੈਲ ਕਮੇਟੀ ਦੇ ਪ੍ਰਧਾਨ ਦੀ ਹੈਸੀਅਤ ਵਿਚ ਸਭ ਦੀਆਂ ਗੱਲਾਂ ਨੂੰ ਖ਼ਤਮ ਕਰਨ ਲਈ ਆਖਿਆ,

"ਤੁਸੀਂ ਕਾਰਵਾਈ ਸ਼ੁਰੂ ਕਰੋ, ਜਾਬ੍ਹਾਂ ਦੇ ਭੇੜ ਵਿਚ ਸਮਾਂ ਨਾ ਗਵਾਓ। ਜੇ ਇੱਕ ਆਦਮੀ ਨਹੀਂ ਆਇਆ, ਤਦ ਕੋਈ ਗੱਲ ਨਹੀਂ।"

"ਬਿਲਕੁਲ ਠੀਕ।" ਚਰਨ ਨੇ ਬਾਬੇ ਦੀ ਗੱਲ ਦੀ ਤਾਈਦ ਕਰ ਦਿੱਤੀ।

"ਪਹਿਲੀ ਗੱਲ।" ਬਾਬੇ ਨੇ ਥੋੜ੍ਹਾ ਸੋਚਦਿਆਂ ਕਿਹਾ, "ਚਰਨ! ਭਰਪੂਰ ਦੀ ਭੂਆ ਨੂੰ ਕਹੋ, ਤਿੰਨ ਸਾਥੀਆਂ ਦੀ ਰੋਟੀ ਬਣਾਵੇ, ਅਸੀਂ ਤਿੰਨ ਓਪਰ, ਸਾਡੀ ਰਿਸ਼ਤੇਦਾਰੀ ਐ, ਖਾ ਲਾਂਗੇ। ਇੱਕ ਘਰ ਭਾਰ ਠੀਕ ਨਹੀਂ।"

"ਬਹੁਤ ਅੱਛਾ।" ਚਰਨ ਚੁਬਾਰੇ ਦੀਆਂ ਪੌੜੀਆਂ ਉਤਰ ਆਇਆ।

"ਭੂਆ ਜੀ!" ਚਰਨ ਵੀ ਭਰਪੂਰ ਦੇ ਨਾਲ ਭੂਆ ਹੀ ਆਖਦਾ ਹੁੰਦਾ ਸੀ, "ਰੋਟੀ ਦੋ ਆਦਮੀਆਂ ਦੀ ਹੀ ਬਣਾਉਣੀ। ਮੈਂ ਖਾ ਕੇ ਆਇਆ ਆਂ ਤੇ ਬਾਕੀਆਂ ਓਪਰ ਕਿਸੇ ਦੇ ਖਾਣੀ ਏ।"

"ਕਿਸੇ ਦੇ ਕਿਉਂ ਖਾਣੀ ਏ, ਸਾਥੋਂ ਚਾਰ ਟਿੱਕੀਆਂ ਨਹੀਂ ਲਹਿੰਦੀਆਂ, ਮੈਂ ਹੱਥ ਪੜੱਥੀ ਲਈ ਅਮਰੋ ਨੂੰ ਸੱਦ ਲਿਆਉਂਦੀ ਆਂ। ਭੂਆ ਨੇ ਦੋ ਕਦਮਾਂ ਪੁੱਟਦਿਆਂ ਆਖਿਆ।

"ਨਹੀਂ ਭੂਆ ਜੀ, ਦੋਹਾਂ ਆਦਮੀਆਂ ਦੀ ਰੋਟੀ ਪਕਾਉਣੀ, ਵਾਧੂ ਖ਼ਰਾਬ ਹੋਵੇਗੀ ਐਵੇਂ।"

"ਮੈਂ ਡੱਡੀਏ ਤੁਹਾਨੂੰ ਪਹਿਲਾਂ ਚਾਹ ਨਾ ਬਣਾ ਦਿਆਂ।"

"ਨਾ ਭੂਆ ਜੇ ਲੋੜ ਹੋਵੇਗੀ ਮੈਂ ਆਪ ਬਣਾ ਲਾਂਗਾ।" ਏਨੀ ਆਖਦਾ ਚਰਨ ਚੁਬਾਰੇ ਚੜ੍ਹ ਗਿਆ।

ਚਰਨ ਦੇ ਆਪਣੀ ਥਾਂ ਬਹਿ ਜਾਣ 'ਤੇ ਬਾਬਾ ਬੋਲਿਆ,

"ਅਜੰਡਾ ਦੱਸੋ ਸੈਕਟਰੀ ਸਾਅਬ!"

"ਅਜੰਡਾ ਹੁਣੇ ਤਿਆਰ ਕਰ ਲੈਂਦੇ ਆਂ।" ਸੈਕਟਰੀ ਨੇ ਸਫ਼ੈਦ ਕਾਗਜ਼ 'ਤੇ ਪੈਨਸਲ ਚਲਾਂਦਿਆਂ ਉੱਤਰ ਦਿੱਤਾ।

"ਵਾਹ ਭਾਈ ਸਾਹਬ!" ਬਾਬੇ ਨੇ ਸੈਕਟਰੀ ਸ਼ਰਮ ਦਿੱਤੀ, "ਅਜਿਹੀਆਂ ਘੌਲਾਂ ਹੀ ਸਾਨੂੰ ਮੁਢ ਤੋਂ ਏਕੇ ਵੱਲੋਂ ਮਜ਼ਬੂਤ ਨਹੀਂ ਹੋਣ ਦੇਂਦੀਆਂ। ਜਿਹੜੀ ਜਮਾਤ ਨੂੰ ਇਹ ਨਹੀਂ ਪਤਾ, ਕਿਹੜੇ ਨਸ਼ਾਨੇ 'ਤੇ ਪਹੁੰਚਣਾ ਏ, ਉਹ ਕਾਮਯਾਬ ਕਿਸ ਤਰ੍ਹਾਂ ਹੋ ਜਾਵੇਗੀ? ਹੱਛਾ ਕਰੋ ਤਹਿ। ਸਭ ਤੋਂ ਪਹਿਲਾਂ ਤੁਸੀਂ ਇਲਾਕੇ ਦੀ ਰਿਪੋਰਟ ਪੇਸ਼ ਕਰੋ। ਬਝਵੇਂ ਪ੍ਰੋਗਰਾਮ ਤੋਂ ਬਿਨਾਂ ਪ੍ਰਧਾਨ ਉਨ੍ਹਾਂ ਦੇ ਕੰਮ ਨੂੰ ਨੱਕ-ਬੁੱਲ੍ਹ ਮਾਰ ਰਿਹਾ ਸੀ।"

"ਕਿਸਾਨ ਸਭਾ ਦੀ ਭਰਤੀ, ਪਿੰਡਾਂ ਵਿਚ ਇੱਕ ਰਜ਼ਾ ਕਾਨਫਰੰਸਾਂ।" ਇੱਕ ਹੋਰ ਸਾਥੀ ਨੇ ਲਿਖਾਇਆ।

"ਪ੍ਰਧਾਨ ਸਾਅਬ, ਮੈਂ ਸਭ ਤੋਂ ਜ਼ਰੂਰੀ ਵਟਾਈ ਦੇ ਮਸਲੇ ਨੂੰ ਸਮਝਦਾ ਆਂ।" ਚਰਨ

ਨੇ ਹੱਥ ਉੱਚਾ ਚੁੱਕਦਿਆਂ ਆਖਿਆ।

"ਬਿਲਕੁਲ, ਵਟਾਈ ਸਾਡੇ ਲਈ ਸਭ ਤੋਂ ਵੱਧ ਅਹਿਮੀਅਤ ਰੱਖਦੀ ਹੈ।" ਇੱਕ ਹੋਰ ਸਾਥੀ ਨੇ ਚਰਨ ਦੀ ਪ੍ਰੋੜਤਾ ਕੀਤੀ।

"ਇੱਕ ਹੋਰ ਵੀ ਧਿਆਨ ਦੇਣ ਵਾਲੀ ਗੱਲ। ਫ਼ਸਲਾ ਪੱਕ ਜਾਣ 'ਤੇ ਜਾਗੀਰਦਾਰ ਕਿਸਾਨ ਮੁਜ਼ਾਰਿਆਂ ਨੂੰ ੧੦੭, ੫੧ ਵਿਚ ਹਵਾਲਾਟ ਦੁਆ ਕੇ ਫ਼ਸਲਾਂ ਵੰਡਣ ਦੀਆਂ ਸੋਚ ਰਹੇ ਐ।" ਚਰਨ ਨੇ ਨਵਾਂ ਪਹਿਲੂ ਦਰਸਾਇਆ।

"ਇਹ ਸ਼ਰਾਰਤ ਸਾਡੇ ਜ਼ਿਲ੍ਹੇ 'ਚ ਪਿਛਲੇ ਸਾਲ ਵੀ ਕਈ ਥਾਵਾਂ 'ਤੇ ਹੋਈ ਸੀ। ਇਸ ਨੂੰ ਹੁਣੇ ਵਿਚਾਰ ਕੇ ਰੋਕਣਾ ਚਾਹੀਦਾ ਹੈ। ਬਾਬੇ ਨੇ ਚਰਨ ਦੀ ਇਸ ਗੱਲ ਨੂੰ ਕਾਫ਼ੀ ਮਹਾਨਤਾ ਭਰਪੂਰ ਸਮਝਿਆ।

ਇੱਕ ਮਿੰਟ ਲਈ ਸਾਰੇ ਚੁੱਪ ਹੋ ਗਏ।

"ਕਿਉਂ ਬਈ ਕਿਸੇ ਹੋਰ ਗੱਲ ਦਰਜ ਕਰਾਉਣੀ ਹੋਵੇ? ਬਸ ਕੋਈ ਨਹੀਂ।" ਪ੍ਰਧਾਨ ਨੇ ਸਾਰਿਆਂ ਦੇ ਚਿਹਰੇ ਨੂੰ ਇੱਕ-ਇੱਕ ਕਰਕੇ ਤਾੜਿਆ। "ਚੱਛਾ ਸੈਕਟਰੀ ਜੀ ਮੋਟੀ-ਮੋਟੀ ਰਿਪੋਰਟ ਸੁਣਾਓ।

ਸੈਕਟਰੀ ਨੇ ਕਾਪੀ ਦੇ ਵਰਕੇ ਫੋਲ ਕੇ ਪੜ੍ਹਨਾ ਸ਼ੁਰੂ ਕੀਤਾ:-

"ਇਹ ਮੀਟਿੰਗ ਕਿਉਂ ਬੁਲਾਈ ਗਈ? ਇਸ ਦਾ ਜਵਾਬ ਹੀ ਰਿਪੋਰਟ ਦਾ ਨਚੋੜ ਹੈ। ਹਾੜੀ ਦੀ ਫ਼ਸਲ ਪੱਕਣ ਦੇ ਨੇੜੇ ਆ ਗਈ ਹੈ। ਮਰੂਸੀ ਮੁਜ਼ਾਰਿਆਂ ਬਹੁਤ ਚਿਰ ਤੋਂ ਮਰੂਸ ਨਹੀਂ ਦਿੱਤਾ। ਕਿਸਾਨ ਸਭਾ ਦਾ ਫ਼ੈਸਲਾ ਹੈ, ਮਰੂਸ ਟੁੱਟਣਾ ਚਾਹੀਦਾ ਹੈ ਤੇ ਉਨ੍ਹਾਂ ਨੂੰ ਦੇਣਾ ਨਹੀਂ ਚਾਹੀਦਾ। ਬਾਕੀ ਰਿਹਾ ਮੁਜ਼ਾਰਿਆਂ ਦੀ ਵਟਾਈ ਦਾ ਮਸਲਾ। ਅੱਧੀ ਵਟਾਈ ਮੁਜ਼ਾਰੇ ਕਿਸੇ ਤਰ੍ਹਾਂ ਦੇ ਨਹੀਂ ਸਕਦੇ। ਕਿਸਾਨ ਸਭਾ ਦੇ ਪ੍ਰੋਗਰਾਮ ਅਨੁਸਾਰ ਤੀਜਾ ਹਿੱਸਾ ਦੇਣਾ ਵੀ ਔਖਾ ਹੈ। ਜਾਗੀਰਦਾਰ ਵਾਢੀ ਤੇ ਵਟਾਈ ਲਈ ਜ਼ਬਰਦਸਤੀਆਂ 'ਤੇ ਉਤਰ ਆਏ ਹਨ। ਕਈਆਂ ਪਿੰਡਾਂ 'ਚ ਦੋ-ਦੋ ਸਾਲ ਦੀ ਵਟਾਈ ਰੁਕੀ ਹੋਈ ਐ। ਜਾਗੀਰਦਾਰ ਤੇ ਵਿਸਵੇਦਾਰ ਡਾਕੂਆਂ, ਬਦਮਾਸ਼ਾਂ ਅਤੇ ਪੁਲਿਸ ਦਾ ਸਹਾਰਾ ਲੈ ਰਹੇ ਹਨ। ਕਿਸਾਨਾਂ ਮੁਜ਼ਾਰਿਆਂ ਦੀ ਓਟ ਇੱਕ ਕਿਸਾਨ ਸਭਾ ਹੈ। ਕਿਸਾਨ ਸਭਾ ਦਾ ਫ਼ਰਜ਼ ਹੈ ਕਿ ਸਾਰੀ ਕਿਸਾਨੀ ਨੂੰ ਧੱਕਿਆਂ ਦੇ ਖ਼ਿਲਾਫ਼ ਏਕੇ ਦੀ ਲੱਠ ਬਣਾ ਦੇਵੇ। ਜਿੱਥੇ ਭੀ ਲੋੜ ਪਵੇ, ਦੂਜੇ ਪਿੰਡਾਂ ਤੋਂ ਓਥੇ ਮਦਦ ਪਹੁੰਚਾਈ ਜਾਵੇ।...

"ਸਾਡੀ ਜ਼ੈਲ ਦੇ ਪੰਜਾਂ ਪਿੰਡ ਵਿਚ ਜੱਦੋਜਹਿਦ ਤੇਜ਼ ਹੈ। ਰਾਜਾ ਦਿਆਲ ਸਿੰਘ ਦੇ ਦੋ ਪਿੰਡ ਮਾਈ ਸਤਿਨਾਮ ਕੌਰ ਦਾ ਪਿੰਡ। ਨਰਿੰਦਰ ਦਾ ਵੀਲ੍ਹਾ ਅਤੇ ਤਲਵੰਡੀ ਗੁੰਡਿਆਂ ਦੇ ਮਜ਼ਬੂਤ ਅੱਡੇ ਵੀ ਹਨ। ਕਿਸਾਨ ਵਰਕਰਾਂ ਨੂੰ ਜਾਣ-ਬੁੱਝ ਕੇ ਫ਼ੌਜਦਾਰੀਆਂ 'ਚ ਖਿੱਚਣ ਦਾ ਯਤਨ ਕੀਤਾ ਜਾਂਦਾ ਹੈ। ਬੇਦਖ਼ਲੀਆਂ ਦੇ ਡਰਾਵੇ ਅਤੇ ਨੋਟਿਸ ਵੀ ਦਿੱਤੇ ਸਨ। ਸਾਰੇ ਵਿਸਵੇਦਾਰ ਪਟਵਾਰੀਆਂ ਨਾਲ ਮਿਲ ਕੇ ਗਰਦਾਵਰੀਆਂ ਆਪਣੇ ਨਾਂ ਚੜ੍ਹਾ ਰਹੇ ਹਨ। ਕਈਆਂ ਪਿੰਡਾਂ ਦੀਆਂ ਸ਼ਿਕਾਇਤਾਂ ਹਨ ਕਿ ਕਿਸਾਨ ਸਭਾ ਕੁਝ ਨਹੀਂ ਕਰਦੀ। ਕਿਸਾਨ ਸਭਾ ਹਰਕਤ ਵਿਚ ਜ਼ਰੂਰ ਹੈ, ਪਰ ਉਸ ਦਾ ਕੰਮ ਇਕਾਈਆਂ ਵਿਚ ਖਿਲਰਿਆ ਪਿਆ ਹੈ; ਬੱਝਵਾਂ ਤੇ ਜਮਾਇਤੀ ਨਹੀਂ। ਇਸ ਲਈ...।"



"ਅਖ਼ੀਰ ਵਿਚ ਮੇਰੀ ਅਪੀਲ ਹੈ ਕਿ ਕਿਸਾਨੀ ਦਾ ਸਾਹਸ ਨਹੀਂ ਟੁੱਟਣ ਦੇਣਾ ਚਾਹੀਦਾ ਅਤੇ ਬਦਮਾਸ਼ਾਂ ਦੇ ਰੋਹਬ ਨੂੰ ਗੇਹੇ ਗਲਤ ਬਣਾ ਦੇਣਾ ਚਾਹੀਦਾ ਹੈ। 'ਜ਼ਮੀਨ ਕਾਸ਼ਤਕਾਰ ਦੀ' ਦੇ ਨਾਅਰੇ ਨੂੰ ਮਜ਼ਬੂਤੀ ਨਾਲ ਅਮਲੀ ਰੂਪ ਦੇਣਾ ਚਾਹੀਦਾ ਹੈ।" ਸੈਕਟਰੀ ਨੇ ਕਾਪੀ ਬੰਦ ਕਰਕੇ ਸਾਰਿਆਂ ਦੇ ਚਿਹਰਿਆਂ ਦਾ ਜਾਇਜ਼ਾ ਲਿਆ।

"ਰਿਪੋਟ ਤੇ ਪੜਚੋਲ?" ਪ੍ਰਧਾਨ ਨੇ ਸਾਰਿਆਂ ਤੋਂ ਪੁੱਛਿਆ।

ਇੱਕ ਪਲ ਕੋਈ ਨਾ ਬੋਲਿਆ, ਫਿਰ ਚਰਨ ਨੇ ਹੱਥ ਖੜ੍ਹਾ ਕੀਤਾ।

"ਮੇਰਾ ਖਿਆਲ ਹੈ, ਰਿਪੋਟ ਵਿਚ ਹੋਈਆਂ ਘਟਨਾਵਾਂ ਦਾ ਜ਼ਿਕਰ ਨਹੀਂ। ਸੈਕਟਰੀ ਸਾਅਬ ਨੇ ਸੁਕਰੇ ਸ਼ਬਦ ਵਰਤ ਕੇ ਡੰਗ ਸਾਰ ਦਿੱਤਾ ਏ।"

"ਮੈਂ ਵੀ ਸਾਥੀ ਨਾਲ ਸਹਿਮਤ ਆਂ।" ਇੱਕ ਮੈਂਬਰ ਨੇ ਚਰਨ ਦੀ ਤਾਈਦ ਕੀਤੀ।

"ਸੈਕਟਰੀ ਸਾਅਬ।" ਬਾਬੇ ਨੇ ਸੈਕਟਰੀ ਵੱਲ ਤੱਕਿਆ, "ਤੁਹਾਡੀ ਰਿਪੋਟ ਮੁਕੰਮਲ ਨਹੀਂ, ਇਸ ਵਿਚ ਬਹੁਤ ਖ਼ਾਮੀਆਂ ਹਨ। ਤੁਸਾਂ ਬੈਠਕ ਮੀਟਿੰਗਾਂ ਦਾ ਕਿਤੇ ਜ਼ਿਕਰ ਨਹੀਂ ਕੀਤਾ।"

"ਸੰਖੇਪ ਕਰਨ ਲਈ ਮੈਂ ਉਨ੍ਹਾਂ ਦਾ ਜ਼ਿਕਰ ਨਹੀਂ ਕੀਤਾ।" ਉਹ ਥੋੜ੍ਹਾ ਸ਼ਰਮਿੰਦਾ ਵੀ ਸੀ।

"ਭਾਈ ਸਾਅਬ! ਜ਼ਰੂਰੀ ਗੱਲਾਂ ਆਉਣੀਆਂ ਚਾਹੀਦੀਆਂ ਸੀ।" ਪ੍ਰਧਾਨ ਤਲਖ਼ੀ ਵਿਚ ਗਲ ਪੈਣ ਵਾਲਾ ਹੋ ਗਿਆ।

ਸੈਕਟਰੀ ਨੇ ਇੱਕ ਤਰ੍ਹਾਂ ਦੋਸ਼ ਮੰਨਦਿਆਂ ਨੀਵੀਂ ਪਾ ਲਈ।

"ਦੇਖੋ ਬਈ ਸਾਥੀਓ!" ਬਾਬਾ ਸਾਰਿਆਂ ਨੂੰ ਸੰਬੋਧਨ ਹੋ ਕੇ ਬੋਲਿਆ, "ਸਾਡੀ ਗੱਲਬਾਤ ਬਿਸਵੇਦਾਰ ਤੱਕ ਨਹੀਂ ਜਾਣੀ ਚਾਹੀਦੀ। ਸਾਡੇ ਅਤੇ ਜਾਗੀਰਦਾਰਾਂ ਵਿਚ ਫ਼ਰਕ ਹੀ ਇਹ ਹੈ ਕਿ ਕੰਮ ਨਾਲ ਸਾਡੀ ਵਿਚਾਰ ਵੀ ਸਾਂਝੀ ਏ। ਇਕੱਠੇ ਹੋ ਕੇ ਅਨਪੜ੍ਹ ਵੀ ਕਈ ਵਾਰ ਬੜੀਆਂ ਮਹਾਨਤਾ ਵਾਲੀਆਂ ਗੱਲਾਂ ਸੋਚ ਲੈਂਦੇ ਹਨ। ਸਾਡੇ 'ਚ ਸੁਸਤੀ ਉੱਕਾ ਹੀ ਨਹੀਂ ਹੋਣੀ ਚਾਹੀਦੀ। ਇਹ ਜੱਦੋਜਹਿਦ ਕਿਸਾਨਾਂ ਦੀ ਆਖ਼ਰੀ ਸੱਟ ਹੈ, ਜਾਗੀਰਦਾਰੀ 'ਤੇ। ਜਾਗੀਰਦਾਰਾਂ ਦੇ ਪੈਰ ਉਖੜਨੇ ਜ਼ਰੂਰੀ ਹੈ; ਕਿਸਾਨਾਂ ਨੂੰ ਆਪਣੀ ਜਥੇਬੰਦ ਤਾਕਤ ਵਿਚ ਭਰੋਸਾ ਤੇ ਵਿਸ਼ਵਾਸ ਜਾਗ ਪਏਗਾ। ਪਹਿਲਾਂ ਵਟਾਈ 'ਤੇ ਵਿਚਾਰ ਕਰੋ।"

ਇੱਕ ਸਾਥੀ ਨੇ ਪ੍ਰਧਾਨ ਤੋਂ ਆਗਿਆ ਲੈ ਕੇ ਆਖਿਆ,

"ਸਾਡਾ ਪਿੰਡ ਵੀਲ੍ਹਾ ਹੈ। ਓਥੇ ਤਕਰੀਬਨ ਸਾਰੇ ਮੁਜ਼ਾਰੇ ਜਥੇਬੰਦ ਐ।" ਜਾਗੀਰਦਾਰ ਦੇ ਮੁਖ਼ਤਾਰਾਂ ਦੀ ਇੱਕ ਨਹੀਂ ਚੱਟੀਦੀ। ਜਾਗੀਰਦਾਰੀ ਨੂੰ ਸੇਕ ਲਾਉਣ ਲਈ ਕਿਉਂ ਨਾ ਕਦਮ ਪੁੱਟਿਆ ਜਾਵੇ। ਨਾਲੇ ਵਟਾਈ ਦਾ ਰੇੜਕਾ ਮੁੱਕੇ।"

"ਇਹ ਕਦੇ ਨਹੀਂ ਭੁੱਲਣਾ ਚਾਹੀਦਾ, ਕਿਸਾਨ ਸਭਾ ਸਿਆਸੀ ਜਮਾਤ ਨਹੀਂ, ਸਮਾਜੀ ਜਮਾਤ ਹੈ।" ਬਾਬੇ ਨੇ ਥੋੜ੍ਹੀ ਵਿਆਖਿਆ ਦਿੱਤੀ। "ਸਾਡਾ ਨਾਅਰਾ ਹੈ 'ਜ਼ਮੀਨ ਕਾਸ਼ਤਕਾਰਾਂ ਦੀ' ਸੋ ਅਸਾਂ ਬਿਨਾਂ ਮੁਆਵਜ਼ੇ ਦੇ ਕਿਸਾਨ ਨੂੰ ਜ਼ਮੀਨ ਦੇ ਮਾਲਕ ਬਣਾਉਣਾ ਏ। ਹੁਣ ਸਵਾਲ ਕਿਸਾਨ ਦੀ ਦਸਾਂ ਨਹੁੰਆਂ ਦੀ ਕਮਾਈ ਨੂੰ ਬਚਾਉਣ ਦਾ ਹੈ। ਮੈਨੂੰ

ਭਾਸਦਾ ਹੈ, ਜਿਵੇਂ ਇਕੱਲਾ ਤੁਹਾਡੇ ਸਾਰਿਆਂ ਜਿੰਨਾ ਵਕਤ ਲੈ ਲੈਂਦਾ ਆਂ, ਅੱਗੇ ਚਲੋ ਬਈ।"

ਚਰਨ ਨੇ ਆਪਣੇ ਪਿੰਡ ਦੇ ਹਾਲਾਤ ਦੱਸਣ ਲਈ ਸਮਾਂ ਮੰਗਿਆ, ਉਹਨੂੰ ਇਜਾਜ਼ਤ ਮਿਲ ਗਈ।

"ਸ਼ਾਇਦ ਮੈਨੂੰ ਆਪਣੇ ਪਿੰਡ ਦੀ ਪੋਜ਼ੀਸ਼ਨ ਦੱਸਦਿਆਂ ਕੁਝ ਸਮਾਂ ਲੱਗ ਜਾਵੇ। ਮੇਰਾ ਵਿਸ਼ਵਾਸ ਹੈ ਕਿ ਇਹ ਹਾਲਤ ਥੋੜ੍ਹੇ-ਬਹੁਤੇ ਫਰਕ ਨਾਲ ਸਾਰੇ ਮੁਜ਼ਾਰੇ ਤੇ ਕਿਸਾਨ ਪਿੰਡਾਂ 'ਤੇ ਵਾਪਰਦੇ ਹਨ। ਸਾਡੇ ਪਿੰਡ ਦੀ ਜਾਗੀਰ ਨਰਿੰਦਰਪਾਲ ਦੇ ਵਡੇਰਿਆਂ ਨੂੰ ਸਿੱਖ ਰਾਜ ਵਿਰੁੱਧ ਅੰਗਰੇਜ਼ਾਂ ਨਾਲ ਮਿਲ ਕੇ ਲੜਨ ਕਾਰਨ ਇਨਾਮ ਵਿਚ ਮਿਲੀ ਸੀ। ਸਾਡੇ ਬਜ਼ੁਰਗ ਢੇਰ ਸਮਾਂ ਪਹਿਲਾਂ ਇਸ ਧਰਤੀ ਦੇ ਮੋੜ੍ਹੀ ਗੱਡ ਵਸਨੀਕ ਸਨ। ਜ਼ਮੀਨ ਓਦੋਂ ਅਬਾਦ ਨਹੀਂ ਸੀ, ਹਲ ਵਾਹੀ ਨਾਲੋਂ ਲੋਕ ਗਾਈਆਂ-ਮਹੀਆਂ ਪਾਲਿਆ ਕਰਦੇ ਸਨ। ਸਿੱਖ ਰਾਜ ਵਿਰੁੱਧ ਗ਼ਦਾਰੀ ਕਰਨ ਦੇ ਇਨਾਮ ਵਜੋਂ ਅੱਧੇ ਪਿੰਡ ਦੀ ਜ਼ਮੀਨ ਦਾ ਇੰਤਕਾਲ ਇਨ੍ਹਾਂ ਪਾਲਾਂ ਦੇ ਨਾਂ ਚੜ੍ਹਾ ਦਿੱਤਾ। ਆਮ ਲੋਕਾਂ ਨੂੰ ਬੇਅਬਾਦ ਜ਼ਮੀਨ ਦੀ ਮਲਕੀਅਤ ਦਾ ਅਹਿਸਾਸ ਨਹੀਂ ਸੀ। ਜਦੋਂ ਜ਼ਮੀਨ ਵਾਹੀ ਜਾਣ ਲੱਗੀ: ਜਾਗੀਰਦਾਰਾਂ ਨੇ ਮਹਾਰਾਜ ਦੇ ਰਿਸ਼ਤੇਦਾਰਾਂ ਨੂੰ ਧੀਆਂ ਦੇ ਰਿਸ਼ਤੇ ਦੇ ਕੇ ਆਪਣੇ-ਆਪ ਨੂੰ ਹੋਰ ਮਜ਼ਬੂਤ ਕਰ ਲਿਆ। ਬੀੜ ਤੇ ਜੰਗਲ ਸਾਡੇ ਬਜ਼ੁਰਗਾਂ ਕੱਟੇ ਤੇ ਸਾਫ਼ ਕੀਤੇ। ਜਦੋਂ ਜ਼ਮੀਨ ਪੈਦਾਵਾਰ ਦੇ ਕਾਬਲ ਹੋਈ, ਤਦੋਂ ਜਾਗੀਰਦਾਰਾਂ ਮਾਲਕੀ ਦਾ ਪਟਾ ਕੱਢ ਵਿਖਾਇਆ। ਪਹਿਲੋਂ ਸਰਕਾਰੀ ਮਾਲੀਆ ਪੈਦਾਵਾਰ ਦਾ ਚੌਥਾ ਹਿੱਸਾ ਦਿੱਤਾ ਜਾਂਦਾ ਸੀ। ਉਸ ਹਿੱਸੇ ਵਿਚੋਂ ਹਿੱਸਾ ਜਾਗੀਰਦਾਰ ਲੈਂਦਾ ਸੀ। ਫਿਰ ਇਹ ਵਸੂਲੀ ਸਿੱਧੀ ਜਾਗੀਰਦਾਰ ਕਰਕੇ ਦੇਣ ਲੱਗ ਪਏ। ਇਸ ਤਰ੍ਹਾਂ ਜਾਗੀਰਦਾਰ ਚੌਥੇ ਹਿੱਸੇ ਤੋਂ ਵਧਦੇ-ਵਧਦੇ ਅੱਧੀ ਵਟਾਈ ਤੱਕ ਆ ਗਏ। ਵਗਾਰ ਆਦਿ ਦੀਆਂ ਛਟੀਆਂ ਅੱਡ ਚੁੱਕਣੀਆਂ ਪੈਂਦੀਆਂ ਸਨ।

"ਹੁਣ ਹਾਲਾਤ ਉੱਕਾ ਈ ਬਦਲ ਗਏ। ਜਿਉਂ-ਜਿਉਂ ਕਿਸਾਨ ਜਥੇਬੰਦ ਹੋ ਰਿਹਾ ਏ, ਦੁਸ਼ਮਣਾਂ ਨੂੰ ਫ਼ਿਕਰ ਪਿਆ ਹੋਇਆ ਏ। ਉਨ੍ਹਾਂ ਆਪਣੇ-ਆਪ ਨੂੰ ਕਮਜ਼ੋਰ ਵੇਖ ਗੁੰਡਿਆਂ ਤੇ ਡਾਕੂਆਂ ਨੂੰ ਗੰਢਣਾ ਅਤੇ ਪਾਲਣਾ ਸ਼ੁਰੂ ਕਰ ਦਿੱਤਾ। ਜਿਹੜੇ ਜਾਗੀਰਦਾਰ ਐਸ਼ ਵਿਚ ਗਲਤਾਨ ਸਨ: ਮੌਤ ਵੇਖ ਕੇ ਮਜ਼ਬੀ ਤੇ ਸਰਕਾਰੀ ਪਾਰਟੀਆਂ ਵਿਚ ਜਾਨ ਲੁਕਾ ਰਹੇ ਐ। ਫ਼ਿਰਕਾਪ੍ਰਸਤ ਲੀਡਰਾਂ ਨੂੰ ਕਿਸਾਨ ਦੁਸ਼ਮਣ ਤੌਰ 'ਤੇ ਨੰਗਿਆਂ ਕਰਨਾ ਚਾਹੀਦਾ ਹੈ। ਦੂਜਾ ਪਹਿਲੂ ਹੈ ਅੱਜ ਕਿਸਾਨ ਨੂੰ ਇਕ ਮਜ਼ਬੂਤ ਮਹਾਜ਼ 'ਤੇ ਖੜ੍ਹਾ ਕੀਤਾ ਜਾਵੇ: ਜਿੱਥੇ ਜਾਗੀਰਦਾਰੀ ਦਾ ਸਿਰ ਤੋੜਿਆ ਜਾ ਸਕੇ। ਖੜ੍ਹੀਆਂ ਫ਼ਸਲਾਂ ਨੂੰ ਕਾਲੇ ਹਾਥੀਆਂ ਤੋਂ ਬਚਾਣ ਲਈ ਦੁਸ਼ਮਣ ਤੋਂ ਪਹਿਲਾਂ ਕਦਮ ਪੁੱਟੇ ਜਾਣ।"

"ਮਿਸਾਲ ਦੇ ਤੌਰ 'ਤੇ ਸਾਡਾ ਪਿੰਡ ਹੀ ਲਵੋ। ਥਾਣੇਦਾਰ ਨਾਲ ਸਲਾਹ ਕਰਕੇ ਜਾਗੀਰਦਾਰਾਂ ਨੇ ਮਜਿਸਟਰੇਟ ਦੇ ਇਕ ਦਰਖ਼ਾਸਤ ਦਿੱਤੀ ਏ ਕਿ ਸਾਨੂੰ ਫਲਾਂ-ਫਲਾਂ ਆਦਮੀਆਂ ਤੋਂ ਖ਼ਤਰਾ ਹੈ, ਉਨ੍ਹਾਂ ਦੀਆਂ ਜ਼ਮਾਨਤਾਂ ਹੋ ਜਾਣ। ਦਰਖ਼ਾਸਤ ਉਨ੍ਹਾਂ ਆਪਣੇ ਮੁਖ਼ਤਾਰ ਤੋਂ ਦਵਾਈ ਐ, ਜਿਸ ਵਿਚ ਅਸੀਂ ਚੋਣਵੇਂ ਸਭ ਆ ਜਾਂਦੇ ਆਂ। ਇਹ ਭਿਣਕ ਥਾਣੇ ਦੇ ਮੁਨਸ਼ੀ ਨੇ ਮੈਨੂੰ ਸੌਂਹਾਂ ਘਤਾ ਕੇ ਦਿੱਤੀ ਸੀ ਕਿ ਕਿਸੇ ਨੂੰ ਨਾ ਦੱਸੀਂ।" ਚਰਨ ਨੇ ਰੁਕ ਕੇ ਸਾਰਿਆਂ ਵੱਲ ਤੱਕਿਆ। ਉਹ ਹੈਰਾਨੀ ਤੇ ਗੰਭੀਰਤਾ ਨਾਲ ਸੁਣ ਰਹੇ ਸਨ।



"ਓਸੇ ਮੁਨਸ਼ੀ ਨੇ ਰਾਹ ਪਾਇਆ ਕਿ ਤੁਸੀਂ ਵੀ ਦੋ-ਤਿੰਨ ਦਰਖ਼ਾਸਤਾਂ ਮਜਿਸਟਰੇਟ ਦੇ ਦੇ ਆਵੋ ਤੇ ਦੇਰੀ ਨਾ ਕਰੋ। ਅਸਾਂ ਵੀ ਜਾਗੀਰਦਾਰ ਤੇ ਉਸ ਦੇ ਜੁੰਡੀਦਾਰਾਂ ਦੇ ਵਿਰੁੱਧ ਦਰਖ਼ਾਸਤਾਂ ਦੇ ਦਿੱਤੀਆਂ। ਜਾਗੀਰਦਾਰਾਂ ਦੀ ਚਾਲ ਸੀ ਕਿ ਸ਼ਨੀਚਰਵਾਰ ਨੂੰ ਵਲਾਂਗੇ, ਐਤਵਾਰ ਹਵਾਲਾਤੇ ਤੇ ਸੋਮਵਾਰ ਨੂੰ ਜਾ ਕੇ ਕਿਤੇ ਹਾਜ਼ਰ ਜ਼ਮਾਨਤਾਂ ਹੋਣਗੀਆਂ। ਇਸ ਤਰ੍ਹਾਂ ਤਿੰਨ ਦਿਨਾਂ ਵਿਚ ਅੱਧੀ ਫ਼ਸਲ ਏਧਰੋਂ ਓਧਰੋਂ ਲਾਵੇ ਲਾਗੀਆਂ ਨਾਲ ਕਟਾ ਲਈ ਜਾਵੇਗੀ। ਸਾਡੀਆਂ ਦਰਖ਼ਾਸਤਾਂ ਨਾਲ ਉਨ੍ਹਾਂ ਦੀਆ ਸਕੀਮਾਂ ਧਰੀਆਂ-ਧਰਾਈਆਂ ਰਹਿ ਗਈਆਂ। ਹੁਣ ਜੇ ਜ਼ਮਾਨਤਾਂ ਹੋਈਆਂ ਵੀ ਦੋਹਾਂ ਧਿਰਾਂ ਦੀਆਂ ਹੋਣਗੀਆਂ। ਹੁਣ ਕਿਸੇ ਤਰ੍ਹਾਂ ਜਾਗੀਰਦਾਰ ਨੂੰ ਫ਼ਿਤਰ ਨਾਲ ਘੁੱਗੀ ਨਹੀਂ ਕੁੱਟਣ ਦੇਂਦੇ। ਸਾਨੂੰ ਭਰੋਸਾ ਹੈ, ਜਾਗੀਰਦਾਰ ਦੇ ਗੁੰਡੇ ਸਾਡੇ ਨਾਲ ਮੱਥਾ ਨਹੀਂ ਲਾਣਗੇ, ਕੇਵਲ ਇਸ ਲਈ ਕਿ ਅਸੀਂ ਉਸ ਦੀ ਇੱਟ ਦੇ ਮੁਕਾਬਲੇ ਵਿਚ ਏਕੇ ਦੀ ਮਜ਼ਬੂਤ ਕੰਧ ਆਂ।"

ਏਨੀ ਆਖ ਕੇ ਚਰਨ ਖ਼ਾਮੋਸ਼ ਹੋ ਗਿਆ। ਬਾਬੇ ਨੇ ਪ੍ਰਸੰਸਾ ਵਿਚ ਸਿਰ ਹਿਲਾਂਦਿਆਂ ਕਿਹਾ,

"ਮੈਂ ਸਮਝਦਾ ਹਾਂ, ਤੁਸਾਂ ਇਲਾਕੇ ਨੂੰ ਵੀ ਲੀਹ ਦਿੱਤੀ ਏ ਏਹੋ ਕੁਝ...।" ਹੇਠੋਂ ਜ਼ਨਾਨੀ ਅਵਾਜ਼ ਸੁਣ ਕੇ ਪ੍ਰਧਾਨ ਨੇ ਗੱਲ ਵਿਚਕਾਰ ਹੀ ਛੱਡ ਦਿੱਤੀ।

"ਚਰਨ!" ਭਰਪੂਰ ਦੀ ਭੂਆ ਨੇ ਚਰਨ ਨੂੰ ਬੁਲਾਇਆ। ਚਰਨ ਨੇ ਬਾਰੀ ਅੱਗੇ ਹੁੰਦਿਆਂ ਸੁਣਿਆ, "ਰੋਟੀ ਤਿਆਰ ਐ, ਜਦੋਂ ਚਾਹੋ ਖਾ ਲਓ।"

"ਰੋਟੀ ਮੇਰਾ ਖਿਆਲ ਏ ਸਾਰੇ ਈ ਖਾ ਲਓ। ਸਾਨੂੰ ਹਾਲੇ ਥੋੜ੍ਹਾ ਸਮਾਂ ਲੱਗੇਗਾ, ਕਿਉਂਕਿ ਬਹੁਤ ਗੱਲਾਂ ਵਿਚਾਰ ਕਰਨ ਵਾਲੀਆਂ ਪਈਆਂ ਐ। ਪਰ ਚਿਰ ਨਾ ਲੱਗੇ।" ਪ੍ਰਧਾਨ ਨੇ ਸਾਰਿਆਂ ਨੂੰ ਛੁੱਟੀ ਦੇ ਦਿੱਤੀ।

ਪ੍ਰਧਾਨ ਅਤੇ ਉਸ ਦੇ ਨਾਲ ਦੇ ਸਾਥੀ ਆਪਣੀ ਰਿਸ਼ਤੇਦਾਰੀ ਵਾਲੇ ਘਰ ਚਲੇ ਗਏ।

"ਤੁਹਾਨੂੰ ਮੈਂ ਏਥੇ ਈ ਰੋਟੀ ਪੁਆ ਲਿਆਉਂਦਾ ਆਂ।" ਚਰਨ ਨੇ ਸੈਕਟਰੀ ਹੋਰਾਂ ਤੋਂ ਪੁੱਛਿਆ।

"ਐਦੂੰ ਕੀ ਚਾਹੀਦਾ ਏ।"

ਚਰਨ ਥੱਲੇ ਉਤਰ ਗਿਆ। ਅਮਰੋ ਰਸੋਈ ਵਿਚ ਰੋਟੀਆਂ ਥੱਪ ਰਹੀ ਸੀ ਤੇ ਭੂਆ ਚੋਪੜ ਰਹੀ ਸੀ।

"ਮਾਸੀ, ਤੂੰ ਅੰਦਰੋਂ ਥਾਲੀਆਂ ਲਿਆ।" ਅਮਰੋ ਨੇ ਭਰਪੂਰ ਦੀ ਭੂਆ ਨੂੰ ਕਿਹਾ।

ਚਰਨ ਜਦੋਂ ਕਦੇ ਅਮਰੋ ਨੂੰ ਦੇਖਦਾ ਹੁੰਦਾ ਸੀ, ਉਸ ਨੂੰ ਮਹਾਨ ਬਾਬੇ ਦੀ ਯਾਦ ਆ ਜਾਂਦੀ। ਉਹ ਮੰਜੀ ਡਾਹ ਕੇ ਵਿਹੜੇ ਵਿਚ ਬਹਿ ਗਿਆ। "ਕੀ ਅਮਰੋ ਨੂੰ ਐਨਾ ਅਹਿਸਾਸ ਹੈ, ਜਿੰਨਾ ਬਾਬਾ ਕਰਮ ਸਿੰਘ ਉੱਚਾ ਤੇ ਸੁੱਚਾ ਸੋਚ ਸਕਦਾ ਸੀ। ਕੁਰਬਾਨੀਆਂ ਦੇ ਗਏ ਬਜ਼ੁਰਗਾਂ ਦੇ ਬੱਚੇ ਕਿੰਨੇ ਸਵੈਮਾਨ ਨਾਲ ਭਰੇ ਰਹਿੰਦੇ ਹੋਣਗੇ?"

"ਕਾਕਾ! ਭੂਆ ਨੇ ਉਸ ਨੂੰ ਪੁਕਾਰਿਆ, "ਆਹ ਪਾਣੀ ਲੈ ਤੇ ਉਨ੍ਹਾਂ ਦੇ ਹੱਥ ਧੁਆ ਆ।"

ਚਰਨ ਉਸ ਤਰ੍ਹਾਂ ਈ ਸੋਚਦਾ ਪਾਣੀ ਵਾਲੀ ਗੜਵੀ ਲੈ ਕੇ ਚੁਬਾਰੇ ਚੜ੍ਹ ਗਿਆ।

## ੨

ਇਹ ਪਹਿਲਾ ਮੌਕਾ ਸੀ, ਜਦੋਂ ਮੁਜਾਰਿਆਂ ਦੇ ਬਰਾਬਰ ਜਾਗੀਰਦਾਰ ਨਰਿੰਦਰਪਾਲ ਸਿੰਘ ਅਤੇ ਉਸ ਦੇ ਅਮਲੇ ਫੈਲੇ ਦੀਆਂ ਜ਼ਮਾਨਤਾਂ ਹੋਈਆਂ ਸਨ। ਉਸ 'ਤੇ ਚੰਗਾ ਹੋਇਆ ਥਾਣੇਦਾਰ ਨੇ ਜਾਂਚ ਕਰਕੇ ਹਥਕੜੀ ਨਾ ਲਾਈ, ਨਹੀਂ ਤਾਂ ਕਿਤੇ ਦਾ ਵੀ ਨਾ ਰਹਿੰਦਾ। ਮੁਜਾਰਿਆਂ ਦੀ ਇੱਜ਼ਤ ਉਸ ਕਦੇ ਸਮਝੀ ਨਹੀਂ ਸੀ, ਪਰ ਆਪਣੀ ਏਨੀ ਹੱਤਕ ਨਾਲ ਹੀ ਉਹ ਕਿਤੇ ਮੂੰਹ ਦੇਣ ਜੋਗਾ ਨਹੀਂ ਰਿਹਾ ਸੀ। ਉਹ ਕਈ ਦਿਨ ਹਵੇਲੀ ਵਿਚੋਂ ਬਾਹਰ ਨਾ ਨਿਕਲਿਆ। ਹਵੇਲੀ ਦੀ ਛੱਤ ਤੋਂ ਪਾਰ ਪੀਲੀਆਂ ਹੁੰਦੀਆਂ ਜਾ ਰਹੀਆਂ ਪੈਲੀਆਂ ਉਸ ਨੂੰ ਪੀਲਾ ਕਰ ਰਹੀਆਂ ਸਨ। ਪਿਛਲੀ ਹਾੜ੍ਹੀ ਦੀ ਵਟਾਈ ਉਸ ਨੂੰ ਕੇਵਲ ਅੱਧ-ਪਚੱਧੀ ਹੀ ਮਿਲੀ ਸੀ ਅਤੇ ਸਾਉਣੀ ਭਰ ਲੱਗਣ 'ਤੇ ਵੀ ਕਿਸਾਨਾਂ ਮੁਜਾਰਿਆਂ ਉਸ ਨੂੰ ਕੁਝ ਨਹੀਂ ਦਿੱਤਾ ਸੀ। ਉਸ ਦਾ ਦਿਮਾਗ਼ ਸੋਚਣ ਤੋਂ ਆਰੀ ਹੋ ਚੁੱਕਾ ਸੀ। ਉਸ ਦੀਆਂ ਅੱਖਾਂ ਅੱਗੇ ਧੂੰਏਂ ਦੇ ਵਰੋਲੇ ਉੱਭਰਦੇ ਰਹਿੰਦੇ। ਕੋਈ ਵਾਹ ਨਾ ਜਾਂਦੀ ਵੇਖ ਕੇ ਉਸ ਆਪਣੇ ਭਣੇਵੇਂ ਬਹਾਦਰ ਸਿੰਘ ਨੂੰ ਬਾਗੜੀਆਂ ਤੋਂ ਸੱਦ ਘੱਲਿਆ।

ਬਹਾਦਰ ਸਿੰਘ ਨੇ ਪਹਿਲੀ ਉਮਰ ਵਿਚ ਹੀ ਕਾਂਗਰਸ ਵਿਚ ਰਹਿ ਕੇ ਹੁਣ ਤੱਕ ਲੀਡਰੀ ਦੀ ਚੰਗੀ ਭੱਲ ਮਾਰ ਲਈ ਸੀ। ਉਸ ਦੀ ਪੀੜ੍ਹੀ ਰਾਜ ਘਰਾਣੇ ਨਾਲ ਜਾ ਮਿਲਦੀ ਸੀ, ਪਰ ਪਿਛਲੇ ਮਹਾਰਾਜੇ ਨਾਲ ਥੋੜ੍ਹੀ ਅਣਬਣ ਹੋਣ ਕਰਕੇ ਮਿਲਵਰਤਨ ਘਟ ਗਏ ਸੀ। ਕਈ ਪਿੰਡਾਂ ਦੇ ਮਾਲਕ ਸਨ ਕਾਂਗਰਸ ਵਿਚ ਜਾਣ ਸਮੇਂ ਬਹਾਦਰ ਸਿੰਘ ਦੇ ਪਿਤਾ ਨੇ ਉਸ ਨੂੰ ਡਾਂਟਿਆ।

"ਸਾਨੂੰ ਅੰਗਰੇਜ਼ ਨਾਲ ਟੱਕਰ ਲਾਉਣ ਦੀ ਕੀ ਲੋੜ, ਉਸ ਦੀ ਮਿਹਰਬਾਨੀ ਸਦਕਾ ਤਾਂ ਅਸੀਂ ਰਾਜ ਘਰਾਣੇ ਨਾਲ ਵੀ ਮੱਥਾ ਲਾ ਸਕਦੇ ਆਂ। ਕਾਕਾ, ਹੋਸ਼ ਦੀ ਦੁਆ ਕਰ, ਜਾਣ ਬੁੱਝ ਕੇ ਉੱਖਲੀ 'ਚ ਸਿਰ ਦੇਣਾ ਏ।"

"ਪਿਤਾ ਜੀ, ਤੁਸੀਂ ਪੁਰਾਣੇ ਖਿਆਲਾਂ ਨਾਲ ਸੋਚਦੇ ਹੋ। ਆਹ ਵੇਖੋ ਅੰਗਰੇਜ਼ ਔਰਤ ਐਨੀ ਬੇਸੈਂਟ ਕੀ ਆਖਦੀ ਹੈ।" ਉਸ ਅਲਮਾਰੀ ਵਿਚੋਂ ਪੁਰਾਣਾ ਰਸਾਲਾ ਕੱਢਿਆ, ਉਹ ਲਿਖਦੀ ਹੈ, "ਪ੍ਰਦੇਸੀ ਹੁਕਮਰਾਨ ਕਿਸੇ ਦੇਸ਼ ਦੀ ਮਰਜ਼ੀ ਦੇ ਵਿਰੁੱਧ ਬਹੁਤ ਸਮਾਂ ਹਕੂਮਤ ਨਹੀਂ ਕਰ ਸਕਦੇ।" ਜਦੋਂ ਵੀ ਅੰਗਰੇਜ਼ ਨੇ ਹਕੂਮਤ ਛੱਡੀ, ਫਿਰ ਜ਼ਰੂਰ ਕਾਂਗਰਸ ਦੇ ਹੱਥ ਡੋਰ ਆ ਜਾਵੇਗੀ। ਨਾਲੇ ਗੁਲਾਮੀ ਤਾਂ ਵੱਡੀ ਲਾਹਨਤ ਹੈ।"

ਬਹਾਦਰ ਸਿੰਘ ਦੀਆਂ ਦਲੀਲਾਂ ਸੁਣਨ ਉਪਰੰਤ ਵੀ ਉਸ ਦਾ ਪਿਤਾ ਉਸ 'ਤੇ ਗੁੱਸੇ ਹੀ ਰਿਹਾ। ਜਦੋਂ ਉਹ ਇੱਕ ਵਾਰ ਜੇਲ੍ਹ ਚਲਿਆ ਗਿਆ, ਉਸ ਆਪਣਾ ਨੱਕ ਵੱਢਿਆ ਗਿਆ ਸਮਝਿਆ ਅਤੇ ਕਈ ਸਾਲ ਬਹਾਦਰ ਸਿੰਘ ਨਾਲ ਬੋਲਿਆ ਨਾ। ਪਰ ਜਦੋਂ ਹਿੰਦੁਸਤਾਨ ਅਜ਼ਾਦ ਹੋਣ ਪਿੱਛੋਂ ਬਹਾਦਰ ਸਿੰਘ ਦੀਆਂ ਸਾਰੀਆਂ ਗੱਲਾਂ ਸੱਚੀਆਂ ਨਿਕਲੀਆਂ, ਤਦ ਬੁੱਢਾ ਜਾਗੀਰਦਾਰ ਆਪਣੇ ਪੁੱਤਰ ਦੀਆਂ ਅਕਲਾਂ ਦੇ ਵਾਰੇ-ਵਾਰੇ ਜਾਣ ਲੱਗਾ। ਕਿਉਂਕਿ ਉਹ ਹੁਣ ਆਪਣੇ ਜ਼ਿਲ੍ਹੇ ਦੀ ਕਾਂਗਰਸ ਦਾ ਪ੍ਰਧਾਨ ਅਤੇ ਅਸੈਂਬਲੀ ਦਾ ਮੈਂਬਰ ਸੀ। ਪੈਪਸੂ ਦੀ ਸਿਆਸਤ ਵਿਚ ਉਸ ਨੂੰ ਖਾਸ ਥਾਂ ਹਾਸਲ ਸੀ।

ਨਰਿੰਦਰਪਾਲ ਨੂੰ ਮੁਸੀਬਤ ਵਿਚ ਫਸਿਆ ਵੇਖ ਕੇ ਉਸ ਆਖਿਆ,



"ਨਰਿੰਦਰ ਸਿੰਘ ਜੀ! ਸਭ ਜਾਗੀਰਦਾਰਾਂ ਦਾ ਹਾਲ ਇੱਕੋ ਜਿਹਾ ਹੈ। ਤੁਹਾਨੂੰ ਸਾਰਿਆਂ ਨੂੰ ਇੱਕ-ਦੂਜੇ ਦੇ ਜਾਤੀ ਵਿਰੋਧ ਮਿਟਾ ਕੇ ਇੱਕ ਲੀਗ ਬਣਾਉਣੀ ਚਾਹੀਦੀ ਹੈ, ਜਿਸ ਵਿਚ ਤੁਸੀਂ ਲੋਕਾਂ ਨੂੰ ਵੀ ਖਿੱਚ ਸਕੋ, ਕਿਉਂਕਿ ਜੁੱਗ ਲੋਕਾਂ ਦਾ ਆ ਗਿਆ ਹੈ। ਤੁਹਾਨੂੰ ਸਿਆਸੀ ਪਾਰਟੀਆਂ ਦੇ ਆਗੂਆਂ ਨੂੰ ਮੇਲ ਮੁਲਾਕਾਤਾਂ, ਦਾਅਵਤਾਂ ਅਤੇ ਵੇਲੇ-ਕਵੇਲੇ ਚੰਦੇ ਦੇ ਬਹਾਨੇ ਉਨ੍ਹਾਂ ਦੀ ਮਾਲੀ ਸਹਾਇਤਾ ਕਰਕੇ ਕਾਣੇ ਕਰੀ ਰੱਖਣਾ ਚਾਹੀਦਾ ਹੈ।"

"ਅਸਲ ਸਰਦਾਰ ਜੀ, ਏਥੇ ਇੱਕੋ ਮੁੰਡਾ ਏ ਕਿਸਾਨਾਂ 'ਚ ਜੀਹਨੇ ਮੱਠੀ ਅੱਗ 'ਚ ਫੂਕਾਂ ਮਾਰ ਕੇ ਭਾਂਬੜ ਬਾਲੇ। ਮੈਂ ਵੀ ਗਲਤੀ ਕੀਤੀ, ਉਹ ਕਿਤੇ ਮਾੜੀ-ਮੋਟੀ ਨੌਕਰੀ ਲਈ ਮੇਰੇ ਤਰਲੇ ਕਰਦਾ ਰਿਹਾ, ਮੈਂ ਗੱਲ ਗੌਲੀ ਨਾ, ਫੇਰ ਉਹ 'ਕੌਮਨਿਸਟਾਂ' ਦੇ ਵਾਹੇ ਚੜ੍ਹ ਗਿਆ।" ਜਾਗੀਰਦਾਰ ਮੱਥੇ 'ਤੇ ਹੱਥ ਫੇਰ ਰਿਹਾ ਸੀ।

ਨੌਕਰ ਚਾਹ ਲੈ ਕੇ ਆ ਗਿਆ। ਨਰਿੰਦਰਪਾਲ ਨੇ ਚਾਹ ਬਣਾਈ ਤੇ ਕੁਝ ਖਾਣ-ਪੀਣ ਲਈ ਪਲੇਟ ਅੱਗੇ ਕਰਦਿਆਂ ਕਿਹਾ,

"ਚਾਹ ਤਾਂ ਪੀਓ ਨਾ।"

ਬਹਾਦਰ ਸਿੰਘ ਨੇ ਪਿਆਲਾ ਚੁੱਕਿਆ।

"ਘਬਰਾਣ ਦੀ ਲੋੜ ਨਹੀਂ, ਸਾਡੇ ਪੈਰ ਬੜੇ ਮਜ਼ਬੂਤ ਐ। ਲੋਕਾਂ ਨੂੰ ਨਾਲ ਲਾਓ, ਅਸੀਂ ਜੱਟਵਾਦ ਨੂੰ ਹਾਲੇ ਬਹੁਤ ਵਾਰ ਰੋਲ੍ਹਾਂਗੇ। ਗੌਰਮਿੰਟ ਦੇ ਟੈਨਨਸੀ ਐਕਟ ਕਿਵੇਂ ਵੀ ਬਣਨ, ਸਾਡੀ ਬੱਚਤ ਦਾ ਜ਼ਰੂਰ ਖਿਆਲ ਰੱਖਿਆ ਜਾਵੇਗਾ, ਇਹ ਫ਼ੈਸਲਾ ਏ। ਤੁਸੀਂ ਕਾਂਗਰਸੀ ਬਣੋ, ਅਕਾਲੀ ਬਣੋ ਕੋਈ ਫ਼ਰਕ ਨਹੀਂ ਪੈਂਦਾ, ਤੁਹਾਡੇ ਪਿੱਛੇ ਰੌਲਾ ਪਾਣ ਵਾਲੇ ਚਾਰ ਆਦਮੀ ਚਾਹੀਦੇ ਹਨ।" ਉਸ ਚਾਹ ਦੀ ਘੁੱਟ ਭਰ ਕੇ ਪਿਆਲਾ ਮੇਜ਼ 'ਤੇ ਰੱਖਿਆ, "ਉਸ ਮੁੰਡੇ ਨੂੰ ਤਾਂ ਸੱਦੋ, ਗੱਲ ਤਾਂ ਕਰਕੇ ਵੇਖੀਏ, ਕਿੰਨੀ ਕੁ ਜਾਨ ਏ ਉਸ 'ਚ।"

"ਮੁੰਡਾ ਦਾਤ ਵਰਗਾ ਤਿੱਖਾ ਏ।"

"ਅਸੀਂ ਵੱਡੇ-ਵੱਡੇ ਪਹਿਲਵਾਨ ਢਾਹੇ ਐ, ਤੁਸੀਂ ਬੁਲਾਓ ਤਾਂ ਸਹੀ।"

ਕੋਲ ਖਲੋਤੇ ਨਾਜ਼ਰ ਵੱਲ ਤੱਕਦਿਆਂ ਜਾਗੀਰਦਾਰ ਬੋਲਿਆ,

"ਨਾਜ਼ਰ ਪਾਲ ਨੂੰ ਤਾਂ ਸੱਦੀਂ?" ਨੌਕਰ ਚਲਿਆ ਗਿਆ।

ਚਾਰ-ਪੰਜ ਮਿੰਟ ਦੋਵੇਂ ਚੁੱਪ ਰਹੇ, ਪਰ ਸੋਚਾਂ ਦੀਆਂ ਹਨੇਰੀਆਂ ਉਨ੍ਹਾਂ ਦੇ ਅੰਦਰ-ਬਾਹਰ ਨੂੰ ਟਿੱਬਿਆਂ ਵਾਂਗ ਵੱਢ ਰਹੀਆਂ ਸਨ। ਜਾਗੀਰਦਾਰ ਵੀ ਸਮਾਜੀ ਟਿੱਬੇ ਹੁੰਦੇ ਹਨ। ਇੱਕ-ਦੋ ਝਾੜੀਆਂ ਉਡਦੀ ਰੇਤ ਨੂੰ ਰੋਕਦੀਆਂ ਰਹਿੰਦੀਆਂ ਹਨ। ਏਥੋਂ ਤੱਕ ਕਿ ਝਾੜੀਆਂ ਲੁਕ ਜਾਂਦੀਆਂ ਹਨ ਅਤੇ ਝਾੜੀਆਂ ਵਾਲੀ ਥਾਂ ਛੋਟੀ ਜਿੰਨੀ ਟਿੱਬੀ ਮੱਲ ਲੈਂਦੀ ਹੈ। ਰੇਤ ਲਗਾਤਾਰ ਰੁਕ-ਰੁਕ ਕੇ ਡਿੱਗਦੀ ਰਹਿੰਦੀ ਹੈ ਅਤੇ ਅਕਾਰ ਵਧ ਕੇ ਨਰਿੰਦਰਪਾਲ ਸਿੰਘ ਅਥਵਾ ਰਾਜਾ ਦਿਆਲ ਸਿੰਘ ਬਣ ਜਾਂਦਾ ਹੈ। ਫਿਰ ਹਵਾ ਦਾ ਮੁਹਾਣ ਬਦਲ ਜਾਂਦਾ ਹੈ। ਉਹ ਸੀਟੀਆਂ ਵਜਾਂਦੀ ਟਿੱਬਿਆਂ ਨੂੰ ਵਾਢ ਪਾਂਦੀ ਰੇਤ ਚੁੱਕਣੀ ਸ਼ੁਰੂ ਕਰ ਦੇਂਦੀ ਹੈ ਤੇ ਨਰਿੰਦਰਪਾਲ ਸਿੰਘ ਨਿੱਦੂ ਹੋ ਕੇ ਰਹਿ ਜਾਂਦਾ ਹੈ।

ਜਿਉਂ ਹੀ ਪਾਲ ਕਮਰੇ ਵਿਚ ਵੜਿਆ, ਉਸ ਦੀ ਮੁਸਕਾਨ ਨੇ ਦੋਹਾਂ ਬਜ਼ੁਰਗਾਂ ਦੇ

ਚਿਹਰੇ ਹਰੇ ਕਰ ਦਿੱਤੇ। ਪਾਲ ਦੇ ਬੁੱਲ੍ਹਾਂ ਵਿਚ ਗੁਲਾਬ ਦਾ ਖੇੜਾ ਸੀ। ਉਸ ਦੀਆਂ ਫੁੱਲੀਆਂ ਮੁੱਛਾਂ ਵਿਚ ਜਵਾਨੀ ਅੰਗੜਾਈਆਂ ਭਰ ਰਹੀ ਸੀ। ਉਹ ਭਾਰੇ ਸਰੀਰ ਨਾਲ ਵੀ ਉਨ੍ਹਾਂ ਨੂੰ ਖ਼ੂਬਸੂਰਤ ਜਾਪਦਾ ਸੀ।

"ਬੱਚੂ ਸੁਣਿਆ ਏ, ਲੰਡਰ ਹੋ ਗਿਆ ਏਂ?" ਬਹਾਦਰ ਸਿੰਘ ਨੇ ਇੱਕ ਅੱਖ ਦੱਬ ਕੇ ਮੁਸਕਾਂਦਿਆਂ ਪਾਲ ਨੂੰ ਛੇੜਿਆ।

"ਫੇਰ ਬੁੱਢਾ ਹੋ ਕੇ ਹੋਵਾਂਗਾ ਫੁੱਫੜ ਜੀ!" ਉਹ ਸਾਰੇ ਹੱਸ ਪਏ।

"ਪਾਲ, ਹੱਥੀਂ ਕੁਝ ਕਰੋ, ਨਹੀਂ ਮੁਜ਼ਾਰੇ ਤੁਹਾਨੂੰ ਕੱਚਿਆਂ ਖਾ ਜਾਣਗੇ।"

"ਮੈਂ ਤਾਂ ਪਿਤਾ ਨੂੰ ਜੀ ਕਦੇ ਦਾ ਆਖਦਾ ਆਂ, ਦੋ ਟਰੈਕਟਰ ਖਰੀਦੋ ਤੇ ਏਨ੍ਹਾਂ ਸਾਲਿਆਂ ਦੀਆਂ ਬੇਦਖ਼ਲੀਆਂ ਕਰਾਕੇ ਜੁੱਲੀਆਂ ਚੁਕਾਓ। ਹੁਣ ਸਾਨੂੰ ਚੌਂਪ-ਪੰਜਾਂ ਹਲਾਂ ਦੀ ਵਾਹੀ ਕਿਹੜਾ ਫੈਦਾ ਦਿੰਦੀ ਏ। ਵੱਡਾ ਟਰੈਕਟਰ ਦਸ-ਪੰਦਰਾਂ ਹਲਾਂ ਦਾ ਕੰਮ ਦੇਵੇਗਾ।"

"ਹੱਛਾ ਸੋਚਾਂਗੇ, ਤੂੰ ਚਰਨ ਨੂੰ ਸੱਦ ਕੇ ਲਿਆ; ਅਸੀਂ ਬੈਠਕ 'ਚ ਉਤਰਦੇ ਆਂ।" ਜਾਗੀਰਦਾਰ ਨੇ ਪਾਲ ਨੂੰ ਚਿਤਾਵਨੀ ਦਿੱਤੀ।

"ਚਰਨ ਨੂੰ? ਉਹਨੇ ਕੇੜ੍ਹੇ ਕੀਤਿਆਂ ਆਉਣਾ ਨਹੀਂ।"

"ਤੂੰ ਆਖੀਂ ਤੇਰਾ ਕੋਈ ਮਿਲਣ ਵਾਲਾ ਆਇਆ ਏ।" ਬਹਾਦਰ ਸਿੰਘ ਨੇ ਸਮਝਾਇਆ, "ਮੇਰਾ ਖ਼ਿਆਲ ਏ, ਉਸ ਨੂੰ ਬੈਠਕ ਨਾਲੋਂ ਏਥੇ ਈ ਮਿਲੀਏ। ਬੈਠਕ ਨਾਲੋਂ ਉੱਪਰ ਚੁਬਾਰੇ 'ਚ ਉਹ ਸਾਡੇ ਬਾਰੇ ਥੋੜ੍ਹੀ ਅਪਣੱਤ ਮਹਿਸੂਸ ਕਰੇਗਾ।"

ਪਾਲ ਚਲਿਆ ਗਿਆ। ਨੌਕਰ ਨੇ ਚਾਹ ਵਾਲੀਆਂ ਪਿਆਲੀਆਂ ਟਰੇ ਵਿਚੋਂ ਚੁੱਕਣੀਆਂ ਸ਼ੁਰੂ ਕਰ ਦਿੱਤੀਆਂ। ਬਹਾਦਰ ਸਿੰਘ ਨੇ ਉੱਠਦੇ ਜਾਗੀਰਦਾਰ ਨੂੰ ਸਿਰ ਹਲਾਉਂਦਿਆਂ ਕਿਹਾ,

"ਜਦੋਂ ਮੁੰਡਾ ਆਵੇ, ਚਾਹ ਇੱਕ ਵਾਰ ਫਿਰ ਆਵੇ। ਬਿਨਾਂ ਲੋੜ ਤੋਂ ਵੀ ਇੱਕ ਪਿਆਲਾ ਜ਼ਰੂਰੀ ਪੀਣੀ ਚਾਹੀਦੀ ਹੈ। ਹੁਕਮ ਦੇ ਜ਼ਮਾਨੇ ਗਏ। ਲਾਲਚ ਸਾਰਿਆਂ ਨੂੰ ਦੇਣਾ ਨਹੀਂ ਆਉਂਦਾ ਅਤੇ ਬਹੁਤੇ ਲਾਲਚ ਵਿਚ ਫਸਦੇ ਵੀ ਨਹੀਂ। ਜਿਹੜਾ ਲਾਲਚ ਨਾ ਲਵੇ, ਉਹ ਇੱਜ਼ਤ ਨਾਲ ਸੁਖਾਲਿਆਂ ਮਾਰਿਆ ਜਾ ਸਕਦਾ ਏ। ਮੁੰਡੇ ਦੀਆਂ ਥੋੜ੍ਹੀਆਂ ਆਦਤਾਂ, ਸੁਭਾਅ ਕਿਵੇਂ-ਕਿਵੇਂ ਐ?"

ਜਾਗੀਰਦਾਰ ਨੇ ਚੁਬਾਰੇ ਵਿਚ ਟਹਿਲਦਿਆਂ, ਪਾਲ ਨਾਲ ਯਾਰੀ, ਇਕੱਠੇ ਪੜ੍ਹਨਾ, ਚਰਨ ਦਾ ਸ਼ਾਇਰ ਹੋਣਾ ਅਤੇ ਸਟੇਜ 'ਤੇ ਗਾ ਸਕਣਾ ਆਦਿ ਸਭ ਕੁਝ ਸਮਝਾ ਦਿੱਤਾ। ਬਹਾਦਰ ਸਿੰਘ ਉਸ ਦੀ ਆਰਥਕ ਹਾਲਤ ਸਮਝ ਕੇ ਆਪਣੇ ਅੰਦਰ ਤਿਆਰੀ ਕਰਨ ਲੱਗ ਪਿਆ। ਉਹ ਉਡਾਰ ਮੁੰਡੇ ਨੂੰ ਕਿਵੇਂ ਫਾਹੇ? ਫਿਰ ਉਸ ਥੋੜ੍ਹਾ ਮੁਸਕਰਾ ਕੇ ਮਨ ਵਿਚ ਕਿਹਾ, 'ਇੱਕ ਭੁੱਕੇ ਮੁੰਡੇ ਦੀ ਖ਼ਾਤਰ, ਸਿਆਸਤ ਵਿਚ ਪਕਰੋੜ ਲੀਡਰ ਐਨਾ ਸੋਚੇ? ਛੱਡ ਪਰਾਂਹ।' ਫਿਰ ਉਹ ਅਸੈਂਬਲੀ ਪਾਰਟੀ ਦੇ ਗੱਠਜੋੜ ਬਾਰੇ ਵਿਚਾਰ ਕਰਨ ਲੱਗਾ। ਉਸ ਦੀ ਖ਼ਾਹਿਸ਼ ਸੀ, 'ਕਿਵੇਂ ਪੈਪਸੂ ਵਿਚ ਕਾਂਗਰਸ ਦਾ ਹੱਥ ਉੱਤੇ ਹੋ ਜਾਵੇ, ਉਹ ਵਜ਼ੀਰ ਹਰ ਹਾਲਤ ਵਿਚ ਲਿਆ ਜਾਵੇਗਾ। ਫਿਰ ਰਾਜ ਪ੍ਰਮੁੱਖ ਨੂੰ ਵੀ ਸਾਡੀ ਅਹਿਮੀਅਤ ਦਾ ਪਤਾ ਲੱਗ ਜਾਵੇਗਾ।



ਪਿਓ-ਪੁੱਤ ਨੇ ਸਾਨੂੰ ਹੁਣ ਤੱਕ ਸਮਝਿਆ ਈ ਕੁਝ ਨਹੀਂ ਸੀ। ਭਾਵੇਂ ਪੈਪਸੂ ਤੋੜ ਕੇ ਪੰਜਾਬ ਵਿਚ ਸ਼ਾਮਲ ਕਰਨ ਦੇ ਅਸੀਂ ਅਸਲੋਂ ਹੱਕ ਵਿਚ ਨਹੀਂ, ਪਰ ਇਸ ਨਾਅਰੇ ਨਾਲ ਰਾਜ ਪ੍ਰਮੁੱਖ ਦੇ ਅੰਦਰ ਤਾਂ ਘਰੋੜਾ ਪੈਣਗੀਆਂ ਨਾ। ਆਪੇ ਸਾਡੀ ਸ਼ਰਨ ਡਿੱਗੇਗਾ।'

ਬਹਾਦਰ ਸਿੰਘ ਨੇ ਅਰਾਮ ਕੁਰਸੀ 'ਤੇ ਆਪਣਾ-ਆਪ ਢਿੱਲਿਆਂ ਕਰ ਦਿੱਤਾ। ਉਹ ਸੁੱਖ-ਅਰਾਮ ਚਾਹੁੰਦਾ ਸੀ, ਕਿਉਂਕਿ ਦੇਸ਼ ਅਤੇ ਕੌਮ ਦੀ ਸੇਵਾ ਕਰਦਿਆਂ ਉਹ ਇੱਕ ਤਰ੍ਹਾਂ ਥੱਕ ਗਿਆ ਸੀ ਅਤੇ ਅੱਜ ਵੀ ਬੁੱਢੇ ਮੋਢਿਆਂ 'ਤੇ ਵੱਡੀਆਂ ਜ਼ਿੰਮੇਵਾਰੀਆਂ ਦਾ ਭਾਰ ਅਨੁਭਵ ਕਰਦਾ ਸੀ। ਉਸ ਏਸੇ ਹਾਲਤ ਵਿਚ ਮੀਟੀਆਂ ਅੱਖਾਂ ਨਾਲ ਪਾਲ ਦੇ ਹੱਸਣ ਦੀ ਅਵਾਜ਼ ਸੁਣੀ।

"ਪਾਲ ਦੀ ਵੀ ਕੀ ਉਮਰ ਤੇ ਜ਼ਿੰਦਗੀ ਐ?" ਉਸ ਰਸ਼ਕ ਭਾਵ ਨਾਲ ਮਨ ਵਿਚ ਆਖਿਆ, ਜਿਵੇਂ ਇਹ ਉਸ ਨੂੰ ਹੁਣ ਕਿਵੇਂ ਵੀ ਮਿਲ ਨਹੀਂ ਸਕਦੀ ਸੀ।

ਪਾਲ ਦੇ ਨਾਲ ਇੱਕ ਖ਼ੂਬਸੂਰਤ ਜਵਾਨ ਸਾਦੇ ਕੱਪੜੇ ਪਾਈ ਚੁਬਾਰੇ ਵਿਚ ਵੜਿਆ। ਉਸ ਆਉਂਦਿਆਂ ਹੀ ਦੋਹਾਂ ਬਜ਼ੁਰਗਾਂ ਨੂੰ ਹੱਥ ਜੋੜ ਕੇ 'ਸਤਿ ਸ੍ਰੀ ਅਕਾਲ' ਆਖੀ। ਬਹਾਦਰ ਸਿੰਘ ਨੇ ਉਤਸ਼ਾਹ ਨਾਲ ਉੱਠ ਕੇ ਹੱਥ ਮਿਲਾਇਆ।

"ਮੇਰੇ ਫੁੱਫੜ ਜੀ। ਤੇ ਇਹ ਹੈ ਚਰਨ।" ਪਾਲ ਨੇ ਜਾਣ-ਪਛਾਣ ਕਰਵਾਈ।

"ਮੈਂ ਅੱਗੇ ਵੀ ਏਨ੍ਹਾਂ ਦੇ ਦੋ ਵਾਰ ਦਰਸ਼ਨ ਕੀਤੇ ਐ।" ਚਰਨ ਨੇ ਥੋੜ੍ਹਾ ਮੁਸਕਾਨ ਦੇ ਯਤਨ ਨਾਲ ਕਿਹਾ, "ਏਨ੍ਹਾਂ ਨੂੰ ਪੈਪਸੂ 'ਚ ਕੌਣ ਨਹੀਂ ਜਾਣਦਾ।"

"ਬੈਠੋ ਕਾਕਾ ਜੀ।" ਬਹਾਦਰ ਸਿੰਘ ਨੇ ਦੋਹਾਂ ਨੂੰ ਕੁਰਸੀਆਂ ਵੱਲ ਹੱਥ ਦਾ ਇਸ਼ਾਰਾ ਕੀਤਾ।

ਜਾਗੀਰਦਾਰ ਜਾਣ ਕੇ ਚਲਿਆ ਗਿਆ। ਉਹ ਸਮਝਦਾ ਸੀ, ਮੇਰੀ ਹਾਜ਼ਰੀ ਵਿਚ ਸ਼ਾਇਦ ਕੰਮ ਰਾਸ ਨਾ ਆਵੇ। ਉਸ ਦੇ ਦਿਲ ਪਾਲਾ ਸੀ, ਮੈਂ ਚਰਨ ਨਾਲ ਇੱਕ ਵਾਰ ਵੀ ਚੰਗਾ ਸਲੂਕ ਨਹੀਂ ਕੀਤਾ। ਅੱਜ ਉਹ ਬੁਰੀ ਤਰ੍ਹਾਂ ਪਛਤਾ ਰਿਹਾ ਸੀ, ਜੇ ਮੈਂ ਇਸ ਨੂੰ ਕਿਤੇ ਮਾੜੀ-ਮੋਟੀ ਨੌਕਰੀ ਵਿਚ ਅੜਾ ਦੇਂਦਾ, ਇਸ ਤਰ੍ਹਾਂ ਖੱਜਲ ਤਾਂ ਨਾ ਹੁੰਦਾ। ਉਹ ਆਪਣੇ ਜ਼ਖ਼ਮ ਨੂੰ ਘੁੱਟੀ ਗੁਰਦੁਵਾਰੇ ਵਾਲੇ ਚੁਬਾਰੇ ਚਲਿਆ ਗਿਆ।

ਬਹਾਦਰ ਸਿੰਘ ਗੱਲ ਛੇੜਨ ਤੋਂ ਪਹਿਲਾਂ ਮੁਸਕਰਾਇਆ।

"ਪਾਲ, ਮੈਨੂੰ ਨਹੀਂ ਸੀ ਪਤਾ ਤੁਹਾਡੇ ਪਿੰਡ ਵੀ ਇੱਕ ਹੀਰਾ ਹੈ, ਜਿਸ ਦੇ ਦਿਲ ਗਰੀਬ ਲੋਕਾਂ ਲਈ ਦਰਦ ਹੈ।"

ਚਰਨ ਨੇ ਆਪਣੀ ਤਾਰੀਫ਼ ਸੁਣ ਕੇ ਨੀਵੀਂ ਪਾ ਲਈ।

"ਇਹ ਬੜਾ ਬੇਵਫ਼ਾ ਆਦਮੀ ਐ ਜੀ, ਇਹਦੀ ਗੱਲ ਕਰਦੇ ਓ ਮੈਂ ਕਿਹਾ ਨਾਲੇ ਆਪਣੀਆਂ ਜ਼ਮਾਨਤਾਂ ਕਰਵਾਈਆਂ ਨਾਲੇ ਸਾਡੀਆਂ। ਕਿਉਂਕਿ ਓਏ ਚੁਣੇ, ਤੈਨੂੰ ਥੋੜ੍ਹੀ ਜਿੰਨੀ ਵੀ ਸੰਗ ਨਾ ਆਈ?"

ਚਰਨ ਪਾਲ ਨੂੰ ਟੇਢਿਆਂ ਵੇਖ ਕੇ ਮੁਸਕਾਇਆ। ਪਾਲ ਨੂੰ ਚਰਨ 'ਤੇ ਜ਼ਮਾਨਤਾਂ ਵੇਲੇ ਬੜਾ ਗੁੱਸਾ ਆਇਆ ਸੀ, ਪਰ ਉਹ ਚਰਨ ਬਾਰੇ ਹਾਲੇ ਵੀ ਦਿਲ ਦਾ ਦੁੱਧ ਸੀ। ਜਿਹੜਾ ਥੋੜ੍ਹਾ-ਬਹੁਤਾ ਗਿਲਾ ਹੁੰਦਾ, ਜ਼ਬਾਨੀ ਕੱਢ ਲੈਂਦਾ। ਚਰਨ ਨੇ ਉਸ ਵੱਲ ਬਦਖੰਗੀ

ਦਾ ਦਿਲ ਵਿਚ ਅਹਿਸਾਸ ਵੀ ਨਹੀਂ ਲਿਆਂਦਾ ਸੀ। ਉਸ ਦੀਆਂ ਕੁਦਰਤੀ ਸਿਫ਼ਤਾਂ ਦਾ ਪਾਲ ਦੇ ਦਿਲ ਸਤਿਕਾਰ ਤੇ ਪਿਆਰ ਸੀ। ਉਹ ਆਸ ਲਈ ਬੈਠਾ ਸੀ, ਅਸੀਂ ਕਦੇ ਵੀ ਅੱਗੇ ਵਾਂਗ ਯਾਰ ਬਣ ਸਕਦੇ ਹਾਂ। ਚਰਨ ਗਰੀਬ ਜ਼ਰੂਰ ਸੀ, ਪਰ ਪਾਲ ਨੇ ਉਸ ਦੀ ਗਰੀਬੀ ਨੂੰ ਨਫ਼ਰਤ ਨਹੀਂ ਕੀਤੀ ਸੀ। ਅਸਲ ਵਿਚ ਪਾਲ ਜਾਗੀਰਦਾਰ ਘੱਟ ਅਤੇ ਨੌਜਵਾਨ ਮੁੰਡਾ ਬਹੁਤ ਸੀ।

ਨਾਜ਼ਰ ਚਾਹ ਦੀ ਟਰੇ ਲੈ ਕੇ ਆ ਗਿਆ। ਪਾਲ ਨੇ ਪਿਆਲੇ ਸਿੱਧੇ ਕਰਕੇ ਚਾਹ ਬਣਾਉਣੀ ਸ਼ੁਰੂ ਕਰ ਦਿੱਤੀ।

"ਮੈਂ ਤਾਂ ਹੁਣੇ ਪੀ ਕੇ ਆਇਆ ਆਂ।" ਚਰਨ ਨੇ ਪਾਲ ਨੂੰ ਰੋਕਣਾ ਚਾਹਿਆ।

"ਬਕ ਨਾ ਓਏ!"

"ਚਰਨ ਕਾਕਾ! ਮੈਂ ਸੁਣਿਆ ਏ, ਤੇਰੀ ਪੰਜਾਬੀ ਦੀ ਸਟੱਡੀ ਬੜੀ ਏ ਤੇ ਕਵਿਤਾ ਕਮਾਲ ਲਿਖਦਾ ਏਂ।" ਬਹਾਦਰ ਸਿੰਘ ਨੇ ਉਨ੍ਹਾਂ ਦਾ ਧਿਆਨ ਆਪਣੇ ਮਕਸਦ ਵੱਲ ਖਿੱਚਿਆ।

"ਜੀ ਟੁੱਟੀਆਂ-ਫੁੱਟੀਆਂ ਲਿਖ ਈ ਲੈਂਦਾ ਆਂ।" ਚਰਨ ਨੇ ਸਹਿਜ-ਸ਼ਰਮ ਨਾਲ ਉੱਤਰ ਦਿੱਤਾ।

"ਓਇ ਕੁੜੀਆਂ ਆਂਗੂੰ ਬੋਲਦਾ ਏਂ?" ਪਾਲ ਨੇ ਚਰਨ ਦੇ ਚੂੰਡੀ ਭਰੀ। ਚਰਨ ਨੇ ਮਾਮੂਲੀ ਕਸੀਸ ਵਿਚ ਉਸ ਦਾ ਹੱਥ ਝੰਜੋੜ ਦਿੱਤਾ।

"ਅਸੀਂ ਪੰਜਾਬੀ ਦਾ ਇੱਕ ਹਫ਼ਤਾਵਾਰ ਅਖ਼ਬਾਰ ਪਟਿਆਲਿਓਂ ਕੱਢ ਰਹੇ ਆਂ। ਮੈਂ ਚਾਹੁੰਦਾ ਆਂ, ਤੁਹਾਨੂੰ ਉਸ ਦਾ ਐਡੀਟਰ ਲਾ ਦੇਈਏ। ਇਸ ਤਰ੍ਹਾਂ ਤੁਹਾਨੂੰ ਆਪਣੇ ਖਿਆਲਾਂ ਦਾ ਪ੍ਰਚਾਰ ਕਰਨ ਦਾ ਵਧੇਰੇ ਮੌਕਾ ਮਿਲੇਗਾ।"

"ਅਖ਼ਬਾਰ ਦਾ ਐਡੀਟਰ!" ਚਰਨ ਇਕਦਮ ਹੈਰਾਨ ਹੋ ਗਿਆ, "ਇਹ ਕਿਸ ਤਰ੍ਹਾਂ ਹੋ ਸਕਦਾ ਏ!"

"ਇਸ ਵਿਚ ਮੁਸ਼ਕਲ ਈ ਕੀ ਏ। ਫਿਲਹਾਲ ਤੁਹਾਨੂੰ ਸੌ ਰੁਪਿਆ ਮਹਾਵਾਰ ਤੇ ਰਿਹਾਇਸ਼ ਮੁਫ਼ਤ ਦੇਵਾਂਗੇ। ਪਰ ਅਸੀਂ ਵਾਅਦਾ ਕਰਦੇ ਆਂ ਕਿ ਛੇ ਮਹੀਨੇ ਤੱਕ ਸਾਡੇ ਅਖ਼ਬਾਰ ਦੇ ਪੈਰ ਜ਼ਰੂਰ ਗੱਡੇ ਜਾਣਗੇ, ਫਿਰ ਅਸੀਂ ਤੁਹਾਨੂੰ ਇੱਕ ਸੌ ਪੰਜਾਹ ਦੇਵਾਂਗੇ।"

"ਮਰ ਜਾਅ ਪੱਠਿਆ! ਜੇ ਕਰਮਾਂ ਵਿਚ ਐਸ਼ ਹੈ ਤਾਂ ਚਾਰ ਦਿਹਾੜੇ ਲੈ ਲਾ, ਨਾਲੇ ਸਾਡੀ ਜਾਨ ਸੁੱਕਣੀ ਪਾਈ ਏ!" ਪਾਲ ਆਪਣੇ ਖੁੱਲ੍ਹੇ ਸੁਭਾ ਤੋਂ ਮਜਬੂਰ ਸੀ। ਪਰ ਬਹਾਦਰ ਸਿੰਘ ਨੇ ਚਾਹ ਦਾ ਪਿਆਲਾ ਰੱਖ ਕੇ ਪਾਲ ਦਾ ਪੈਰ ਮੇਜ਼ ਹੇਠ ਨੱਪਿਆ। ਉਸ ਦੇ ਧਿਆਨ ਵੱਲ ਕਰਨ 'ਤੇ ਅੱਖਾਂ ਨਾਲ ਘੂਰਿਆ। ਚਰਨ ਨੀਵੀਂ ਪਾਈ ਸੋਚ ਰਿਹਾ ਸੀ।

"ਕਿਉਂ ਕੀ ਸਲਾਹ ਐ। ਤਨਖ਼ਾਹ ਜ਼ਰੂਰ ਥੋੜ੍ਹੀ ਐ, ਪਰ ਇਸ ਨਾਲ ਤੁਹਾਨੂੰ ਆਪਣੇ ਗਰੀਬ ਭਰਾਵਾਂ ਦੀ ਸੇਵਾ ਕਰਨ ਦਾ ਵੀ ਤਾਂ ਮੌਕਾ ਮਿਲੇਗਾ ਨਾ।" ਬਹਾਦਰ ਸਿੰਘ ਚਰਨ ਦੀ ਨਸ ਸਮਝਣ ਦਾ ਯਤਨ ਕਰ ਰਿਹਾ ਸੀ।

"ਜੀ ਸਵਾਲ ਤਨਖ਼ਾਹ ਦਾ ਨਹੀਂ, ਖਿਆਲਾਂ ਦੇ ਵਿਰੋਧ ਦਾ ਏ। ਤੁਸੀਂ ਕਾਂਗਰਸੀ ਤੇ ਮੈਂ...!" ਉਸ ਗੱਲ ਅਧੂਰੀ ਛੱਡ ਦਿੱਤੀ।



"ਤੇਰਾ ਕੀ ਖਿਆਲ ਐ, ਕਾਂਗਰਸ ਜਾਗੀਰਦਾਰੀ ਤੋੜਨ ਦੇ ਹੱਕ ਵਿਚ ਨਹੀਂ?"

"ਪਹਿਲੀ ਗੱਲ ਤੇ ਹੈ ਨਹੀਂ, ਜੇ ਹੈ, ਤਦ ਮੁਆਵਜ਼ੇ ਨਾਲ ਜਿਹੜਾ ਕਿਸਾਨ ਦੇ ਨਹੀਂ ਸਕਦੇ।"

"ਮੁਆਵਜ਼ਾ ਬਰਾਏਨਾਮ ਐ। ਤੂੰ ਪਟਿਆਲੇ ਚੱਲ, ਵੱਡੇ-ਵੱਡੇ ਲੀਡਰਾਂ ਨਾਲ ਮਿਲ ਕੇ ਤੇਰੀ ਸੂਝ ਹੋਰ ਵੀ ਤਰੱਕੀ ਕਰ ਜਾਵੇਗੀ। ਜਿਸ ਤਰ੍ਹਾਂ ਦਾ ਤੇਰਾ ਦਿਮਾਗ ਹੈ, ਇਸ ਨੂੰ ਜ਼ਰੂਰ ਕੌਮੀ ਸੇਵਾ ਵਿਚ ਢਲਣਾ ਚਾਹੀਦਾ ਹੈ। ਨਾਲੇ ਪਟਿਆਲਾ ਸਾਰੇ ਪੈਪਸੂ ਦਾ ਸੈਂਟਰ ਹੈ। ਉੱਥੇ ਰਹਿ ਕੇ ਤੂੰ ਬਹੁਤ ਕੁਝ ਸਿੱਖ ਜਾਵੇਂਗਾ।" ਬਹਾਦਰ ਸਿੰਘ ਨੇ ਹੋਰ ਗੰਭੀਰ ਹੁੰਦਿਆਂ ਚਰਨ ਨੂੰ ਹਲੂਣਿਆ।

"ਹਾਲੇ ਮੈਨੂੰ ਬੜੇ ਕੰਮ ਐ, ਦੂਜੇ ਮੈਨੂੰ ਐਡੀਟਰੀ ਦਾ ਕੋਈ ਤਜਰਬਾ ਨਹੀਂ, ਤੀਜੇ ਮੈਂ ਕਾਂਗਰਸ ਨਾਲ ਤਿੰਨ ਕਾਲ ਨਹੀਂ ਚੱਲ ਸਕਦਾ।" ਚਰਨ ਨੇ ਆਪਣੇ ਵੱਲੋਂ ਤੋੜ ਕੇ ਜਵਾਬ ਦੇ ਦਿੱਤਾ।

"ਸ਼ਾਬਾਸ਼! ਆਪਣੇ ਕਿਸਾਨ ਸਾਥੀਆਂ ਦਾ ਵਫ਼ਾਦਾਰ ਹੋਵੇ ਤਾਂ ਤੇਰੇ ਵਰਗਾ ਨੌਜਵਾਨ। ਕਾਕਾ ਮੇਰਾ ਮਤਲਬ ਇਹ ਨਹੀਂ ਕਿ ਤੂੰ ਆਪਣੇ ਖਿਆਲ ਛੱਡ ਦੇਵੇਂ। ਤੂੰ ਰੱਜ ਕੇ ਆਪਣੇ ਖਿਆਲਾਂ ਦਾ ਪ੍ਰਚਾਰ ਕਰੀਂ। ਜਿਹੜਾ ਤੂੰ ਆਖਿਆ ਏ, ਤੂੰ ਆਪਣੀ ਇੱਕ-ਅੱਧੀ ਕਵਿਤਾ ਦੇ ਛੱਡੀਂ, ਲੇਖਾਂ ਨੂੰ ਤਰਦੀਦ ਦੇ ਦਿੱਤੀ। ਕੁਝ ਸਮਾਂ ਐਡੀਟੋਰੀਅਲ ਵਿਚ ਮੈਂ ਤੇਰੀ ਮਦਦ ਕਰ ਦਿਆਂਗਾ। ਫਿਰ ਆਪਣੀ ਗੱਡੀ ਰਿੜ੍ਹ ਪਵੇਗੀ।" ਚਰਨ ਜਿਸ ਪਾਸੇ ਵੀ ਨਿਕਲਣ ਦੀ ਕੋਸ਼ਿਸ਼ ਕਰਦਾ, ਸਰਦਾਰ ਅਗਲਵਾਂਢੀ ਹੋ ਮਿਲਦਾ। ਚਾਹ ਪੀਤੀ ਜਾ ਚੁੱਕੀ ਸੀ। ਨਾਜ਼ਰ ਨੇ ਮੇਜ਼ ਤੋਂ ਪਿਆਲੀਆਂ, ਪਲੇਟਾਂ ਇਕੱਠੀਆਂ ਕਰ ਲਈਆਂ।

"ਕਾਂਗਰਸ ਡਿਸਿਪਲਨ ਦਾ ਡੰਡਾ ਤੁਹਾਨੂੰ ਅਜਿਹਾ ਕਰਨ ਦੀ ਅਜਾਜ਼ਤ ਦੇ ਦੇਵੇਗਾ?" ਚਰਨ ਨੇ ਆਪਣੇ ਵੱਲੋਂ ਇੱਕ ਵਾਰ ਕੀਤਾ।

"ਤੁਹਾਨੂੰ ਕਾਕਾ ਜੀ ਕਿਵੇਂ ਸਮਝਾਇਆ ਜਾਵੇ, ਅਸੀਂ ਇਸ ਮਰ ਰਹੀ ਜਮਾਤ ਤੋਂ ਕਿਵੇਂ ਨਾ ਕਿਵੇਂ ਵੱਖਰੇ ਹੋਣਾ ਚਾਹੁੰਦੇ ਆਂ!"

ਏਨੀ ਗੱਲ ਆਖਣ 'ਤੇ ਚਰਨ ਦੇ ਪੈਰ ਉੱਖੜ ਗਏ। ਉਹ ਸੋਚਣ ਲਈ ਮਜਬੂਰ ਹੋ ਗਿਆ। ਇਹ ਕਿਸਾਨ ਸਭਾ ਦੀ ਕਿੱਡੀ ਵੱਡੀ ਜਿੱਤ ਹੋਵੇਗੀ, ਜੇ ਬਹਾਦਰ ਸਿੰਘ ਅਤੇ ਉਸ ਦੇ ਸਾਥੀ ਸਾਡੇ ਨਾਲ ਆ ਜਾਣ। ਉਸ ਦੇ ਅੰਦਰੋਂ ਖੁਸ਼ੀ ਦੀਆਂ ਸੂਖਮ ਰੇਖਾਵਾਂ ਚਿਹਰੇ 'ਤੇ ਉੱਭਰ ਆਈਆਂ, ਜਿਨ੍ਹਾਂ ਨੂੰ ਇੱਕ ਹੰਢੇ ਕਾਂਗਰਸੀ ਦੀਆਂ ਤੇਜ਼ ਨਜ਼ਰਾਂ ਨੇ ਝੱਟ ਤਾੜ ਲਿਆ। ਫਿਰ ਵੀ ਉਸ ਨੇ ਹਾਮੀ ਭਰਨੀ ਚੰਗੀ ਨਾ ਸਮਝੀ ਅਤੇ ਇਸ ਮੁਆਮਲੇ ਨੂੰ ਸਭਾ ਦੀ ਮੀਟਿੰਗ ਵਿਚ ਰੱਖਣਾ ਚੰਗਾ ਸਮਝਿਆ। ਜੇ ਇਹ ਹੋ ਗਿਆ, ਤਦ ਪਟਿਆਲੇ ਬੂਹੇ ਦਾ ਸਾਥ ਵੀ ਮਿਲ ਜਾਵੇਗਾ।

ਉਸ ਨੂੰ ਸੋਚਣ ਦਾ ਮੌਕਾ ਨਾ ਦੇਂਦਾ ਹੋਇਆ ਬਹਾਦਰ ਸਿੰਘ ਮੁੜ ਬੋਲਿਆ,

"ਤੁਸੀਂ ਕੱਲ੍ਹ ਤੱਕ ਤਿਆਰ ਹੋ ਜਾਓ, ਮੈਂ ਤੁਹਾਨੂੰ ਗੱਡੀ 'ਚ ਨਾਲ ਲੈ ਚੱਲਣਾ ਏ।"

"ਜੀ ਮੈਂ ਸਲਾਹ ਕੀਤੇ ਬਿਨਾਂ ਕੁਝ ਨਹੀਂ ਦੱਸ ਸਕਦਾ।" ਚਰਨ ਕੱਲ੍ਹ ਨੂੰ ਜਾਣ ਲਈ ਬਿਲਕੁਲ ਤਿਆਰ ਨਹੀਂ ਸੀ।

"ਸਲਾਹ ਕਰੋ, ਜ਼ਰੂਰ, ਮੈਂ ਕੱਲ੍ਹ ਤੱਕ ਏਥੇ ਆਂ।"

"ਜੇ ਸਲਾਹ ਹੋ ਵੀ ਗਈ, ਕੱਲ੍ਹ ਨੂੰ ਮੈਂ ਤੁਹਾਡੇ ਨਾਲ ਫਿਰ ਵੀ ਨਹੀਂ ਜਾ ਸਕਾਂਗਾ।"

"ਖਬਰੇ ਅਸੀਂ ਬੁੱਢੇ ਤੁਹਾਡਾ ਨੌਜਵਾਨਾਂ ਦਾ ਹੱਥ ਫੜ ਕੇ ਹੀ ਤਰ ਜਾਈਏ। ਹੁਣ ਕੋਈ ਵਜ੍ਹਾ ਨਹੀਂ ਨੌਜਵਾਨ ਲਹੂ ਨਜ਼ਾਮ ਨੂੰ ਪਲਟਾ ਨਾ ਦੇ ਸਕੇ।"

ਚਰਨ ਸੋਚਣ ਲੱਗ ਪਿਆ, ਆਖ਼ਰ ਕਾਂਗਰਸ ਵਿਚ ਵੀ ਇਮਾਨਦਾਰ ਆਦਮੀ ਹਨ, ਜਿਹੜੇ ਦੂਜਿਆਂ ਦੀ ਖ਼ਾਤਰ ਬਦਨਾਮ ਹੋਣ ਨੂੰ ਤਿਆਰ ਨਹੀਂ।

"ਹੱਛਾ, ਸਰਦਾਰ ਸਾਹਿਬ!" ਚਰਨ ਨੇ ਉੱਠ ਕੇ ਹੱਥ ਜੋੜਦਿਆਂ ਆਖਿਆ, "ਸੱਤ ਸ੍ਰੀ ਅਕਾਲ!"

"ਸਤਿ ਸ੍ਰੀ ਅਕਾਲ!" ਬਹਾਦਰ ਸਿੰਘ ਨੇ ਘੁੱਟ ਕੇ ਹੱਥ ਮਿਲਾਇਆ, "ਡਟ ਕੇ ਵਰਕ ਕਰੋ; ਤਾਂ ਜੋ ਹਕੂਮਤ ਨੂੰ ਵੀ ਪਤਾ ਲੱਗ ਜਾਵੇ, ਜਨਤਾ ਤਬਦੀਲੀ ਚਾਹੁੰਦੀ ਹੈ।"

"ਦੇਖੋ ਕੀ ਬਣਦਾ ਹੈ।" ਏਨੀ ਕਹਿ ਕੇ ਚਰਨ ਪਾਲ ਨਾਲ ਬਾਹਰ ਨਿਕਲ ਆਇਆ।

ਪਾਲ ਅੱਜ ਬਹੁਤ ਖੁਸ਼ ਸੀ, ਕਿਉਂਕਿ ਚਰਨ ਨਾਲ ਉਸ ਦੀ ਪੁਰਾਣੀ ਸਾਂਝ ਫਿਰ ਚੱਲੀ ਸੀ। ਉਹ ਆਪਣੀ ਨਵੀਂ ਸਰਦਾਰਨੀ ਬਾਰੇ ਉਸ ਨੂੰ ਕੁਝ ਦੱਸਣਾ ਚਾਹੁੰਦਾ ਸੀ। ਇਸ ਲਈ ਉਹ ਚਰਨ ਦਾ ਹੱਥ ਫੜ ਕੇ ਆਪਣੇ ਚੁਬਾਰੇ ਵਿਚ ਲੈ ਗਿਆ, ਜਿਹੜਾ ਜਾਗੀਰਦਾਰ ਦੇ ਚੁਬਾਰੇ ਤੋਂ ਇੱਕ ਸੰਨ ਛੱਡ ਕੇ ਸੀ। ਪਾਲ ਨੂੰ ਬਗੈਰ ਪੀਣ ਤੋਂ ਹੀ ਨਸ਼ਾ ਚੜ੍ਹਿਆ ਹੋਇਆ ਸੀ।

"ਚਰਨ, ਮੈਂ ਇੱਕ ਮਾਰ ਮਾਰੀ ਏ।" ਉਸ ਦੀਆਂ ਅੱਖਾਂ ਖੁੱਲ੍ਹੀਆਂ ਛਾਤੀਆਂ ਵਾਲੀ ਹੁਸੀਨ ਤਸਵੀਰ 'ਤੇ ਗੱਡੀਆਂ ਹੋਈਆਂ ਸਨ।

"ਕਿਹੜੀ ਮਾਰ?" ਚਰਨ ਨੇ ਹਾਲੇ ਪੁੱਛਿਆ ਹੀ ਸੀ ਕਿ ਉਸ ਜਾਗੀਰਦਾਰ ਦੇ ਚੁਬਾਰੇ ਵਿਚ ਬਹਾਦਰ ਸਿੰਘ ਦੇ ਬੇਤਹਾਸ਼ਾ ਉੱਚੀ ਹੱਸਣ ਦੀ ਅਵਾਜ਼ ਸੁਣੀ। ਦੋਹਾਂ ਗੱਲ ਵਿਚਾਲੇ ਛੱਡ ਕੇ ਕੰਨ ਖੜ੍ਹੇ ਕਰ ਲਏ।

"ਅਸੀਂ ਵੱਡਿਆਂ-ਵੱਡਿਆਂ ਦੇ ਵਲ ਕੱਢ ਦੇਈਏ।" ਚਰਨ ਨੇ ਏਨੀ ਸੁਣ ਕੇ ਇਕਦਮ ਮਹਿਸੂਸ ਕੀਤਾ, ਜਿਵੇਂ ਉਸ ਦੀ ਆਪਣੀ ਪੜਚੋਲ ਕੀਤੀ ਜਾ ਰਹੀ ਹੈ। ਉਸ ਦਾ ਦਿਲ ਧੜਕ ਰਿਹਾ ਸੀ।

"ਤੁਸੀਂ ਤਾਂ ਆਖਦੇ ਸੀ, ਮੁੰਡਾ ਦਾਤ ਵਰਗਾ ਤਿੱਖਾ ਏ, ਉਸ ਤਾਂ ਦੋ ਵਾਰ ਵੀ ਨਾ ਸਹੇ...।" ਚਰਨ ਦੇ ਸਿਰ ਵਿਚ ਗੰਡਾਸਾ ਆ ਵੱਜਾ। ਉਹ ਇਕਦਮ ਮੰਜੇ ਤੋਂ ਉੱਠ ਖਲੋਤਾ। ਉਸ ਪਾਲ ਨੂੰ ਘੂਰਿਆ। ਉਸ ਦੇ ਚਿਹਰੇ ਨੂੰ ਲਹੂ ਚੜ੍ਹ ਆਇਆ ਤੇ ਨਫ਼ਰਤ ਤੇ ਵੱਟ ਨਾਲ ਮੱਥਾ ਭਰ ਗਿਆ। ਉਸ ਹਾਉਂਕਦਿਆਂ ਵਾਂਗ ਪਾਲ ਨੂੰ ਕਿਹਾ,

"ਪਾਲ! ਮੈਨੂੰ ਨਹੀਂ ਸੀ ਪਤਾ, ਤੂੰ ਵੀ ਉਨ੍ਹਾਂ ਵਾਂਗ ਐਨਾ ਭੈੜਾ ਹੋਵੇਂਗਾ।" ਚਰਨ ਰੋਹ ਭਰਿਆ ਚੁਬਾਰਿਓਂ ਨਿਕਲ ਗਿਆ। ਪਾਲ ਕੁਝ ਵੀ ਨਾ ਸਮਝ ਸਕਿਆ। ਉਹ ਹੈਰਾਨ ਸੀ, ਇਹ ਕੀ ਹੋ ਗਿਆ। ਜਦੋਂ ਬਾਹਰ ਨਿਕਲ ਕੇ ਉਸ ਪਿਤਾ ਜੀ ਅਤੇ ਆਪਣੇ ਕਾਂਗਰਸੀ ਝੁੱਢੜ ਦੀਆਂ ਗੱਲਾਂ ਸੁਣੀਆਂ, ਉਸ ਸਭ ਕੁਝ ਜਾਣ ਲਿਆ।



"ਕੀ ਉਹ ਤੁਹਾਡੇ ਨਾਲ ਚਲਿਆ ਜਾਵੇਗਾ?" ਜਾਗੀਰਦਾਰ ਆਖ ਰਿਹਾ ਸੀ।

"ਉਹ ਤਾਂ ਕੀ ਉਸ ਦਾ ਬਾਪ ਵੀ ਜਾਵੇਗਾ।"

"ਉਹ ਨਹੀਂ ਜਾਵੇਗਾ।" ਪਾਲ ਜ਼ਿੰਦਗੀ ਵਿਚ ਪਹਿਲੀ ਵਾਰ ਗੰਭੀਰ ਹੋ ਕੇ ਬੋਲਿਆ।

"ਕਿਉਂ?" ਦੋਹਾਂ ਦੇ ਹੈਰਾਨੀ ਵਿਚ ਮੂੰਹ ਖੁੱਲ੍ਹ ਗਏ।

"ਉਹ ਤੁਹਾਡੀਆਂ ਗੱਲਾਂ ਸੁਣ ਗਿਆ ਏ।"

"ਕੀ ਉਹ ਏਥੇ ਸੀ?" ਬਹਾਦਰ ਸਿੰਘ ਨੇ ਪਾਲ ਤੋਂ ਪੁੱਛਿਆ।

"ਉਹ ਮੇਰੇ ਕਮਰੇ ਵਿਚ ਸੀ, ਜਦੋਂ ਤੁਸੀਂ ਉੱਚੀ-ਉੱਚੀ ਹੱਸ ਰਹੇ ਸੀ।"

"ਬੇੜਾ ਗਰਕ!"

"ਉਨ੍ਹਾਂ ਸਾਰਿਆਂ 'ਤੇ ਮੌਤ ਵਰਗੀ ਚੁੱਪ ਛਾ ਗਈ।"

## ੩

'ਆਖ਼ਰ ਮੇਰੀ ਅਕਲ ਨੂੰ ਹੋ ਕੀ ਗਿਆ ਸੀ?' ਚਰਨ ਆਪਣਾ ਸਿਰ ਫੜੀ ਬੈਠਾ ਸੀ। ਮੈਂ ਇਹ ਵੀ ਕਿਉਂ ਕਿਹਾ, "ਸਲਾਹ ਕਰਕੇ ਦੱਸਾਂਗਾ?" ਮੈਂ ਜਾਗੀਰਦਾਰੀ ਦੇ ਖ਼ਾਸੇ ਨੂੰ ਕਿਉਂ ਭੁੱਲ ਗਿਆ? ਇਹ ਲੋਕ ਗੱਲਾਂ-ਗੱਲਾਂ ਵਿਚ ਭਾਵੇਂ ਕਿੰਨੇ ਅਗਾਂਹਵਧੂ ਕਿਉਂ ਨਾ ਹੋ ਜਾਣ, ਸਾਡੇ ਹੱਕ ਵਿਚ ਤ੍ਰਿਕ ਕਾਲ ਨਹੀਂ ਜਾ ਸਕਦੇ। ਜਾਗੀਰਦਾਰ ਤੇ ਮੁਜ਼ਾਰਾ ਇੱਕ ਸਟੇਜ 'ਤੇ? ਮੇਰੇ ਦਿਮਾਗ਼ ਵਿਚ ਉਨ੍ਹਾਂ ਨਾਲ ਮਿਲ ਕੇ ਕੰਮ ਕਰਨ ਦਾ ਖ਼ਿਆਲ ਅਤੇ ਹਵੇਲੀ ਜਾ ਕੇ ਚਾਹ ਪੀਣੀ ਕਿਸਾਨਾਂ ਨਾਲ ਧੋਖਾ ਅਤੇ ਸਭਾ ਨਾਲ ਗ਼ਦਾਰੀ ਹੈ। ਇਹ ਪਾਲ ਦੀ ਪੁਰਾਣੀ ਯਾਰੀ ਸਦਕਾ ਹੋਇਆ। ਮਾਹੌਲ ਦਾ ਅਸਰ ਕਿਸ 'ਤੇ ਨਹੀਂ ਹੁੰਦਾ?" ਉਸ ਇੱਕ ਪਲ ਆਪਣੇ-ਆਪ ਨੂੰ ਨਿਰਦੋਸ਼ ਸਮਝਣਾ ਚਾਹਿਆ। ਪਰ ਨਹੀਂ, ਮੈਨੂੰ ਸਭਾ ਦੀ ਮੀਟਿੰਗ ਵਿਚ ਇਨ-ਬਿਨ ਸਾਰੀ ਗੱਲ ਰੱਖ ਦੇਣੀ ਚਾਹੀਦੀ ਹੈ।'

ਉਹ ਕਈ ਦਿਨ ਦਿਲ-ਦਿਮਾਗ਼ ਦੀ ਖਿੱਚੋਤਾਣ ਵਿਚ ਉਦਾਸ ਰਿਹਾ। ਉਸ ਦੇ ਚੱਲਦੇ ਅਨੁਭਵ ਵਿਚੋਂ ਇਹ ਨਹੀਂ ਨਿਕਲਦਾ ਸੀ, "ਮੈਂ ਜੁਰਮ ਕੀਤਾ ਹੈ। ਪਰ ਮੈਂ ਅਮਲੀ ਤੌਰ 'ਤੇ ਤਾਂ ਕੁਝ ਨਹੀਂ ਕੀਤਾ। ਕੀ ਗੁਨਾਹ ਲਈ ਮਨ ਬਣਾ ਲੈਣਾ ਘੱਟ ਦੋਸ਼ ਹੈ? ਚਰਨ, ਤੂੰ ਬਚਣ ਲਈ ਭਾਵੇਂ ਸੌ ਦਲੀਲਾਂ ਘੜ, ਪਰ ਤੈਨੂੰ ਉਨ੍ਹਾਂ ਉਖੇੜ ਦਿੱਤਾ ਸੀ ਤੇ ਤੂੰ ਆਪੂੰ ਵੀ ਹਿੱਲ ਗਿਆ ਸੀ।"

ਇੱਕ ਸ਼ਾਮ ਪ੍ਰਧਾਨ ਬਾਬਾ ਜ਼ਿਲ੍ਹੇ ਵੱਲੋਂ ਕੁਝ ਜ਼ਰੂਰੀ ਹਦਾਇਤਾਂ ਲੈ ਕੇ ਆ ਗਿਆ। ਚਰਨ ਨੂੰ ਪ੍ਰਧਾਨ ਮਸਾਂ ਮਿਲਿਆ ਸੀ। ਪਿੰਡ ਦੇ ਵਰਕਰਾਂ ਕੋਲ ਉਸ ਦੀ ਮਾਨਸਿਕ ਕਮਜ਼ੋਰੀ ਨੇ ਜ਼ਿਕਰ ਕਰਨਾ ਚੰਗਾ ਨਹੀਂ ਜਾਣਿਆ ਸੀ। ਉਸ ਪਛਤਾਵੇ ਦੇ ਸ਼ੁੱਧ ਸ਼ਬਦਾਂ ਵਿਚ ਪ੍ਰਧਾਨ ਨੂੰ ਆਪ ਬੀਤੀ ਦੱਸ ਦਿੱਤੀ। ਬਾਬੇ ਨੇ ਦੂਰਦਰਸ਼ਤਾ ਭਰੀਆਂ ਅੱਖਾਂ ਨਾਲ ਚਰਨ ਨੂੰ ਉਸ ਦੀ ਆਤਮਾ ਤੱਕ ਪਛਾਣ ਲਿਆ।

"ਚਰਨ! ਹੁਣ ਧਫੇ-ਖੁਨ ਹੋਣ ਦੀ ਲੋੜ ਨਹੀਂ।" ਪ੍ਰਧਾਨ ਨੇ ਥਾਪੀ ਦੇਂਦਿਆਂ ਕਿਹਾ,

"ਅਸੀਂ ਜਾਗੀਰਦਾਰਾਂ ਨਾਲ ਗੱਲ ਤਾਂ ਹਰ ਸਮੇਂ ਕਰ ਸਕਦੇ ਆਂ, ਪਰ ਮਿਲਵਰਤਨ ਉਨ੍ਹਾਂ ਨੂੰ ਕਦੇ ਨਹੀਂ ਦੇ ਸਕਦੇ। ਤੇਰਾ ਉਨ੍ਹਾਂ ਨਾਲ ਚਲੇ ਜਾਣਾ ਸਭਾ ਦੀ ਰੀੜ੍ਹ ਦੀ ਹੱਡੀ 'ਤੇ ਸੱਟ ਸੀ। ਤੈਨੂੰ ਅਗਾਂਹ ਨੂੰ ਖ਼ਬਰਦਾਰ ਰਹਿਣ ਵਾਸਤੇ ਐਨਾ ਤਜਰਬਾ ਈ ਕਾਫ਼ੀ ਏ। ਉਂਝ ਤੂੰ ਵੇਖ ਲੈ ਜਾਗੀਰਦਾਰ ਕੌਮ ਦੇ ਬੰਦਿਆਂ ਨੂੰ ਕਿੰਨੇ ਦਾਅ ਪੇਚਾਂ ਨਾਲ ਮਹਾਜ਼ ਤੋਂ ਖਿੰਡਣਾ ਚਾਹੁੰਦੇ ਹਨ, ਪਾੜਨਾ ਤੇ ਉਖੇੜਨਾ ਚਾਹੁੰਦੇ ਹਨ।"

"ਪਤਾ ਨਹੀਂ ਪ੍ਰਧਾਨ ਸਾਅਬ! ਉਨ੍ਹਾਂ ਦੀ ਚਾਹ 'ਚ ਕੀ ਘੁਲਿਆ ਸੀ, ਮੈਂ ਕਾਂਗਰਸੀ ਬੁੱਢੇ ਦੀਆਂ ਮਿੱਠੀਆਂ ਗੱਲਾਂ ਵਿਚ ਆ ਗਿਆ।" ਚਰਨ ਹਾਲੇ ਵੀ ਪਛਤਾਵੇਂ ਵਿਚੋਂ ਬੋਲ ਰਿਹਾ ਸੀ।

"ਅੱਛਾ, ਅੱਜ ਰਾਤ ਨੂੰ ਵਰਕਰਾਂ ਦੀ ਮੀਟਿੰਗ ਸੱਦੀ ਜਾਣੀ ਚਾਹੀਦੀ ਹੈ; ਕੁਝ ਹੋਰ ਗੱਲਾਂ 'ਤੇ ਵਿਚਾਰ ਕਰਨੀ ਹੈ।" ਪ੍ਰਧਾਨ ਨੇ ਆਪਣੇ ਆਉਣ ਦਾ ਮਕਸਦ ਜ਼ਾਹਰ ਕੀਤਾ।

ਚਰਨ ਓਦੋਂ ਹੀ ਖ਼ਾਸ-ਖ਼ਾਸ ਵਰਕਰਾਂ ਕੋਲ ਚਲਿਆ ਗਿਆ ਅਤੇ ਕਿਸਾਨ ਸਭਾ ਦੀ ਮੀਟਿੰਗ ਬਾਰੇ ਖ਼ਬਰਾਂ ਪੁਚਾ ਆਇਆ। ਚਰਨ ਨੂੰ ਪਿੰਡ ਵਿਚ ਫਿਰਦਿਆਂ ਪਤਾ ਲੱਗਾ ਕਿ ਕੁਝ ਮੁਜ਼ਾਰਿਆਂ ਨੂੰ ਬੇਦਖ਼ਲੀ ਦੇ ਸੱਜਰੇ ਨੋਟਿਸ ਮਿਲੇ ਹਨ।

ਉਸ ਨੇ ਵਾਪਸ ਆ ਕੇ ਪ੍ਰਧਾਨ ਕੋਲ ਬੇਦਖ਼ਲੀ ਦੇ ਨੋਟਿਸਾਂ ਬਾਰੇ ਦੱਸਿਆ।

"ਹੂੰ, ਇਹ ਹੋਣਾ ਈ ਸੀ। ਇਸ 'ਤੇ ਵੀ ਰਾਤੀਂ ਵਿਚਾਰ ਕਰਾਂਗੇ।" ਪ੍ਰਧਾਨ ਨੇ ਗੰਭੀਰ ਉੱਤਰ ਦੇਂਦਿਆਂ ਸਿਰ ਮਾਰਿਆ।

ਰੋਟੀ ਖਾਂਦਿਆਂ ਕਰਦਿਆਂ ਨੂੰ ਅੱਠ ਵੱਜ ਗਏ। ਪ੍ਰਧਾਨ ਆਪਣਾ ਥੈਲਾ ਚੁੱਕ ਕੇ ਚਰਨ ਦੇ ਨਾਲ ਤੁਰ ਪਿਆ। ਧਰਮਸਾਲਾ ਵਿਚ ਮੇਜ਼ 'ਤੇ ਰੱਖੀ ਲਾਲਟੈਣ ਜਗ ਰਹੀ ਸੀ। ਪੱਟੀਆਂ 'ਤੇ ਬੈਠੇ ਕੁਝ ਵਰਕਰ ਫ਼ਸਲ ਉਜਾੜ ਜਾਂਦੀਆਂ ਅਵਾਰਾ ਢੱਠੀਆਂ ਦੀਆਂ ਗੱਲਾਂ ਕਰ ਰਹੇ ਸਨ। ਬਾਬੇ ਨੇ ਆਉਂਦਿਆਂ ਹੀ ਪੁੱਛਿਆ,

"ਹਾਲੇ ਹੋਰ ਕਿੰਨੇ ਕੁ ਸਾਥੀਆਂ ਆਉਣਾ ਏ ?"

"ਅਜੇ ਤਾਂ ਜੀ ਬਹੁਤ ਆਉਣ ਵਾਲੇ ਰਹਿੰਦੇ ਐ।" ਅੱਗੇ-ਪਿੱਛੇ ਕਈ ਅਵਾਜ਼ਾਂ ਬੋਲ ਪਈਆਂ।

'ਫਿਰ ਇੱਕ-ਦੋ ਸਾਥੀ ਜਾ ਕੇ ਸੱਦ ਲਿਆਵੋ ਨਾ ?"

ਚਾਂਦੀ ਅਤੇ ਉਸ ਦੇ ਨਾਲ ਇੱਕ ਆਦਮੀ ਉੱਠ ਕੇ ਚਲੇ ਗਏ। ਧਰਮਸ਼ਾਲਾ ਵਿਚ ਬੈਠੇ ਆਦਮੀਆਂ ਵਿਚੋਂ ਇੱਕ ਨੇ ਬੇਦਖ਼ਲੀ ਦੇ ਨੋਟਿਸਾਂ ਬਾਰੇ ਗੱਲ ਤੋਰ ਦਿੱਤੀ। ਪੁੱਛ-ਪੜਤਾਲ ਤੋਂ ਪਤਾ ਲੱਗਾ, ਪਿੰਡ ਦੇ ਕਮਜ਼ੋਰ ਮੁਜ਼ਾਰਿਆਂ ਨੂੰ ਨੋਟਿਸ ਮਿਲੇ ਸਨ। ਚਰਨ ਨੇ ਕੁਝ ਯਾਦ ਆ ਜਾਣ ਵਾਂਗ ਕਿਹਾ-

"ਪ੍ਰਧਾਨ ਜੀ! ਮੇਰਾ ਦਿਲ ਸ਼ਾਇਦੀ ਦਿੰਦਾ ਏ ਕਿ ਇਹ ਡੰਗ ਵੀ ਉਸ ਕਾਂਗਰਸੀ ਸੱਪ ਦੀ ਵਿਉਂਤ ਨਾਲ ਹੀ ਮਾਰਿਆ ਗਿਆ ਏ।"

"ਮੇਰਾ ਖਿਆਲ ਏ, ਇਹ ਨੋਟਿਸ ਬੇਦਖ਼ਲੀਆਂ ਵਾਸਤੇ ਨਹੀਂ, ਸਗੋਂ ਮੁਜ਼ਾਰਿਆਂ ਨੂੰ ਪਾੜਨ ਵਾਸਤੇ ਦਿੱਤੇ ਗਏ ਹਨ। ਜਿਸ ਦਾ ਦੂਜੇ ਪਾਸੇ ਇਹ ਮਤਲਬ ਨਿਕਲਦਾ ਏ ਕਿ ਆਪੇ ਕਮਜ਼ੋਰ ਮੁਜ਼ਾਰੇ ਬੇਦਖ਼ਲੀ ਦੇ ਡਰ ਤੋਂ ਅੱਧੀ ਵਟਾਈ ਦੇ ਦੇਣਗੇ।" ਬਾਬੇ ਨੇ ਸੋਚ



ਵਿਚਾਰਦਿਆਂ ਆਖਿਆ।

"ਅਸੀਂ ਮਰ ਤਾਂ ਭਾਵੇਂ ਜਾਈਏ, ਪਰ ਅੱਧੀ ਵਟਾਈ ਨਹੀਂ ਦੇ ਸਕਦੇ।" ਇੱਕ ਅੱਧਖੜ ਉਮਰ ਦੇ ਕਿਸਾਨ ਨੇ ਉੱਚੇ ਹੁੰਦਿਆਂ ਕਿਹਾ। ਫਿਰ ਗੱਲ ਆਪੇ ਧਾਪ ਵਿਚ ਪੈ ਗਈ। ਲੋਕ ਬੜੀ ਛੇਤੀ ਜੁੜ ਗਏ। ਚਾਂਦੀ ਹੋਰੀਂ ਤਕਰੀਬਨ ਸਾਰੇ ਬੰਦਿਆਂ ਨੂੰ ਜਿਹੜੇ ਕਿਸਾਨ ਸਭਾ ਦੇ ਮੈਂਬਰ ਸਨ, ਬੁਲਾ ਲਿਆਏ।

"ਕਿਉਂ ਬਈ ਕਾਰਵਾਈ ਸ਼ੁਰੂ ਹੋਣੀ ਚਾਹੀਦੀ ਏ ਹੁਣ ਤਾਂ" ਬਾਬੇ ਨੇ ਚਰਨ 'ਤੇ ਇੱਕ-ਦੋ ਹੋਰ ਸਾਥੀਆਂ ਵੱਲ ਤੱਕਿਆ। ਲੋਕਾਂ ਦੇ ਜੁੜਨ ਨਾਲ ਮੀਟਿੰਗ ਜਲਸੇ ਦੀ ਸ਼ਕਲ ਧਾਰਨ ਕਰ ਗਈ।

"ਹਾਂਅ ਜੀ ਸ਼ੁਰੂ ਕਰੋ।" ਪੁੱਜਤਾ ਵਿਚ ਬਹੁਤ ਸਾਰੀਆਂ ਅਵਾਜ਼ਾਂ ਆਈਆਂ।

"ਤੁਹਾਡੇ ਪਿੰਡ ਦੀ ਕਿਸਾਨ ਸਭਾ ਦਾ ਪ੍ਰਧਾਨ ਕੌਣ ਏ ?"

"ਜੀ ਵੀਰੂ ਏ।"

"ਵੀਰ ਸਿੰਘ ਅੱਗੇ ਆ ਬਈ।"

"ਜਦੋਂ ਤੁਸੀਂ ਬਾਬਾ ਜੀ ਹਾਜ਼ਰ ਓ, ਮੈਂ ਪ੍ਰਧਾਨ ਬਣਦਾ ਚੰਗਾ ਲਗਦਾ ਆਂ।"

"ਨਾ ਬਈ ਪਿੰਡ ਦੀ ਮੀਟਿੰਗ ਵਿਚ ਪ੍ਰਧਾਨ ਤੂੰ ਹੀ ਰਹੇਂਗਾ, ਤੇ ਛੇਤੀ ਆ।"

"ਭੈੜਿਆ ਅਗਾਂਹ ਹੋ, ਪ੍ਰਧਾਨਗੀ ਦੀ ਕੁਰਸੀ ਕਿਹੜਾ ਹਰੇਕ ਨੂੰ ਮਿਲਦੀ ਹੈ।" ਖੇਤੂ ਨੇ ਵੀਰੂ ਨੂੰ ਟੋਕ ਮਾਰੀ।

ਖਿੱਚ ਧੂ ਕੇ ਵੀਰੂ ਨੂੰ ਕੁਰਸੀ 'ਤੇ ਬਹਾ ਦਿੱਤਾ। ਉਦੋਂ ਹੀ ਸਾਰਿਆਂ ਤਾੜੀ ਮਾਰ ਦਿੱਤੀ। ਬਾਬਾ ਜੀ ਨੇ ਉੱਠ ਕੇ ਸਾਰੇ ਸਾਥੀਆਂ ਨੂੰ ਸੰਬੋਧਨ ਕਰਨਾ ਸ਼ੁਰੂ ਕੀਤਾ-

"ਪ੍ਰਧਾਨ ਜੀ ਤੇ ਸਾਥੀਓ! ਜ਼ਿਲ੍ਹੇ ਵੱਲੋਂ ਕੁਝ ਜ਼ਰੂਰੀ ਗੱਲਾਂ ਤੁਹਾਡੇ ਤੱਕ ਪੁਚਾਣ ਲਈ ਮੈਂ ਆਇਆ ਹਾਂ। ਤੁਹਾਨੂੰ ਵੀ ਏਸੇ ਕਾਰਨ ਖੇਚਲ ਦਿੱਤੀ ਏ।"

ਵਿਚੋਂ ਹੀ ਇੱਕ ਕਿਸਾਨ ਬੋਲ ਪਿਆ,

"ਲਓ ਜੀ ਖੇਚਲ ਕਾਹਦੀ, ਸਾਡੇ ਧੰਨ ਭਾਗ, ਏਹੋ ਜਿਹੀਆਂ ਖੇਚਲਾਂ ਨਿੱਤ ਦਿਓ।"

"ਐਤਕੀਂ ਵਾਰ ਹੋ ਸਕਦਾ ਏ, ਵਟਾਈ ਦੇ ਸਬੰਧ ਵਿਚ ਜਾਗੀਰਦਾਰ ਅਤੇ ਮੁਜ਼ਾਰਿਆਂ ਦੀਆਂ ਸਾਹਮਣੀਆਂ ਟੱਕਰਾਂ ਹੋ ਜਾਣ। ਪੁਲਿਸ ਉਨ੍ਹਾਂ ਦੇ ਨਾਲ ਹੋਵੇਗੀ, ਏਧਰੋਂ ਟੁਕੜ ਬੋਚ ਲੁਗਾੜੇ ਗੁੰਡੇ ਅਤੇ ਲਸੰਸੀਏ ਉਨ੍ਹਾਂ ਨਾਲ ਰਲਾ ਲੈਂਣੇ ਏ। ਸੋ, ਸਾਨੂੰ ਆਪਣੀ ਹਿਫ਼ਾਜ਼ਤ ਵਿਚ ਕੁਝ ਸੋਚਣਾ ਤੇ ਕਰਨਾ ਚਾਹੀਦਾ ਹੈ।" ਬਾਬੇ ਦੀ ਗੱਲ ਸੁਣ ਕੇ ਸਾਰਿਆਂ ਵਿਚ ਡੂੰਘੀ ਚੁੱਪ ਵਰਤ ਗਈ। "ਅਸੀਂ ਕਿਸੇ ਤਰ੍ਹਾਂ ਦਾ ਵਾਧਾ ਨਹੀਂ ਕਰਨਾ। ਆਪਣੀ ਲਗਨ ਵਿਚ ਕੰਮ ਕਰੀ ਜਾਣਾ ਏ। ਬੁੱਢਿਆਂ ਨੂੰ ਛੱਡ ਕੇ ਬਾਕੀ ਸਾਰੇ ਮੁਜ਼ਾਰੇ ਜਥੇਬੰਦ ਹੋ ਜਾਣ ਤੇ ਉਨ੍ਹਾਂ ਨੂੰ ਪੰਜੀ-ਪੰਜੀ ਦੇ ਜਥੇ 'ਚ ਵੰਡ ਦਿੱਤਾ ਜਾਵੇ। ਪੰਜੀਆਂ ਦਾ ਆਗੂ ਸਿਆਣਾ ਹੋਣਾ ਚਾਹੀਦਾ ਹੈ। ਜੇ ਇਹ ਜਥੇ ਨੇੜ-ਤੇੜ ਖੇਤਾਂ ਵਾਲਿਆਂ ਦੇ ਹੋਣ, ਤਦ ਬਹੁਤੀ ਸਹੂਲਤ ਰਹੇਗੀ। ਰਾਖੀ ਦੀ ਵਾਢੀ ਇਕੱਲਿਆਂ-ਇਕੱਲਿਆਂ ਨਹੀਂ ਕਰਨੀ, ਜਥੇ ਦੀ ਸ਼ਕਲ ਵਿਚ ਕਰਨੀ ਏ। ਇਹ ਜ਼ਰੂਰੀ ਹਦਾਇਤ ਐ।" ਅਵਾਜ਼ਾਂ ਫਿਰ ਛਿੜ ਪਈਆਂ।

"ਹਾਂ ਆਂ ਗੱਲ ਹੋਈ ਨਾ।"

"ਨਾਲੇ ਵਾਢੀ ਮੁੱਕਦੀ ਦੇਖਿਆ ਜੇ।"

"ਜੇ ਹਭੀ-ਨਭੀ ਆ ਪਈ ਤਾਂ...।"

ਵੀਰੂ ਨੂੰ ਪ੍ਰਧਾਨ ਦੀ ਹੈਸੀਅਤ ਵਿਚ ਮੇਜ਼ 'ਤੇ ਹੱਥ ਮਾਰ ਕੇ ਰੌਲਾ ਹਟਾਉਣਾ ਪਿਆ।

"ਦੂਜੀ ਗੱਲ ਧਿਆਨ ਦੇਣ ਵਾਲੀ ਇਹ ਐ ਕਿ ਸਾਰੇ ਕਿਸਾਨ ਖਲਵਾੜੇ ਇੱਕ ਥਾਂ ਪਾਉਣ। ਅੱਡ-ਅੱਡ ਖੇਤਾਂ ਵਿਚ ਲਾਣ ਦੇ ਢੇਰ ਨਾ ਲਾਏ ਜਾਣ। ਜੇ ਇੱਕ ਥਾਂ ਲਈ ਪਿੜਾਂ ਦੀ ਮੁਸ਼ਕਲ ਹੋਵੇ, ਤਦ ਦੋ ਥਾਂ ਲਾਗਾ ਸੁੱਟਿਆ ਜਾਵੇ। ਗਹਾਈ, ਉਡਾਈ ਵੀ ਸਾਂਝੀ ਕਰਨੀ ਏ। ਇਸ ਤਰ੍ਹਾਂ ਦੁਸ਼ਮਣ ਦੀ ਹਿੰਮਤ ਤੁਹਾਡੇ ਤੱਕ ਆਉਣ ਦੀ ਨਹੀਂ ਪਵੇਗੀ। ਜੇ ਆਇਆ ਤਾਂ ਮੂੰਹ ਦੀ ਖਾਵੇਗਾ।"

"ਤੁਸੀਂ ਜੋ ਪਤਰੇ ਉਡਦੇ ਵੇਖਿਆ ਜੇ।" ਇੱਕ ਗੱਭਰੂ ਤੋਂ ਬੋਲਣੋਂ ਨਾ ਰਿਹਾ ਗਿਆ। ਪ੍ਰਧਾਨ ਨੇ ਫਿਰ ਮੇਜ਼ 'ਤੇ ਹੱਥ ਮਾਰਿਆ।

"ਖਿਲਵਾੜਿਆਂ 'ਤੇ ਰਾਤ ਨੂੰ ਪਹਿਰਾ ਜ਼ਰੂਰ ਦੇਣਾ ਏਂ, ਭਾਵੇਂ ਕਿੰਨੇ ਥੱਕੇ ਹੋਵੋ। ਜੋ ਰਾਤੀ ਪਹਿਰਾ ਦੇਣ ਵਾਲਿਆ ਤੋਂ ਦਿਨੇ ਕੰਮ ਥੋੜ੍ਹਾ ਲੈ ਲੈਣਾ। ਆਸ ਤਾਂ ਨਹੀਂ, ਦੁਸ਼ਮਣ ਅੱਗ ਵਗੈਰਾ ਦੀ ਸ਼ੈਤਾਨੀ ਕਰੇ, ਪਰ ਅਸੀਂ ਦੁਸ਼ਮਣ ਤੋਂ ਕਦੇ ਅਵੇਸਲੇ ਨਹੀਂ ਹੋਣਾ। ਇੱਕ ਹੋਰ ਗੱਲ ਹੋ ਸਕਦੀ ਏ ਵਾਢੀ ਦੇ ਦਿਨਾ ਵਿਚ ਦਿਹਾੜੀ ਮਹਿੰਗੀ ਕਰਕੇ ਜਾਗੀਰਦਾਰ ਲਾਵੇ ਤੇ ਮਜ਼ਦੂਰਾਂ ਨਾਲ ਜ਼ਬਰਦਸਤੀ ਅੱਧੀ ਵਾਢੀ ਕਰੇ। ਉਸ ਹਾਲਤ ਵਿਚ ਲਾਵਿਆਂ ਤੇ ਮਜ਼ਦੂਰਾਂ ਭਰਾਵਾਂ ਨੂੰ ਬੇਨਤੀ ਜਾਂ ਮਿੰਨਤ ਨਾਲ ਰੋਕਣਾ ਤੇ ਸਮਝਾਉਣਾ 'ਕਿਰਤੀਆਂ ਦਾ ਲਹੂ ਵਿਹਲੜਾਂ ਨੂੰ ਪਿਲਾਓ।' ਜਾਗੀਰਦਾਰ ਆਪਣੇ ਏਜੰਟਾਂ ਰਾਹੀਂ ਇੱਕ ਪਿੰਡ ਦੇ ਲਾਵਿਆਂ ਨਾਲ ਦੂਜੇ ਪਿੰਡ ਦਿਆਂ ਦਾ ਵਟਾਂਦਰਾ ਵੀ ਕਰ ਸਕਦੀ ਐ। ਏਨ੍ਹਾਂ ਨਿੱਕੀਆਂ-ਮੋਟੀਆਂ ਗੱਲਾਂ ਦਾ ਖ਼ਿਆਲ ਰੱਖਣਾ।" ਬਾਬੇ ਨੇ ਆਪਣੀਆਂ ਗੱਲਾਂ ਰੋਕਦਿਆਂ ਇੱਕ ਪਲ ਦਮ ਲਿਆ।

"ਏਸੇ ਤਰ੍ਹਾਂ ਦੀਆਂ ਸਾਡੇ ਨਾਲ ਬਹੁਤ ਬੀਤੀਆਂ ਏ, ਤੁਸੀਂ ਫਿਕਰ ਨਾ ਕਰੋ।" ਇੱਕ ਕਿਸਾਨ ਨੇ ਬਾਂਹ ਉੱਚੀ ਕਰਕੇ ਕਿਹਾ।

"ਹੁਣ ਬਾਕੀ ਰਹਿ ਗਿਆ ਤੁਹਾਡੇ ਨੋਟਸਾਂ ਦਾ ਮਸਲਾ। ਅੱਧਿਆਂ ਤੇ ਕਮਜ਼ੋਰਾਂ ਨੂੰ ਨੋਟਿਸ ਦੇਣ ਦਾ ਸਿੱਧਾ ਈ ਮਤਲਬ ਤੁਹਾਨੂੰ ਪਾੜਨਾ ਏ, ਤਾਂ ਕਿ ਜਿਨ੍ਹਾਂ ਨੂੰ ਨੋਟਿਸ ਨਹੀਂ ਮਿਲੇ, ਉਨ੍ਹਾਂ ਦੀ ਨੋਟਿਸ ਮਿਲਣ ਵਾਲਿਆਂ ਨਾਲ ਕੋਈ ਹਮਦਰਦੀ ਨਾ ਰਹੇ। ਇਹ ਜਾਗੀਰਦਾਰਾਂ ਦੇ ਹਥਕੰਡੇ ਹੁੰਦੇ ਐ। ਜੇ ਅੱਧੇ ਐਤਕੀਂ ਬੇਦਖ਼ਲ ਹੋ ਜਾਣਗੇ, ਬਾਕੀ ਅਗਲੇ ਸਾਲ ਸੁਖਾਲੇ ਹੀ ਵਿਹਲੇ ਕੀਤੇ ਜਾ ਸਕਦੇ ਐ। ਉਹ ਇਹ ਵੀ ਸਮਝਦਾ ਐ, ਸ਼ਾਇਦ ਇਸ ਤਰ੍ਹਾਂ ਗਰੀਬ ਮੁਜਾਰੇ ਬੇਦਖ਼ਲੀ ਤੋਂ ਡਰ ਕੇ ਆਪਣੇ-ਆਪ ਅੱਧੀ ਵਟਾਈ ਦੇਣ, ਫਿਰ ਦੂਜਿਆਂ ਤੋਂ ਡਰਾ-ਧਮਕਾ ਕੇ ਲਈ ਜਾ ਸਕਦੀ ਹੈ।

"ਇੱਕੋ ਗੱਲ ਐ, ਜੇ ਤੁਸੀਂ ਖੇਰੂੰ-ਖੇਰੂੰ ਰਹੇ, ਤਦ ਟੁੱਟ ਰਹੀ ਜਾਗੀਰਦਾਰੀ ਤੁਹਾਨੂੰ ਫਿਰ ਦਰੜ ਕੇ ਰੱਖ ਦੇਵੇਗੀ। ਸੱਪ ਮਰਦਾ-ਮਰਦਾ ਵੀ ਡੰਗ ਮਾਰਦਾ ਏ। ਸੋ, ਪਰਣ ਕਰੋ, ਇੱਕ ਮੁਜਾਰੇ ਦੀ ਬੇਦਖ਼ਲੀ ਲਈ ਵੀ ਸਾਰਿਆਂ ਦੀ ਬੇਦਖ਼ਲੀ ਜਿੰਨਾ ਹੀ ਲੜੋਗੇ। ਮੈਂ



ਤੁਹਾਨੂੰ ਯਕੀਨ ਨਾਲ ਆਖਦਾ ਹਾਂ, ਜਾਗੀਰਦਾਰੀ ਨਦੀ ਕਿਨਾਰੇ .... ਇਹਦੇ ਖ਼ਾਤਮੇ ਨਾਲ ਤੁਹਾਡੀ ਖ਼ੁਸ਼ਹਾਲੀ ਦਾ ਦੌਰ ਸ਼ੁਰੂ ਹੋਣਾ ਏ। ...।" ਬਾਬੇ ਨੇ ਤਕਰੀਰ ਕਰਦਿਆਂ ਨਾਅਰਾ ਲਾਇਆ।

"ਸਾਡੀ ਸਭਾ।" ਸਾਰਿਆਂ ਠੋਸ ਏਕੇ ਨਾਲ ਜਵਾਬ ਦਿੱਤਾ।

"ਕਿਸੇ ਹੋਰ ਸਾਥੀ ਨੇ ਕੁਝ ਹੋਰ ਬੋਲਣਾ ਹੋਵੇ।" ਪ੍ਰਧਾਨ ਨੇ ਸਾਰਿਆਂ 'ਤੇ ਲੰਮੀ ਨਜ਼ਰ ਮਾਰੀ।

"ਚਰਨ ਸਹਿਜ ਨਾਲ ਉੱਠ ਕੇ ਖੜੋ ਗਿਆ-

"ਮੈਂ ਸਾਰੇ ਸਾਥੀਆਂ ਤੋਂ ਇੱਕ ਗ਼ਲਤੀ ਦੀ ਮੁਆਫ਼ੀ ਮੰਗਣੀ ਹੈ ਤੇ ਨਾਲ ਇਹ ਗੱਲ ਸਭਾ 'ਚ ਨਿਖਰੀ ਹੋਰ ਕਈ ਸਾਥੀਆਂ ਲਈ ਲਾਭਕਾਰੀ ਹੋਵੇਗੀ। ਕੁਝ ਦਿਨ ਹੋਏ ਸਾਡੇ ਜਾਗੀਰਦਾਰ ਦਾ ਭਣੋਈਆ ਬਹਾਦਰ ਸਿੰਘ ਕਾਂਗਰਸੀ ਆਇਆ ਸੀ। ਉਸ ਮੈਨੂੰ ਪਾਲ ਰਾਹੀਂ ਹਵੇਲੀ ਸੱਦਿਆ। ਮੈਂ ਜਾਣਾ ਨਹੀਂ ਚਾਹੁੰਦਾ ਸੀ, ਪਾਲ ਨੇ ਸੌਂਹ ਖਾ ਕੇ ਆਖਿਆ ਕਿ ਤੇਰੇ ਮਿਲਣ ਵਾਲਾ ਆਇਆ ਏ। ਮੈਂ ਚਲਿਆ ਗਿਆ। ਓਥੇ ਕਾਂਗਰਸੀ ਬੁੱਢੇ ਨੇ ਮੈਨੂੰ ਗੱਲਾਂ ਵਿਚ ਭਰਮਾਉਣਾ ਸ਼ੁਰੂ ਕਰ ਦਿੱਤਾ। ਮੈਨੂੰ ਇੱਕ ਅਖ਼ਬਾਰ ਦੀ ਐਡੀਟਰੀ ਲਈ ਸੌ-ਡੇਢ ਸੌ ਰੁਪਏ ਤਨਖ਼ਾਹ ਦੇਣ ਦਾ ਵਾਅਦਾ ਕੀਤਾ। ਫਿਰ ਉਸ ਦੱਸਿਆ ਕਿ ਅਸੀਂ ਮਰ ਰਹੀ ਕਾਂਗਰਸ ਜਮਾਤ ਨੂੰ ਛੱਡਣ ਵਾਲੇ ਆਂ, ਤੂੰ ਨਸੰਗ ਅਖ਼ਬਾਰ ਵਿਚ ਆਪਣੇ ਖਿਆਲਾਂ ਦਾ ਪਰਾਪੇਗੰਡਾ ਕਰੀਂ। ਮੈਂ ਇਸ ਗੱਲ ਨੂੰ ਚਿੱਤ ਵਿਚ ਚੰਗਾ ਸਮਝਿਆ ਅਤੇ ਉਸ ਨੂੰ ਆਖਿਆ, ਸਲਾਹ ਕਰਕੇ ਦੱਸਾਂਗਾ। ਮੇਰਾ ਮਤਲਬ ਸਾਰੀ ਗੱਲ ਸਭਾ 'ਚ ਰੱਖ ਕੇ ਵਿਚਾਰ ਕਰਨ ਦਾ ਸੀ। ਪਿੱਛੋਂ ਮੈਂ ਉਨ੍ਹਾਂ ਦੀਆਂ ਗੱਲਾਂ ਓਲ੍ਹੇ ਵਿਚ ਸੁਣ ਲਈਆਂ। ਅਸਲ ਵਿਚ ਉਹ ਮੈਨੂੰ ਲਾਲਚ ਦੇ ਕੇ ਉਖੇੜਨਾ ਹੀ ਚਾਹੁੰਦੇ ਸਨ। ਸੋ, ਬਿਸਵੇਦਾਰਾਂ ਤੇ ਉਨ੍ਹਾਂ ਦੇ ਏਜੰਟਾਂ ਦੀਆਂ ਚਾਲਾਂ ਤੋਂ ਵਧੇਰੇ ਹੀ ਖ਼ਬਰਦਾਰ ਰਹਿਣ ਦੀ ਲੋੜ ਏ। ਅੱਜ ਮੇਰੇ ਨਾਲ ਇਹ ਹੋਈ ਏ, ਕੱਲ੍ਹ ਨੂੰ ਕਿਸੇ ਹੋਰ ਸਾਥੀ ਨਾਲ ਹੋਰ ਢੰਗ ਵਿਚ ਵਾਪਰ ਸਕਦੀ ਹੈ।"

"ਕੁਝ ਤਾਂ ਜਾਗੀਰਦਾਰਾਂ ਦੀ ਯਾਰੀ 'ਚੋਂ ਪਾਹੁਲ ਮਿਲਣੀ ਹੀ ਸੀ।"

ਖੇੜੂ ਨੇ ਚਰਨ ਨੂੰ ਚੋਟ ਵਜੋਂ ਆਖਿਆ।

ਚਰਨ ਸ਼ਰਮਿੰਦਗੀ ਵਿਚ ਹੱਸਦਾ-ਹੱਸਦਾ ਬਹਿ ਗਿਆ। ਲੋਕਾਂ ਉਸ ਦੀ ਗੱਲ ਆਪਾ-ਧਾਪੀ ਵਿਚ ਚੁੱਕ ਲਈ। ਪ੍ਰਧਾਨ ਨੇ ਫਿਰ ਮੇਜ਼ 'ਤੇ ਹੱਥ ਮਾਰਿਆ ਤੇ ਉਸ ਬਾਬਾ ਜੀ 'ਤੇ ਆਏ ਸਾਥੀਆਂ ਦਾ ਧੰਨਵਾਦ ਕਰਕੇ ਮੀਟਿੰਗ ਖ਼ਤਮ ਕਰ ਦਿੱਤੀ।

ਸਦਕੇ ਸਾਂਝੀਆਂ ਕਾਰਾਂ, ਇਹ ਖੁੱਲ੍ਹੇ ਖੇਤ ਤੇਰੇ ਨੇ,
ਜੱਟਾ ਪੀਲੀਆਂ ਕਣਕਾਂ 'ਚ ਫਿਰਨੀ ਦਾਤ ਬਾਕੀ ਹੈ।

# ਪੁਲਾੜ

## ੧

ਹੋ ਮੇਰਾ ਘੌਂਤ ਨਾ,
ਫੁੱਲਾਂ ਬਹਾਰ ਦਿਨ ਥੋੜਜੇ,
ਜੋਵਨਾ ਵੌਂਤ ਨਾ। ਹੋ.......

ਚਰਨ ਬੇਹੱਦ ਖੁਸ਼ ਸੀ, ਕਿਉਂਕਿ ਸਾਰੀ ਹਾੜ੍ਹੀ ਬਿਨਾਂ ਰੋਲੇ-ਗੋਲੇ ਦੇ ਵੱਢੀ ਗਈ ਸੀ ਅਤੇ ਦਾਣਾ-ਦਾਣਾ ਕਿਸਾਨਾਂ ਦੇ ਘਰ ਪਹੁੰਚ ਗਿਆ ਸੀ। ਚਰਨ ਅਤੇ ਪਿੰਡ ਦੇ ਸਾਰੇ ਕਿਸਾਨਾਂ ਨੂੰ ਜਥੇਬੰਦੀ ਅਤੇ ਸਾਂਝੇ ਕੰਮ ਵਿਚ ਵਿਸ਼ਵਾਸ ਨਾਲ ਕਾਮਯਾਬੀ ਦਾ ਵੀ ਪੂਰਨ ਭਰੋਸਾ ਜਾਗ ਪਿਆ। ਉਨ੍ਹਾਂ ਨਿਸ਼ਚਾ ਕਰ ਲਿਆ, ਸਾਡੀ ਕਲਿਆਣ ਦਾ ਏਹੀ ਰਾਹ ਹੈ। ਕਿਸਾਨ ਗੱਭਰੂਆਂ ਦੀਆਂ ਮੁੱਛਾਂ ਨੂੰ ਆਪ ਮੁਹਾਰੇ ਕੁੰਡ ਪੈ ਗਏ ਅਤੇ ਉਨ੍ਹਾਂ ਦੇ ਸਾਦਾ ਚਾਦਰੇ ਹੁਣ ਗਿੱਟੇ ਲੁਕੋਂਦੇ ਸਨ। ਛੱਪੜ 'ਤੇ ਬਲਦ ਪਿਉਣ ਜਾਂਦੇ ਮੁੰਡੇ, ਮੱਝਾਂ ਨਹਾਂਦੀਆਂ ਕੁੜੀਆਂ ਨੂੰ ਕਾਨੀਆਂ ਮਾਰਨੋਂ ਨਾ ਹਟਦੇ, ਕਈ ਗਾਲ੍ਹਾਂ ਲੈ ਕੇ ਬੜਾ ਸੁਆਦ ਅਨੁਭਵ ਕਰਦੇ। ਚਰਨ ਹਮੇਸ਼ਾ ਅਜਿਹੇ ਮੁੰਡਿਆਂ ਨੂੰ ਘੂਰਦਾ ਰਹਿੰਦਾ। ਉਹ ਸਮਝਦਾ ਸੀ, ਗੱਲ ਵਧ ਕੇ ਕਿਸਾਨਾਂ ਵਿਚ ਲੜਾਈ ਦਾ ਕਾਰਨ ਬਣ ਸਕਦੀ ਹੈ ਤੇ ਭਾਈਚਾਰਕ ਲੜਾਈ ਕਿਸਾਨ ਏਕੇ ਦੀਆਂ ਲੀਰਾਂ ਕਰ ਸੁੱਟਦੀ ਹੈ।

ਐਤਕੀਂ ਕੁਦਰਤੀ ਅੱਧ ਹਾੜ੍ਹ ਤੋਂ ਬਾਰਸ਼ਾਂ ਹੋ ਗਈਆਂ ਸਨ। ਚਰਨ ਆਪਣੀ ਪੜ੍ਹਨ ਕੋਠੜੀ ਵਿਚ ਚਾਹ ਪੀਣ ਦੀ ਤਿਆਰ ਕਰ ਰਿਹਾ ਸੀ। ਦਿਨ ਢਲਦੇ ਨਾਲ ਹੀ ਅਸਮਾਨ ਕਾਲਾ ਧੂੰ ਹੋ ਗਿਆ। ਬੱਦਲ ਬੁਰੀ ਤਰ੍ਹਾਂ ਗੱਜ ਰਹੇ ਸਨ, ਮਾੜਿਆਂ ਦੇ ਦਿਲ ਕੰਬ-ਕੰਬ ਉੱਠਦੇ। ਬਾਰਸ਼ ਸ਼ੁਰੂ ਹੋ ਗਈ। ਉਸ ਸਮਝਿਆ, ਸਾਉਣੀ ਲੱਗਣ ਦੇ ਆਸਾਰ ਵੀ ਬਣਦੇ ਜਾ ਰਹੇ ਹਨ। ਚਰਨ ਸਾਰੀ ਹਾੜ੍ਹੀ ਕੰਮ ਵਿਚ ਪੰਜਾਲਿਆ ਰਿਹਾ ਸੀ। ਹੁਣ ਉਸ ਨੂੰ ਕੰਮਾਂ ਵਿਚ ਇਸ਼ਕ ਜਾਗ ਪਿਆ ਅਤੇ ਰੋਜ਼ ਅੱਗੇ ਕੰਮ ਸੁਆਦ ਬਣਦਾ ਜਾ ਰਿਹਾ ਸੀ। ਉਸ ਹੱਟੀਆਂ ਦੀ ਅਚਾਪਤ ਦੇ ਕੇ ਅੱਧਾ ਕਰਜ਼ਾ ਲਾਹ ਦਿੱਤਾ। ਉਹ ਅਗਲੀ ਹਾੜ੍ਹੀ ਤੱਕ ਸੁਰਖਰੂ ਹੋ ਜਾਣਾ ਚਾਹੁੰਦਾ ਸੀ। ਆਪਣੇ ਪਿਤਾ ਨਾਲੋਂ ਕਬੀਲਦਾਰੀ ਨੂੰ ਉਸ ਬਹੁਤਾ ਮਹਿਸੂਸ ਕਰਕੇ ਆਪ ਵਾਹੀ ਦੇ ਕੰਮ ਲਈ ਵਿਹਲਾ ਹੋ ਗਿਆ।

ਅਚਾਨਕ ਬਿਜਲੀ ਚਮਕੀ। ਫਿਰ ਐਨੀ ਜ਼ੋਰ ਦੀ ਬੱਦਲ ਦੇ ਗੱਜਣ ਤੇ ਗੜ੍ਹਕਣ ਦੀ ਗੜੂੰਨ ਹੋਈ ਕਿ ਧੰਦਕੇ ਨਾਲ ਉਸ ਦੇ ਹੱਥੋਂ ਚਾਹ ਵਾਲਾ ਗਲਾਸ ਉਛਲ ਪਿਆ। ਇੱਕ



ਤੇਜ਼ ਚਮਕਾਰ ਨੇ ਚਰਨ ਦੀਆਂ ਅੱਖਾਂ ਖੋਲ੍ਹੀਆਂ, ਉਸ ਦੇ ਸਾਹਮਣੇ ਸਭ ਤੋਂ ਉੱਚੀ ਨਿੰਮ ਦਾ ਇੱਕ ਪਾਸਾ ਬਿਜਲੀ ਪੈ ਜਾਣ ਨਾਲ ਖਖੜੀਆਂ ਹੋ ਗਿਆ ਸੀ। ਚਰਨ ਬਿਜਲੀ ਪੈਣ 'ਤੇ ਬੜਾ ਹੈਰਾਨ ਹੋਇਆ, ਕਿਵੇਂ ਉਸ ਦੇ ਸਾਹਮਣੇ ਡਾਲਿਆਂ ਦੀਆਂ ਫਾਂਕੜਾ ਹੋ ਗਈਆਂ ਸਨ।

ਮੀਂਹ ਹਟ ਜਾਣ 'ਤੇ ਉਸ ਕਹੀ ਚੁੱਕੀ ਤੇ ਖੇਤਾਂ ਦੇ ਨੱਕੇ ਮਾਰਨ ਚਲਿਆ ਗਿਆ। ਕੋਈ-ਕੋਈ ਕਣੀ ਡਿੱਗ ਰਹੀ ਸੀ। ਉਸ ਦੇ ਸਿਰ 'ਤੇ ਬੋਰੀ ਦੀ ਝੁੰਬੀ ਰੱਖੀ ਹੋਈ ਸੀ। ਪਾਣੀ 'ਤੇ ਤਰਦਾ ਬੂਰ ਵੱਟਾਂ ਨਾਲ ਝੋਲਾਂ ਖਾ ਰਿਹਾ ਸੀ। ਲੀਹਾਂ ਵਾਲੇ ਥਾਵਾਂ ਤੋਂ ਖੇਤਾਂ ਦਾ ਪਾਣੀ ਘਰਾਲਾਂ ਬਣ-ਬਣ ਨਿਕਲ ਰਿਹਾ ਸੀ। ਉਹ ਮੂੰਹੇ ਬੰਦ ਕਰਦਾ-ਕਰਦਾ ਨਹਿਰ ਦੇ ਪੁਲ 'ਤੇ ਆ ਗਿਆ। ਉਸ ਦਾ ਕੰਮ ਲੱਗਭਗ ਖ਼ਤਮ ਹੋ ਗਿਆ, ਬਸ ਆਖ਼ਰੀ ਖੇਤ ਦਾ ਹੀ ਇੱਕ ਨੱਕਾ ਰਹਿੰਦਾ ਸੀ। ਪੁਲ ਦੇ ਸਿਖ਼ਰੋਂ ਉਸ ਨੂੰ ਕਿਸੇ ਪੁਕਾਰਿਆ,

"ਚਰਨ!"

ਚਰਨ ਨੇ ਭੌਂ ਕੇ ਤੱਕਿਆ, ਡਾਕੀਆ ਛਤਰੀ ਹੇਠਾਂ ਉਸ ਵੱਲ ਚਿੱਠੀ ਹਲਾ ਰਿਹਾ ਸੀ। ਉਸ ਦਾ ਮਨ ਖੁਸ਼ੀ ਵਿਚ ਉਛਲ ਪਿਆ। 'ਪਹਿਲੀ ਗੱਲ ਤਾਂ ਚਿੱਠੀ ਰਾਜ ਦੀ ਐ, ਨਹੀਂ ਭੂਰੇ ਦੀ ਤਾਂ ਜ਼ਰੂਰ ਐ ਨਾ।'

"ਆਇਆ ਮੰਗਤੂ!" ਉਸ ਹੱਥ ਦੇ ਇਸ਼ਾਰੇ ਨਾਲ ਉੱਤਰ ਦਿੱਤਾ। ਉਸ ਕਹੀ ਦੇ ਦਬਾ ਦਬ ਦੋ-ਤਿੰਨ ਚੇਪੇ ਪੁੱਟ ਕੇ ਨੱਕਾ ਬੰਦ ਕਰ ਦਿੱਤਾ। ਮੁੜ ਕਹੀ ਧੋ ਕੇ ਮੋਢੇ 'ਤੇ ਧਰ ਲਈ। ਉਹ ਸਿੱਧਾ ਪਾਣੀ ਵਿਚ ਦੀ 'ਛਪਕਲ-ਛਪਕਲ' ਕਰਦਾ ਮੰਗਤੂ ਵੱਲ ਭੱਜਾ। ਉਸ ਕੋਲ ਆ ਕੇ ਇੱਕ ਤਰ੍ਹਾਂ ਮੰਗਤੂ ਤੋਂ ਚਿੱਠੀ ਖੋਹ ਲਈ। ਬਾਹਰਲੀ ਲਿਖਾਈ ਦੇਖ ਕੇ ਹੀ ਉਸ ਦੀਆਂ ਅੱਖਾਂ ਨੂੰ ਦਿਲੋਂ ਪਿਆਰ ਨਸ਼ਾ ਚੜ੍ਹਨਾ ਸ਼ੁਰੂ ਹੋ ਗਿਆ। ਉਸ ਚਿੱਠੀ ਜੇਬ੍ਹ ਵਿਚ ਪਾ ਲਈ ਅਤੇ ਘਰ ਜਾ ਕੇ ਸੁਆਦ ਨਾਲ ਪੜ੍ਹਨ ਦਾ ਮਨ ਬਣਾ ਲਿਆ। ਰਾਹ ਵਿਚ ਉਸ ਦੇ ਘਰਾਂ ਵਿਚੋਂ ਇੱਕ ਚਾਚੇ ਨੇ ਪੁੱਛਿਆ,

"ਸਾਡੇ ਰੋੜੀ ਵਾਲੇ ਖੇਤਾਂ ਦਾ ਪਾਣੀ ਤਾਂ ਨਹੀਂ ਨਿਕਲਿਆ?"

"ਐਸ ਵੇਲੇ ਨਹੀਂ ਕੁਝ ਸੁਣਦਾ।" ਚਰਨ ਦੀਆਂ ਅੱਖਾਂ ਵਿਚੋਂ ਮਸਤੇਵੀਂ ਖੁਸ਼ੀ ਡੁੱਲ-ਡੁੱਲ੍ਹ ਪੈ ਰਹੀ ਸੀ। ਉਸ ਨੂੰ ਯਕੀਨਨ ਨਾ ਕੁਝ ਸੁਣਦਾ ਅਤੇ ਨਾ ਦਿੱਸਦਾ ਸੀ। ਉਸ ਨੂੰ ਮਹਿਸੂਸ ਹੋ ਰਿਹਾ ਸੀ, ਜਿਵੇਂ ਘਰ ਰਾਜ ਉਸ ਦਾ ਇੰਤਜ਼ਾਰ ਕਰ ਰਹੀ ਹੈ। ਉਸ ਕਹੀ ਇੱਕ ਖੂੰਜੇ ਰੱਖ ਕੇ ਬੋਰੀ ਪਰਾਂਹ ਵਗਾਹ ਮਾਰੀ। ਕੋਠੜੀ ਵਿਚ ਵੜਦਿਆਂ ਹੀ ਲਫ਼ਾਫ਼ਾ ਚੁੰਮਿਆ ਅਤੇ ਉਸ ਦੇ ਮੋਢਿਆਂ ਵਿਚ ਅਜਿਹੀ ਹਰਕਤ ਹੋਈ, ਜਿਵੇਂ ਉਸ ਨੂੰ ਕੋਈ ਉਡਣ ਲਈ ਪ੍ਰੇਰ ਰਿਹਾ ਹੋਵੇ।

"ਅਜਿਹੀ ਸਲ੍ਹਾਬੀ ਰੁੱਤ ਵਿਚ ਜੇ ਰਾਜ ਤੂੰ ਆ ਜਾਂਦੀ, ਮੈਂ ਤੈਨੂੰ ਲੈ ਕੇ ਕਿਤੇ ਗਵਾਚ ਈ ਜਾਂਦਾ। ਹੱਛਾ।" ਇੱਕ ਹਉਕਾ ਭਰਦਿਆਂ ਲਫ਼ਾਫ਼ਾ ਖੋਲ੍ਹਿਆ, 'ਉਹ ਸਮਾਂ ਵੀ ਆਵੇਗਾ ਹੀ। ਭਲਾ ਬੋਲ ਖਾਂ, ਕੀ ਲਿਖਿਆ ਏ ਸਰਦਾਰਨੀ ਨੇ।' ਉਸ ਚਿੱਠੀ ਦੀਆਂ ਤਹਿਆਂ ਖੋਲ੍ਹੀਆਂ। ਲਿਖਿਆ ਸੀ:-

"ਮੇਰੇ ਪਰਾਨ, ਮੇਰੇ ਆਸਰੇ, ਮੇਰੀ ਜ਼ਿੰਦਗੀ।

"ਹਾਲੇ ਸਾਵਣ ਨਹੀਂ ਆਇਆ, ਪਰ ਚੰਨੋ ਜੇ ਤੂੰ ਅੱਜ ਮੇਰੀਆਂ ਅੱਖਾਂ ਵਿਚ ਦੇਖੇਂ ਤਾਂ ਦੇਖ ਨਾ ਸਕੇਂ। ਜੇ ਪੁੱਛੇਂ ਤਾਂ ਪੁੱਛ ਨਾ ਸਕੇਂ। ਕੀ ਇਉਂ ਵੀ ਬਿਜਲੀ ਡਿੱਗਿਆ ਕਰਦੀ ਹੈ? ਮੈਂ ਇਹ ਸੋਚ ਨਹੀਂ ਸਕਦੀ ਇਹ ਕਿਵੇਂ ਹੋ ਗਿਆ, ਕਿਉਂ ਹੋ ਗਿਆ? ਪਰ ਮੈਂ ਆਪਣੀ ਮਰਜ਼ੀ ਦੇ ਵਿਰੁੱਧ ਕੁਝ ਵੀ ਬਰਦਾਸ਼ਤ ਨਹੀਂ ਕਰ ਸਕਦੀ। ਮੈਂ ਤੇਰਾ ਹੱਥ ਘੁੱਟ ਕੇ ਫੜਿਆ ਹੈ ਤੇ ਮੇਰੇ ਮਰੀ ਦੇ ਵੀ ਇਹ ਹੱਥ ਹਿੱਕ 'ਤੇ ਹੋਵੇਗਾ।

"ਪਰਸੋਂ ਮੇਰੀ ਬੇ ਜੀ ਘਿਓ ਲੈ ਕੇ ਆਈ ਸੀ। ਉਸ ਦੱਸਿਆ ਮੈਂ ਜਾਗੀਰਦਾਰਾਂ ਦੇ ਮੁੰਡੇ ਪਾਲ ਨਾਲ ਮੰਗ ਦਿੱਤੀ ਗਈ ਆਂ...।"

ਚਰਨ ਇੱਕ ਪਲ ਪੱਥਰ ਦਾ ਮਤੌੜ ਹੋ ਕੇ ਰਹਿ ਗਿਆ। ਉਸ ਨੂੰ ਜਾਪਿਆ, ਕੋਠੜੀ ਦੀ ਛੱਤ ਗੇੜਾ ਖਾ ਕੇ ਉਸ 'ਤੇ ਆ ਡਿੱਗੀ ਹੈ।

'ਮੈਂ ਖੜ੍ਹੀ ਦੀ ਖੜ੍ਹੀ ਰਹਿ ਗਈ। ਬੇ ਜੀ ਆਖਣ, ਤੈਨੂੰ ਕੀ ਹੋਇਆ ਤੇਰੇ ਕੋਲੋਂ ਰ[illegible] ਆਉਂਦਾ ਏ। ਅਖ਼ੀਰ ਮੈਂ ਬੇ ਜੀ ਨੂੰ ਤੋੜ ਕੇ ਜਵਾਬ ਦੇ ਦਿੱਤਾ। 'ਬੇ ਜੀ ਇਹ ਨਹੀਂ ਹੋ ਸਕਦਾ।' ਮੈਂ ਮੰਜੇ 'ਤੇ ਪੈ ਕੇ ਰੋਣ ਲੱਗ ਪਈ। ਉਹ ਮੈਨੂੰ ਵਰਾਂਦੀ-ਵਰਾਂਦੀ ਕੱਲ੍ਹ ਚਲੀ ਗਈ। ਮੈਂ ਕੱਲ੍ਹ ਨਾ ਅੱਜ ਕਲਾਸ ਨਹੀਂ ਗਈ। ਮੈਂ ਜਾਣ ਜੋਗੀ ਵੀ ਨਹੀਂ।

'ਇੱਕ ਵਾਰ ਪਾਲ ਨੇ ਜੋਧਪੁਰ ਦੇ ਰਾਹ ਮੇਰਾ ਹੱਥ ਫੜਨ ਦਾ ਯਤਨ ਕੀਤਾ ਸੀ ਤੇ ਮੈਂ ਵੱਟ ਕੇ ਚਪੇੜ ਮਾਰ ਦਿੱਤੀ ਸੀ। ਇਹ ਕੁਝ ਮੇਰੇ ਕੋਲੋਂ ਬਦਲਾ ਲੈਣ ਲਈ ਕੀਤਾ ਗਿਆ ਹੈ। ਇਹ ਮੈਨੂੰ ਮਾਰਨ ਦੀ ਸਾਜ਼ਸ਼ ਹੈ। ਪਿੱਛੇ ਜਿਹੇ ਕੁਝ ਦਿਨ ਹੋਏ, ਇੱਕ ਲੋਫ਼ਰ ਜਿਹੀ ਔਰਤ ਨੇ ਮੈਨੂੰ ਪਾਲ ਦੀ ਚਿੱਠੀ ਲਿਆ ਕੇ ਦਿੱਤੀ। ਉਸ ਮੈਨੂੰ ਕਿਸੇ ਹੋਟਲ ਸੱਦਿਆ ਸੀ। ਮੈਂ ਉਸ ਤੀਵੀਂ ਨੂੰ ਬਹੁਤ ਬੁਰਾ-ਭਲਾ ਆਖਿਆ। ਉਦੋਂ ਮੈਨੂੰ ਨਹੀਂ ਪਤਾ ਸੀ ਮੈਂ ਮੰਗ ਦਿੱਤੀ ਗਈ ਆਂ। ਇਸ ਸ਼ਰਾਰਤ ਤੋਂ ਤੂੰ ਆਪ ਵੀ ਹੁਸ਼ਿਆਰ ਰਹੀਂ। ਮੇਰਾ ਦਿਲ ਬੈਠਾ ਜਾ ਰਿਹਾ ਏ, ਪਤਾ ਨਹੀਂ ਕੀ ਹੋ ਜਾਵੇਗਾ। ਇੱਕ ਭੁਚਾਲ ਇਸ ਧਰਤੀ ਹੇਠ ਖੌਲ ਰਿਹਾ ਹੈ, ਖ਼ਬਰੇ ਕਦੋਂ ਫਟੇ। ਮੈਂ ਮਰ ਸਕਦੀ ਆਂ, ਪਰ ਬੁੱਚੜਖ਼ਾਨੇ ਨਹੀਂ ਜਾ ਸਕਦੀ, ਕਦੰਤ ਨਹੀਂ ਜਾ ਸਕਦੀ।

"ਮੇਰਾ ਆਪਣਾ-ਆਪ ਕੰਬ ਰਿਹਾ ਹੈ; ਕਿਰ ਰਿਹਾ ਹੈ, ਖ਼ਤਮ ਹੋ ਰਿਹਾ ਹੈ। ਜੇ ਬਚਾ ਸਕਦੇ ਹੋ ਤਾਂ ਆ ਕੇ ਬਚਾ ਲਵੋ, ਮੇਰਾ ਕੋਈ ਹਾਲ ਨਹੀਂ। ਤੁਸੀਂ ਜਿੰਨੀ ਛੇਤੀ ਵੀ ਮਿਲ ਸਕੋ, ਮੈਂ ਜੀਂਦੀ ਆਂ।

ਕੇਵਲ ਤੁਹਾਡੀ, ਹਮੇਸ਼ਾ ਲਈ, ਸਦਾ ਲਈ,

... ... ... ... ... ... ...

ਚਰਨ ਦੀਆਂ ਘਬਰਾਈਆਂ ਅੱਖਾਂ ਕੋਠੜੀ ਦੀਆਂ ਕੱਚੀਆਂ ਕੰਧਾਂ ਤੋਂ ਪੁੱਛ ਰਹੀਆਂ ਸਨ, 'ਮੈਂ ਯਕੀਨ ਕਰ ਲਵਾਂ, ਇਹ ਸੱਚ ਹੈ? ਦੁਨੀਆ ਦਾ ਸਭ ਤੋਂ ਵੱਡਾ ਝੂਠ ਜੇ ਇਹ ਨਹੀਂ ਤਾਂ ਹੋਰ ਕਿਹੜਾ ਹੋਵੇਗਾ? ਇਹ ਹੋ ਗਿਆ, ਮੈਂ ਪੁੱਛਦਾ ਹਾਂ, ਕਿਉਂ ਹੋ ਗਿਆ?' ਉਸ ਉਤਾਂਹ ਤੱਕਿਆ, ਛੱਤ ਵਿਚ ਜਾਲੇ ਲਟਕ ਰਹੇ ਸਨ। ਵਿਹੜੇ ਵਿਚ ਉਨ੍ਹਾਂ ਦਾ ਬਾ[illegible] ਹਾਲੇ ਤੱਕ ਚੋਈ ਜਾ ਰਿਹਾ ਸੀ।

ਗ਼ਰੀਬ ਪਿਆਰ ਨਹੀਂ ਕਰ ਸਕਦਾ? ਹਾਂ ਆਂ, ਹਾਂ-ਹਾਂ ਨਹੀਂ ਕਰ ਸਕਦਾ। ਮੈਂ ਉਸ



ਫੁੱਲ ਨੂੰ ਤੋੜਨ ਦਾ ਯਤਨ ਕੀਤਾ ਹੈ। ਮੇਰੀ ਬਾਂਹ ਐਨੀ ਲੰਮੀ ਨਹੀਂ। 'ਹਾਇ! ਮੈਨੂੰ ਪਹਿਲਾਂ ਕਿਉਂ ਨਾ ਪਤਾ ਲੱਗਾ। ਪਿਆਰ ਵਰਗੀ ਕੁਦਰਤੀ ਦਾਤ ਲਈ ਵੀ ਸਮਾਜਕ ਪੱਧਰ ਦੀ ਲੋੜ ਐ।'

ਆਲੇ-ਦੁਆਲੇ ਦੀ ਖ਼ਾਮੋਸ਼ੀ ਉਸ ਦਾ ਲਹੂ ਖਿੱਚ ਰਹੀ ਸੀ। ਉਹ ਸਾਰੀ ਖ਼ਾਮੋਸ਼ੀ ਨੂੰ ਚੀਰ ਸੁੱਟਣਾ ਚਾਹੁੰਦਾ ਸੀ। ਉਸ ਦਾ ਵਹਿਸ਼ੀ ਹੋਇਆ ਆਪਾ ਦੁਨੀਆ ਭਰ ਦੀ ਮਜਬੂਰੀ ਨੂੰ ਪਾੜ ਜਾਣ ਲਈ ਕਾਹਲਾ ਸੀ। 'ਜਦੋਂ ਰਾਜ ਮੇਰੇ ਨਾਲ ਐ, ਕੋਈ ਕੀ ਕਰ ਸਕੇਗਾ? ਜ਼ਿੰਦਗੀ ਦਾ ਮਕਸਦ ਰਾਜ ਵਰਗੀ ਕੁੜੀ ਨੂੰ ਪਿਆਰਨ ਅਤੇ ਪਿਆਰੇ ਜਾਣ ਵਿਚ ਹੈ। ਪਰ, ਪਰ ਮੈਂ ਸਮਾਜ ਦੀਆਂ ਗਲਤ ਕੀਮਤਾਂ ਨੂੰ ਇਕੱਲਾ ਕਿਵੇਂ ਦਬਾ ਸਕਾਂਗਾ? ਏਹਨਾਂ ਨੂੰ ਪਲਟਾਣ ਲਈ ਤਾਂ ਜਥੇਬੰਦ ਇਨਕਲਾਬ ਦੀ ਲੋੜ ਹੈ।'

ਉਸ ਇੱਕ ਵਾਰ ਥਲੇਤੀਆਂ ਅੱਖਾਂ ਨਾਲ ਬਾਹਰ ਨੂੰ ਵੇਖਿਆ। ਸਾਹਮਣੇ ਨਿੰਮ੍ਹ ਖਖੜੀਆਂ ਹੋਈ ਪਈ ਸੀ। ਲੋਕ ਉਸ ਦੇ ਡਾਲੇ ਚੁੱਕ-ਚੁੱਕ ਲਿਜਾ ਰਹੇ ਸਨ। ਉਹ ਆਪਣਾ ਦੋਹਾਂ ਹੱਥਾਂ ਨਾਲ ਮੂੰਹ ਢਕ ਕੇ ਮੰਜੇ 'ਤੇ ਡਿੱਗ ਪਿਆ। ਚਰਨ ਖ਼ੂਨ ਕਢਵਾ ਚੁੱਕੇ ਗੱਭਰੂ ਵਾਂਗ ਨਢਾਲ ਸੀ। ਸੋਚ ਦਾ ਪੁਲਾੜ ਐਨਾ ਮਜ਼ਬੂਤ ਸੀ ਕਿ ਹੱਥ ਘੁਟਿਆਂ ਵੀ ਠੋਸ ਹਕੀਕਤ ਮਹਿਸੂਸ ਨਹੀਂ ਹੁੰਦੀ ਸੀ।

## ੨

ਸਾਰੀ ਰਾਤ ਟਿਮਕ ਲੱਗੀ ਰਹੀ। ਚਰਨ ਨੂੰ ਉੱਕੀ ਨੀਂਦ ਨਾ ਆਈ। ਰਾਤੋ-ਰਾਤ ਉਸ ਬਹੁਤ ਕੁਝ ਬਣਾ ਕੇ ਢਾਅ ਦਿੱਤਾ। ਉਸ ਦੀ ਜਾਗੋ ਮੀਟੀ ਨੇ ਕਈ ਸੁਪਨੇ ਬਣਾਏ, ਪਰ ਉਸ ਦੀਆਂ ਹੋਸ਼-ਜ਼ਰਬਾਂ ਨੇ ਬੁਰੀ ਤਰ੍ਹਾਂ ਤੋੜ ਦਿੱਤੇ। ਸਵੇਰੇ ਉੱਠਦਾ ਹੀ ਉਹ ਰੇਲਵੇ ਸਟੇਸ਼ਨ ਨੂੰ ਤੁਰ ਪਿਆ। ਉਸ ਦਾ ਮਨ ਜਾਣ, ਨਾ ਜਾਣ ਦੀਆਂ ਦਲੀਲਾਂ ਵਿਚ ਏਧਰ-ਓਧਰ ਡੋਲ ਰਿਹਾ ਸੀ।

"ਮੈਨੂੰ ਜਾਣਾ ਚਾਹੀਦਾ ਹੈ?"

'ਮੈਨੂੰ ਨਹੀਂ ਜਾਣਾ ਚਾਹੀਦਾ।'

'ਮੈਂ ਕਿਉਂ ਨਾ ਜਾਵਾਂ?'

'ਮੈਂ ਜਾਵਾਂ ਵੀ ਕਿਉਂ।'

ਟਿਕਟ ਬਾਬੂ ਨੇ ਉਸ ਨੂੰ ਪੁੱਛਿਆ,

"ਟਿਕਟ ਕਿੱਥੋਂ ਦੀ ਸਰਦਾਰ ਜੀ?"

"ਪਟਿਆਲੇ ਦੀ।"

ਰਾਜ ਕੋਲ ਜਾਣ ਦੀ ਥਾਂ ਉਹ ਪਟਿਆਲੇ ਭਰਪੂਰ ਕੋਲ ਜਾ ਰਿਹਾ ਸੀ। ਜ਼ਖ਼ਮ ਉਸ ਦਾ ਘੁੱਟਿਆ ਹੋਇਆ ਸੀ, ਹੰਝੂ ਰੋਕੇ ਹੋਏ। ਉਸ ਨੂੰ ਸਿਆਣੀ ਹਮਦਰਦੀ ਦੀ ਲੋੜ ਸੀ। ਉਸ ਦੀ ਪੀੜ ਨੂੰ ਕੋਈ ਪੀ ਲਵੇ। 'ਕੀ ਰਾਜ ਮੇਰੇ ਜ਼ਖ਼ਮਾਂ ਤੇ ਫਹਿਆ ਨਾ ਰੱਖਦੀ? ਉਹ ਤਾਂ ਵਿਚਾਰੀ ਆਪ ਲਹੂ ਲੁਹਾਣ ਹੈ। ਮੈਨੂੰ ਉਸ ਨੂੰ ਜਾ ਕੇ ਤਸੱਲੀ ਦੇਣੀ ਚਾਹੀਦੀ ਹੈ। ਭੂਰਾ ਮੈਨੂੰ ਕੋਈ ਚੰਗੀ ਸਲਾਹ ਦੇਵੇਗਾ।' ਗੱਡੀ ਵਿਚ ਉਹ ਇੱਕ ਖੂੰਜੇ ਲੱਗਾ ਬੈਠਾ ਸੀ।

ਹਕੀਕਤ ਦੇ ਇੱਕ ਹੀ ਥੱਪੜ ਨੇ ਉਸ ਦੀ ਜ਼ਿੰਦਗੀ ਦੀਆਂ ਕਲਪਨਾਵਾਂ ਦਾ ਢਾਂਚਾ ਬਖੇਰ ਕੇ ਰੱਖ ਦਿੱਤਾ। ਉਹ ਹਰ ਪਲ ਬਦਲਦੇ ਹਾਲਾਤ ਦੇਖਦਾ, ਮਹਿਸੂਸ ਕਰਦਾ ਅਤੇ ਮੁੱਖ ਉਨ੍ਹਾਂ ਨੂੰ ਸਮਾਜੀ ਜ਼ਿੰਦਗੀ 'ਤੇ ਢਾਲ-ਢਾਲ ਪਰਖਦਾ ਸੀ। ਉਸ ਦੇ ਇਰਾਦਿਆਂ ਨੂੰ ਬੇਵਫ਼ਾ ਪਹਿਲੂ ਢਾਹਾਂ ਲਾ ਰਹੇ ਸਨ। ਉਹ ਮਸਾਂ ਲੱਤਾਂ ਘੜੀਸਦਾ ਤਾਂਗੇ ਵਿਚੋਂ ਉਤਰ ਕੇ ਭੂਰੇ ਦੇ ਹੋਸਟਲ ਤੱਕ ਗਿਆ। ਭੂਰਾ ਵੀ ਹੁਣੇ ਕਾਲਜੋਂ ਆ ਕੇ ਕੱਪੜੇ ਬਦਲ ਰਿਹਾ ਸੀ। ਉਸ ਚੁੱਪ ਚਰਨ ਨੂੰ ਦੇਖਿਆ ਅਤੇ ਧਾਅ ਗਲਵਕੜੀ ਆ ਪਾਈ।

"ਚਰਨੇ, ਮੀਂਹ ਤੇਰੇ ਆਉਣ ਨਾਲ ਈ ਪਿਆ ਏ।"

"ਹਾਂ ਆ।" ਉਹ ਭੂਰੇ ਵੱਲ ਦੇਖੀ ਜਾ ਰਿਹਾ ਸੀ ਤੇ ਚਾਹੁੰਦਾ ਸੀ, ਭੂਰਾ ਉਸ ਨੂੰ ਸਾਰੇ ਨੂੰ ਜਾਣ ਲਵੇ, ਦੱਸਣ ਦੀ ਵੀ ਲੋੜ ਨਾ ਪਵੇ। ਉਹ ਦੱਸੇਗਾ ਵੀ ਕਿਵੇਂ।

"ਕੀ ਗੱਲ ਏ ਚਰਨ?" ਭੂਰੇ ਦੀਆਂ ਅੱਖਾਂ ਹੈਰਾਨੀ ਵਿਚ ਡੌਰ-ਭੌਰੀਆਂ ਹੋ ਗਈਆਂ।

ਚਰਨ ਨੇ ਰਾਜ ਦੀ ਚਿੱਠੀ ਭੂਰੇ ਨੂੰ ਦੇ ਦਿੱਤੀ ਅਤੇ ਸਿਰ ਮੇਜ਼ 'ਤੇ ਸੁੱਟ ਲਿਆ। ਕਮਰੇ ਵਿਚ ਉਹ ਦੋਵੇਂ ਸਨ। ਕਾਹਲੀ ਹਵਾ ਨਾਲ ਖਿੜਕੀ 'ਠੱਕ-ਠੱਕ' ਵੱਜ ਰਹੀ ਸੀ। ਜਿਉਂ-ਜਿਉਂ ਭੂਰਾ ਖ਼ਤ ਪੜ੍ਹਦਾ ਜਾ ਰਿਹਾ ਸੀ, ਅਣਹੋਣੀ ਦਾ ਭਾਰ ਉਸ ਨੂੰ ਹਰਕਤਹੀਣ ਕਰਦਾ ਜਾ ਰਿਹਾ ਸੀ। ਸਾਰਾ ਖ਼ਤ ਪੜ੍ਹ ਲੈਣ ਪਿੱਛੋਂ ਉਸ ਵਿਚ ਹਿੰਮਤ ਨਹੀਂ ਰਹੀ ਸੀ ਕਿ ਏਨੀ ਵੀ ਪੁੱਛ ਸਕੇ: 'ਇਹ ਸੱਚ ਐ? ਇਹ ਝੂਠ ਵੀ ਕਿਸ ਤਰ੍ਹਾਂ ਹੋ ਸਕਦਾ ਏ, ਜਦ ਰਾਜ ਆਪਣੀ ਹੱਥੀਂ ਲਿਖ ਰਹੀ ਏ।'

"ਤੈਨੂੰ ਕਦੋਂ ਮਿਲੀ ਚਿੱਠੀ?"

"ਕੀ ਵਾਹਯਾਤ ਸਵਾਲ ਪੁੱਛ ਰਿਹਾ ਏਂ, ਮੇਰਾ ਅੰਦਰ ਕੱਦੂਕਸ ਹੋਇਆ ਪਿਆ ਏ।" ਚਰਨ ਨੇ ਇੱਕ ਪਲ ਭੂਰੇ ਵੱਲ ਅੱਖਾਂ ਚੁੱਕੀਆਂ। ਉਸ ਦੀਆਂ ਅੱਖਾਂ ਵਿਚ ਹੰਝੂ ਸੜ ਕੇ ਧੂੰਆਂ ਉੱਠ ਰਿਹਾ ਸੀ। ਉਸ ਦਾ ਮੂੰਹ ਸੁੱਕਿਆ ਹੋਇਆ ਤੇ ਬੁੱਲ੍ਹਾਂ 'ਤੇ ਸਿੱਕਰੀ ਜੰਮੀ ਪਈ ਸੀ। ਭੂਰੇ ਨੇ ਚਿੱਠੀ ਮੇਜ਼ 'ਤੇ ਰੱਖ ਦਿੱਤੀ। ਉਹ ਕਸੀਸ ਭਰ ਕੇ ਕਮਰੇ ਦੀ ਬਾਰੀ ਨਾਲ ਆ ਲੱਗਾ। ਦੁਰਾਂਟੇ ਦੀ ਵਾੜ ਤੋਂ ਪਾਰ ਇੱਕ ਵਧੀਆ ਕਾਰ ਪ੍ਰਾਈਵੇਟ ਸੜਕ ਤੋਂ 'ਫੂਰਰ' ਕਰਦੀ ਲੰਘ ਗਈ।

ਚਰਨ ਨੇ ਭੂਰੇ ਦੇ ਨੋਟਾਂ ਵਾਲੀ ਕਾਪੀ ਫੋਲ ਲਈ। ਅੰਗਰੇਜ਼ੀ ਦੇ ਕਿਸੇ ਸ਼ਾਇਰ ਦੀ ਕੁਟੇਸ਼ਨ ਦਰਜ ਸੀ-

"ਪਿਆਰ ਸੌ ਵਾਰ ਕਤਲ ਕਰਦਾ ਹੈ,

"ਪ੍ਰੇਮੀ ਹਜ਼ਾਰ ਵਾਰ ਆਸ ਭਰਿਆ ਮੁਸਕਾਂਦਾ ਹੈ।"

"ਬਹੁਤ ਅੱਛਾ।" ਚਰਨ ਨੇ ਮਨ ਵਿਚ ਕਹਿ ਕੇ ਕਾਪੀ ਦਾ ਬਟਨ ਮਾਰ ਦਿੱਤਾ। ਫਿਰ ਉਸ ਭੂਰੇ ਤੋਂ ਪੁੱਛਿਆ-

"ਮੈਂ ਰਾਜ ਕੋਲ ਜਾਵਾਂ ਕਿ ਨਾ?"

"ਜ਼ਰੂਰ ਜਾਣਾ ਚਾਹੀਦਾ ਹੈ।"

"ਫ਼ਾਇਦਾ?"



"ਫ਼ਾਇਦਾ, ਕੀ ਤੂੰ ਉਸ ਨੂੰ ਹੌਸਲਾ ਦੇਣ ਵੀ ਨਹੀਂ ਜਾਵੇਂਗਾ?"

"ਕਿਸੇ ਨੂੰ ਹੌਸਲਾ ਦੇਣਾ ਚੰਗਾ ਹੈ। ਮੈਂ ਰਾਜ ਤੋਂ ਜਿੰਦ ਵਾਰ ਸਕਦਾ ਹਾਂ, ਜੇ ਉਹ ਖ਼ੁਸ਼ ਹੋ ਸਕੇ, ਇਹ ਮਾਮੂਲੀ ਹਮਦਰਦੀ ਮੈਨੂੰ ਤਾਂ ਸ਼ੱਕ ਹੈ, ਉਸ ਦੇ ਭਵਿਸ਼ ਲਈ ਬਦਨਾਮੀ ਦਾ ਕਾਰਨ ਨਾ ਬਣ ਜਾਵੇ।"

"ਕੀ ਉਹ ਹੁਣ ਤੇਰੇ ਮਿਲਣ ਨੂੰ ਬਦਨਾਮੀ ਮਹਿਸੂਸ ਕਰੇਗੀ?"

"ਕਰੇਗੀ ਨਹੀਂ, ਹੋ ਸਕਦੀ ਐ।"

"ਤੂੰ ਉਸ ਲਈ ਐਨਾ ਓਪਰਾ ਹੋ ਗਿਆ?"

"ਜੇ ਕੋਈ ਅਗਾਂਹ ਜਨਮ ਹੁੰਦਾ, ਓਪਰਾ ਮੈਂ ਉਹਦੇ ਲਈ ਓਦੋਂ ਵੀ ਨਾ ਹੁੰਦਾ। ਮੇਰਾ ਮਤਲਬ ਹੈ, ਹੁਣ ਮੇਰੇ ਮਿਲਣ ਨਾਲ ਵੀ ਕੁਝ ਹਾਸਲ ਨਹੀਂ। ਰਾਜ ਮੈਨੂੰ ਮਿਲ ਨਹੀਂ ਸਕਦੀ, ਜ਼ਿੰਦਗੀ ਪਿਆਰ ਬਿਨਾਂ ਵਿਧਵਾ ਰਹੇਗੀ।" ਚਰਨ ਹਾਉਕੇ ਵਿਚ ਲਟਕ ਕੇ ਰਹਿ ਗਿਆ।

"ਕੀ ਤੈਨੂੰ ਰਾਜ 'ਤੇ ਭਰੋਸਾ ਨਹੀਂ ਰਿਹਾ?" ਅਸਲ ਵਿਚ ਭਰਪੂਰ ਦੀ ਸੋਚ ਅਤੇ ਅਹਿਸਾਸ ਬੇਚਾਲ ਭਟਕ ਰਹੇ ਸਨ।

"ਇਹ ਗੱਲ ਨਹੀਂ, ਰਾਜ ਮੇਰੇ ਲਈ ਮਰ ਵੀ ਸਕਦੀ ਹੈ। ਪਰ ਮਰ ਜਾਣਾ ਜ਼ਿੰਦਗੀ ਵਿਚ ਸ਼ਾਮਲ ਨਹੀਂ। ਜ਼ਿੰਦਗੀ ਦੇਣਾ ਤੇ ਲੈਣਾ ਅੱਜ ਰਾਜ ਦੇ ਵੱਸ ਨਹੀਂ ਰਿਹਾ।" ਚਰਨ ਨੂੰ ਸਿਆਸੀ ਸਮਾਜੀ ਸੂਝ ਦੇਣ ਵਾਲਾ ਭਰਪੂਰ ਅੱਜ ਆਪੂੰ ਭੁੱਲ ਗਿਆ ਕਿ ਵਿਰੋਧੀ ਕਦਰਾਂ ਕਿਸੇ ਪਿਆਰ ਜੋੜੇ ਨੂੰ ਕਾਮਯਾਬ ਨਹੀਂ ਹੋਣ ਦਿੰਦੀਆਂ। "ਤੂੰ ਨਹੀਂ ਜਾਣਦਾ, ਏਥੇ ਤਾਂ ਵਿਰੋਧੀ ਕਦਰਾਂ ਦੀ ਸਿੱਧੀ ਟੱਕਰ ਐ। ਮੈਂ ਤਾਂ ਏਥੋਂ ਤੱਕ ਕਹਾਂਗਾ, ਹਾਲੇ ਰਾਸ ਆਈਆਂ ਬਰਾਬਰ ਦੀਆਂ ਕੀਮਤਾਂ ਵਿਚ ਵੀ ਪਿਆਰ ਦੀ ਕਾਮਿਲੀ ਅਸੰਭਵ ਹੈ।" ਚਰਨ ਨੇ ਆਪਣਾ ਸਿਰ ਦੋਹਾਂ ਹੱਥਾਂ ਵਿਚ ਥੋਚ ਲਿਆ।

"ਇਹ ਗੱਲ ਤਾਂ ਠੀਕ ਹੈ, ਮੈਂ ਸਮਝਦਾ ਹਾਂ। ਪਰ ਡਾਕਟਰ ਬਾਹਰ ਫਿਰਿਆ ਤੁਰਿਆ ਆਦਮੀ ਏ, ਉਸ 'ਤੇ ਨਵੀਂ ਸਭਿਅਤਾ ਦਾ ਜ਼ਰੂਰ ਅਸਰ ਹੋਵੇਗਾ। ਉਹ ਆਪਣੀ ਲੜਕੀ ਦੇ ਡਾਰਕ ਫਿਊਚਰ ਬਾਰੇ ਕੁਝ ਨਾ ਸੋਚੇਗਾ?" ਭਰਪੂਰ ਨੇ ਆਪਣੀ ਚਿੰਤਾ ਵਿਚੋਂ ਇੱਕ ਦਲੀਲ ਨੂੰ ਉਗਾਲਿਆ।

"ਜਿਸ ਨੂੰ ਤੂੰ ਡਾਰਕ ਭਵਿਸ਼ ਆਖਦਾ ਏਂ, ਉਸ ਨੂੰ ਉਹ ਵੱਡੇ ਹੋਣਾ ਭਾਵ ਤਰੱਕੀ ਕਰਨਾ ਸਮਝਦਾ ਏ। ਉਸ ਸਾਰੀ ਉਮਰ ਅੰਗਰੇਜ਼ ਦੇ ਰਾਜ ਵਿਚ ਨੌਕਰੀ ਕੀਤੀ ਹੈ ਤੇ ਜਾਗੀਰਦਾਰਾਂ ਨਾਲ ਰਿਸ਼ਤਾ ਗੰਢ ਕੇ ਇੱਜ਼ਤ ਮਾਣ ਵਾਲਾ ਬਣਨਾ ਚਾਹੁੰਦਾ ਹੈ। ਉਸ ਦੀ ਗੁਲਾਮ ਜ਼ਹਿਨੀਅੱਤ ਵਿਚ ਪਾਲ ਸੋਨਾ ਤੇ ਮੈਂ ਲੋਹਾ ਹਾਂ।" ਚਰਨ ਨੇ ਗੱਲ ਨਖ਼ਾਰ ਕੇ ਮੱਖਣ ਵਿਚੋਂ ਵਾਲ ਧੂ ਦਿੱਤਾ।

"ਫਿਰ ਤਾਂ ਬਿਲਕੁਲ ਬੁੱਧੂ ਏ।" ਭਰਪੂਰ ਚਰਨ ਦੀਆਂ ਗੱਲਾਂ ਦਾ ਕਾਇਲ ਹੋ ਗਿਆ।

ਚਰਨ ਨੇ ਸਿਰ ਮੇਜ਼ 'ਤੇ ਰੱਖਦਿਆਂ ਕਾਪੀ ਦਾ ਬਟਨ ਫਿਰ ਖੋਲ੍ਹ ਦਿੱਤਾ।

"ਭਰਪੂਰ। ਹੁਣ ਮੈਂ ਸਵਾਏ ਰਾਜ ਦੀ ਜ਼ਿੰਦਗੀ ਵਿਚੋਂ ਨਿਕਲਣ ਦੀ ਕੋਸ਼ਿਸ਼

ਕਰਾਂ।..." ਉਸ 'ਨਹੀਂ-ਨਹੀਂ' ਵਿਚ ਜ਼ੋਰ ਨਾਲ ਸਿਰ ਮਾਰਿਆ। ਪਰ ਮੈਂ ਨਿਕਲ ਕਿਸ ਤਰ੍ਹਾਂ ਸਕਾਂਗਾ। ਨਹੀਂ। ਮੈਨੂੰ ਰਾਜ ਨੂੰ ਇਹ ਜਣਾਉਣਾ ਚਾਹੀਦਾ ਹੈ। ਮੈਂ ਉਸ ਤੋਂ ਬੇਖ਼ਬਰ ਉਸ ਦੇ ਰਾਹ ਦੇ ਕੰਡੇ ਤੋੜਾਂਗਾ। ਉਹ ਮੇਰੀ ਖ਼ਾਤਰ ਕਿਸੇ ਤਰ੍ਹਾਂ ਬਦਨਾਮ ਨਹੀਂ ਹੋਣੀ ਚਾਹੀਦੀ। ਨਹੀਂ ਤਾਂ...। ਉਹ ਜਿਸ ਥਾਂ ਜਾ ਰਹੀ ਹੈ, ਸ਼ੱਕਾਂ ਤੇ ਵਹਿਮਾਂ ਦਾ ਘਰ ਹੈ। ਇਹ ਕੀ ਹੋ ਗਿਆ? ਉਸ ਮੇਜ਼ 'ਤੇ ਹੱਥ ਮਾਰ ਕੇ ਆਖਿਆ,

"ਇਸ ਸਮਾਜ ਵਿਚ ਇਨਸਾਨ ਦੀ ਕੀ ਅਹਿਮੀਅਤ ਹੈ, ਜ਼ਿੰਦਗੀ ਦੀ ਕੀਮਤ। ਸਿਰਫ਼ ਰੁਲ ਜਾਣਾ, ਖ਼ਤਮ ਹੋ ਜਾਣ ਤੋਂ ਪਹਿਲਾਂ ਮਰ-ਮੁੱਕ ਜਾਣਾ।" ਉਸ ਦੇ ਦਿਮਾਗ਼ ਦੀ ਚੇਤ-ਅਚੇਤ ਧਾਰਾ ਫੁਟ ਪੈਂਦੀਆਂ। ਬੋਲ ਉਸ ਦੇ ਮੂੰਹੋਂ ਚਸ਼ਮੇ ਦੇ ਪਾਣੀ ਵਾਂਗ ਸਾਫ਼ ਵਹਿ ਰਹੇ ਸਨ।

"ਇਹ ਤਾਂ ਤੂੰ ਆਪ ਹੀ ਦੱਸ ਚੁਕਾ ਏਂ ਬਪ੍ਰੀਤ ਕਦਰਾਂ ਸਮੇਂ ਪਿਆਰ ਕਾਮਿਡੀ ਨਹੀਂ ਬਣ ਸਕਦਾ, ਫਿਰ ਸਵਾਏ ਜੱਦੋਜਹਿਦ ਦੇ ਕੋਈ ਰਾਹ ਨਹੀਂ। ਜ਼ਿੰਦਗੀ ਦੇ ਧਾਰੇ ਨੂੰ..."

"ਬਕਵਾਸ ਬੰਦ ਕਰ!" ਚਰਨ ਨੇ ਜ਼ੋਰ ਕੇ ਮੁੱਕੀ ਮਾਰੀ। ਉਸ ਭਰਪੂਰ ਨੂੰ ਜ਼ਿੰਦਗੀ ਵਿਚ ਪਹਿਲੀ ਵਾਰ ਇਸ ਤਰ੍ਹਾਂ ਘੂਰਿਆ। ਉਸ ਤੋਂ ਭੈ ਆ ਰਿਹਾ ਸੀ। "ਮੈਂ ਤੇਰੇ ਕੋਲ ਸਿੱਖਿਆ ਲੈਣ ਨਹੀਂ ਆਇਆ।"

ਦੋਵੇਂ ਚੁੱਪ ਹੋ ਗਏ। ਇੱਕ ਖ਼ੁਲਾਅ ਦੋਹਾਂ ਨੂੰ ਕੋਹ ਰਿਹਾ ਸੀ। ਚਰਨ ਦਾ ਅੰਦਰ ਵਿਰੋਧ ਬਣ-ਬਣ ਚਿਹਰੇ 'ਤੇ ਆਉਂਦਾ, ਜਿਸ ਨਾਲ ਉਹ ਹਰ ਪਲ ਕਰੂਪ ਹੋ ਰਿਹਾ ਸੀ। ਪ੍ਰਭਾਵ ਦੇ ਪਹਿਲੂ ਤੋਂ ਭੂਰਾ ਚਰਨ ਦੀ ਛਾਂ ਜਾਪਦਾ, ਉਸ ਆਪਣੇ-ਆਪ ਨੂੰ ਉਹਦੇ ਸਾਹਮਣੇ ਕਦੇ ਐਨਾ ਹੌਲਾ ਪ੍ਰਤੀਤ ਨਹੀਂ ਕੀਤਾ ਸੀ।

"ਭੂਰੇ! ਚਰਨ ਨੇ ਬਹੁਤ ਹੀ ਨਰਮੀ ਨਾਲ ਆਖਿਆ, "ਚਾਹ ਬਣਾਓ, ਨਾਲੇ ਰਾਤੀਂ ਸਿਨਮੇ ਵੀ ਜਾਣਾ ਏ।"

"ਕੋਈ ਫ਼ਿਲਮ ਚੰਗੀ ਨਹੀਂ।" ਭਰਪੂਰ ਨੇ ਉੱਤਰ ਦਿੱਤਾ।

"ਸਵਾਲ ਚੰਗੀ-ਮਾੜੀ ਦਾ ਨਹੀਂ, ਸਿਰਫ਼ ਵੇਖਣ ਕਰਕੇ ਵੇਖਣੀ ਏਂ, ਨਾਲੇ ਅੱਜ ਪੀਣੀ ਵੀ ਰੱਜ ਕੇ ਐ।"

"ਚਰਨ!" ਭਰਪੂਰ ਦੁੱਖ ਭਰੀ ਹੈਰਾਨੀ ਵਿਚ ਤਣ ਗਿਆ, ਉਸ ਦੇ ਦਮਾਗ਼ ਵਿਚ ਨਹੀਂ ਆ ਸਕਦੀ ਸੀ ਕਿ ਚਰਨ ਕਦੇ ਨੀਵੀਂ ਚਾਲ ਨੂੰ ਵੀ ਸੋਚੇਗਾ।

"ਤੂੰ ਆਖਣਾ ਚਾਹੁੰਦਾ ਏਂ ਕਿ ਮੈਂ ਤਾਂ ਸਿਆਣਾ ਆਂ। ਸਿਆਣਾ ਬਣ ਕੇ ਵੀ ਦੇਖ ਲਿਆ। ਜਿੰਨਾ ਮਹਿਸੂਸ ਕਰੋਗੇ, ਓਨਾ ਹੀ ਜ਼ਿੰਦਗੀ ਭਰ ਸੜੋਗੇ, ਤੁਹਾਡੇ ਅੰਗਿਆਰਾਂ 'ਤੇ ਕੋਈ ਪਾਣੀ ਪਾਉਣ ਨਹੀਂ ਆਵੇਗਾ।" ਚਰਨ ਬਿਫ਼ਰਿਆ ਜਾਪਦਾ ਸੀ।

"ਚਰਨ ਤੈਨੂੰ ਕੀ ਹੋ ਗਿਆ।" ਭੂਰਾ ਧਾਹ ਮਾਰਨ ਵਾਲਾ ਹੋਇਆ ਸੀ। ਉਹ ਉਸ ਦੇ ਕੋਲ ਆ ਗਿਆ। ਆਪਣੇ ਪਿਆਰ ਦੇ ਜ਼ੋਰ ਚਿਤਾਵਨੀ ਦਿੰਦਿਆਂ ਕਿਹਾ, "ਮੈਂ ਤੈਨੂੰ ਕਦੇ ਸ਼ਰਾਬ ਨਹੀਂ ਪੀਣ ਦਿਆਂਗਾ, ਕਦੇ ਅਵਾਰਾ ਨਹੀਂ ਹੋਣ ਦਿਆਂਗਾ।"

"ਕਾਸ਼! ਤੂੰ ਨਾ ਪੀਣ ਦੇਵੇਂ, ਨਾ ਹੋਣ ਦੇਵੇਂ" ਚਰਨ ਨੇ ਭਰਪੂਰ ਨੂੰ ਜੱਫ਼ੀ ਪਾ ਲਈ। ਇਤਹਾ ਪੀੜ ਵਿਚ ਉਸ ਦੇ ਦੰਦ ਬੁੱਲ੍ਹ ਵਿਚ ਖੁਭਦੇ ਜਾ ਰਹੇ ਸਨ। ਉਸ ਦੇ ਕਰੂਣਾ ਭਰੇ



ਚਿਹਰੇ 'ਤੇ ਸੰਜੀਦਗੀ ਦੀ ਪੇਪੜੀ ਜੰਮ ਗਈ। ਉਸ ਦੀਆਂ ਘ੍ਰਿਣਤ ਅੱਖਾਂ ਵਿਚ ਪਿਆਰ ਦੇ ਵਲਵਲੇ ਸੜ ਕੇ ਲਾਲੀ ਦੇ ਰਹੇ ਸਨ ਅਤੇ ਉਸ ਦੇ ਪਿਘਲ ਰਹੇ ਅਹਿਸਾਸ ਵਿਚ ਕਰੋੜਾਂ ਜ਼ਿੰਦਗੀਆਂ ਦਾ ਖ਼ੂਨ ਤਾਜ਼ਾ ਸੀ।

## ੩

ਰਾਜ ਨੇ ਪੂਰਾ ਹਫ਼ਤਾ ਚਰਨ ਨੂੰ ਉਡੀਕਿਆ, ਪਰ ਉਹ ਨਾ ਆਇਆ ਤੇ ਨਾ ਹੀ ਕੋਈ ਚਿੱਠੀ ਆਈ। ਰਾਜ ਇਸ ਸਿੱਟੇ 'ਤੇ ਪੁੱਜੀ, "ਜ਼ਰੂਰ ਚਰਨ ਨੂੰ ਮੇਰੀ ਚਿੱਠੀ ਨਹੀਂ ਮਿਲੀ। ਨਹੀਂ ਕੋਈ ਵਜ੍ਹਾ ਨਹੀਂ ਸੀ, ਮੈਂ ਸੜ ਰਹੀ ਹੁੰਦੀ ਤੇ ਉਹ ਪਾਣੀ ਪਾਉਣ ਨਾ ਆਉਂਦਾ। ਮੈਂ ਮਰਦੀ ਹੁੰਦੀ, ਉਹ ਆ ਕੇ ਵੇਖਦਾ ਵੀ ਨਾ। ਇਹ ਵੀ ਹੋ ਸਕਦਾ ਏ, ਚਿੱਠੀ ਫੜੀ ਗਈ ਹੋਵੇ। ਹਾਇ ਰੱਬਾ! ਅਜਿਹਾ ਨਾ ਹੋਵੇ, ਹਾ... ਪਰ!" ਇਕਦਮ ਉਸ ਦੇ ਚਿਹਰੇ 'ਤੇ ਪ੍ਰਭਾਤ ਵਰਗੀ ਲਾਲੀ ਫੈਲ ਗਈ। ਜੇ ਫੜੀ ਜਾਵੇ, ਕੀਲ੍ਹੇ ਦੇ ਲੋਕਾਂ ਨੂੰ ਪਤਾ ਲੱਗ ਜਾਵੇ ਤੇ ਗੱਲ ਖਿੱਲਰ ਕੇ ਉਨ੍ਹਾਂ ਬੁੱਚੜਾਂ ਕੋਲ ਵੀ ਚਲੀ ਜਾਵੇ, ਮੈਂ ਚਰਨ ਨੂੰ ਪਿਆਰ ਕਰਦੀ ਆਂ। ਫਿਰ ਉਹ ਜ਼ਰੂਰ ਮੈਨੂੰ ਨਫ਼ਰਤ ਕਰਨ, ਬਦਚਲਣ ਸਮਝਣ। ਕਦੇ ਮੇਰਾ ਸਾਕ ਲੈਣ ਲਈ ਤਿਆਰ ਨਾ ਹੋਣ। ਹੋਰ ਵੀ ਕੋਈ ਹਿੰਮਤ ਨਾ ਕਰੇ। ਸ਼ਾਇਦ ਚਿੱਠੀ ਨਾ ਫੜੀ ਗਈ ਹੋਵੇ। ਮੈਂ ਆਪ ਕਿਉਂ ਨਾ ਧਾਲ ਨੂੰ ਸਾਫ਼ ਲਿਖ ਦੇਵਾਂ? ਪਛਾਵੇਂ ਨੂੰ ਫੜਨ ਦਾ ਯਤਨ ਨਾ ਕਰ। ਖ਼ਬਰੇ ਧਾਲ ਦੇ ਮਨ ਮਿਹਰ ਆ ਜਾਵੇ।" ਇਕ ਪਲ ਧਾਲ ਦੀ ਸ਼ਕਲ ਉਸ ਨੂੰ ਮਿਹਰਬਾਨ ਲੱਗੀ। ਪਰ... ਧਾਲ ਤਾਂ ਬਦਲਾ ਲੈਣ ਲਈ ਕਰ ਰਿਹਾ ਏ। ਉਹ ਤਰਸ ਨਹੀਂ ਖਾਵੇਗਾ, ਕਸਾਈ। ਮੈਨੂੰ ਇਸ ਤਰ੍ਹਾਂ ਸੋਚਾਂ ਵਿਚ ਨਹੀਂ ਖਪਣਾ ਚਾਹੀਦਾ। ਜੋ ਕਰਨਾ ਹੈ, ਕਰਨਾ ਚਾਹੀਦਾ ਹੈ। ਚਰਨ ਆਵੇ ਵੀ! ਹੋਰ ਚਿੱਠੀ ਲਿਖਾਂ? ਨਹੀਂ। ਉਡੀਕ ਕਰਾਂ? ਨਹੀਂ।

ਅਗਲੇ ਦਿਨ ਰਾਜ ਆਪਣੇ ਪਿੰਡ ਸੀ। ਉਹ ਦਸਾਂ ਦਿਨਾਂ ਵਿਚ ਹੀ ਅੱਧੀ ਹੋ ਗਈ। ਉਸ ਦੀ ਮਾਂ ਨੇ ਮਹਿਸੂਸ ਕੀਤਾ, ਕੁੜੀ ਇਸ ਤਰ੍ਹਾਂ ਤਾਂ ਮਹੀਨਾ ਭਰ ਨਹੀਂ ਜੀਵੇਗੀ। ਉਸ ਨੂੰ ਘੁੱਟ ਕੇ ਪਿਆਰ ਕੀਤਾ ਅਤੇ ਹੌਸਲਾ ਦਿੱਤਾ ਕਿ ਉਹ ਉਸ ਦੇ ਪਿਤਾ ਨੂੰ ਮੁੜ ਸੋਚਣ ਲਈ ਆਖੇਗੀ। ਰਾਜ ਥਿਸ ਚੁੱਕੀ ਸੀ। ਉਸ ਹੰਝੂਆਂ ਦੀਆਂ ਘਰਾਲਾਂ ਵਿਚੋਂ ਹੁਬਕੀਆਂ ਲੈਂਦਿਆਂ ਕਿਹਾ–

"ਬੇ ਜੀ, ਰਾਜ ਦੀ ਲਾਸ਼ ਜਾਵੇਗੀ ਓਥੇ... ਬੱਸ!" ਉਹ ਮਾਂ ਦੀ ਜੱਫ਼ੀ ਵਿਚੋਂ ਨਿਕਲ ਕੇ ਆਪਣੇ ਪੜ੍ਹਨ ਵਾਲੇ ਕਮਰੇ ਵਿਚ ਆ ਗਈ। ਉਹ ਰੋਂਦੀ ਰਹੀ, ਸਰ੍ਹਾਣਾ ਭਿੱਜਦਾ ਰਿਹਾ। ਫਿਰ ਉਸ ਪੈਡ ਚੁੱਕ ਕੇ ਚਰਨ ਨੂੰ ਖ਼ਤ ਲਿਖਣਾ ਸ਼ੁਰੂ ਕਰ ਦਿੱਤਾ।

ਪਿਆਰੇ ਚਰਨ,

"ਕੀ ਤੈਨੂੰ ਮੇਰੀ ਪਹਿਲੀ ਚਿੱਠੀ ਨਹੀਂ ਮਿਲੀ? ਜਾਂ ਤੂੰ... ਕੀ ਲਿਖਾਂ, ਮੈਂ ਕੁਝ ਸੋਚ ਵੀ ਨਹੀਂ ਸਕਦੀ। ਮੇਰੇ ਦਿਲ ਵਿਚ ਛੁਰੀ ਚੱਲ ਰਹੀ ਹੈ ਤੇ ਫਿਰੀ ਜਾ ਰਹੀ ਹੈ। ਤੂੰ ਇੱਕ ਪਲਕ ਆ ਕੇ ਮੇਰਾ ਹਾਲ ਵੇਖੇਂ। ਦੁਨੀਆ ਦੀ ਹਰ ਚੀਜ਼ ਬੇਵਫ਼ਾ ਤੇ ਬੇਲੋੜੀ ਦਿੱਸਦੀ ਹੈ। ਸਮਾਜ ਦੇ ਐਨੇ ਡਰਾਉਣੇ ਦੰਦ ਮੈਂ ਅੱਗੇ ਕਦੇ ਨਹੀਂ ਸਨ ਵੇਖੇ। ਉਸ ਦਾ ਦਾਅੜਨਾ ਇੱਕ ਦਰਿੰਦੇ ਵਾਂਗ ਮੇਰੀ ਮਲੂਕ ਜਾਨ, ਮਾਸੂਮ ਹਰਨੀ। ਚਰਨ! ਮੈਂ ਤੈਨੂੰ ਬੁਰੀ ਤਰ੍ਹਾਂ ਪਿਆਰ

ਕੀਤਾ ਹੈ। ਮੇਰੇ ਲਹੂ ਦੀ ਹਰ ਬੂੰਦ ਵਿਚ ਤੇਰੀ ਸੁਗੰਧੀ ਹੈ। ਮੇਰੀ ਧੜਕਣ ਤੇਰੀ ਜਿੰਦੜੀ ਦਾ ਗੀਤ ਬਣ ਗਈ ਹੈ। ਮੈਂ ਭੁੱਲਣ ਨਾ ਭੁੱਲਣ ਦੀਆਂ ਸੀਮਾਵਾਂ ਚੀਰ ਸੁੱਟੀਆਂ ਹਨ। ਮੈਂ ਉਸ ਟਾਹਣੀ ਵਾਂਗ ਕੰਬ ਰਹੀ ਹਾਂ, ਜਿਸ 'ਤੇ ਕਿਸੇ ਬੇਦਰਦ ਨੇ ਆਰੀ ਰੱਖ ਦਿੱਤੀ ਹੋਵੇ।

ਚੰਨੇ! ਮੈਨੂੰ ਘੁੱਟ ਕੇ ਤਸੱਲੀ ਦੇਹ, ਤੂੰ ਮੇਰਾ ਏਂ, ਸਿਰਫ਼ ਮੇਰਾ, ਏਨੀ ਵਿਸ਼ਾਲ ਦੁਨੀਆ ਵਿਚੋਂ। ਸਾਨੂੰ ਕੋਈ ਜੁਦਾ ਨਹੀਂ ਕਰ ਸਕਦਾ ਇੱਕ ਰੂਹ ਹੋ ਗਏ ਦੋ ਜਿਸਮਾਂ ਨੂੰ, ਇੱਕ ਜ਼ਿੰਦਗੀ ਬਣੇ ਧੜਕਦੇ ਦਿਲਾਂ ਨੂੰ। ਹਾਏ ਰੱਬਾ! ਮੇਰੀਆਂ ਅੱਖਾਂ ਅੱਗੋਂ ਧਾਲ ਨਹੀਂ ਹਟਦਾ। ਉਸ ਦੇ ਹੱਥ ਵਿਚ ਛਾਂਟਾ ਫੜਿਆ ਹੋਇਆ ਏ ਤੇ ਉਸ ਦਾ ਹਾਸਾ ਦਾਅੜ ਪੈਦਾ ਕਰ ਰਿਹਾ ਏ। ਆਲਾ-ਦੁਆਲਾ ਗੂੰਜ ਰਿਹਾ ਏ, ਘੁੰਮ ਰਿਹਾ ਏ, ਛਾਂਟਾ ਹਿੱਲ ਰਿਹਾ ਏ, ਉਹੀ ਬੇ ਜੀ।

ਪਿਆਰੇ, ਮੈਨੂੰ ਡੋਬ ਪੈ-ਪੈ ਜਾਂਦੇ ਹਨ, ਦਿਲ ਘਟਦਾ ਏ। ਪਸੀਨੇ ਨਾਲ ਭਿੱਜ-ਭਿੱਜ ਜਾਂਦੀ ਆਂ। ਮੈਂ ਇੱਕ ਬੋਲ ਨੂੰ, ਸਿਰਫ਼ ਤੇਰੇ ਇੱਕੋ ਬੋਲ ਨੂੰ ਤਰਸ ਰਹੀ ਆਂ, ਤਾਂ ਕਿ ਮੈਨੂੰ ਸ਼ਾਂਤੀ ਆ ਜਾਵੇ। ਚੰਦਰੀ ਦੁਨੀਆ ਦੀ ਕੀ ਪਰਵਾਹ, ਜਦੋਂ ਚੰਨ ਜੀ ਤੁਸੀਂ ਨਾਲ। ਕੱਲ੍ਹ ਰਾਤੀਂ... ਤੇਰੇ ਚਕੋਰੀ ਭਟਕਦੀ ਰਹੇਗੀ। ਬਹੁਤਾ ਤੜਪਾਉਣਾ ਨਾ, ਹੱਛਾ, ਜ਼ਰੂਰ।

ਮੇਰਾ ਰਾਂਝਣ ਦੂਰ ਅੱਖਾਂ ਪੱਕੀਆਂ ਹੋ
ਸੜਾਂ ਤੇਲ ਬਿਨਾਂ ਵਟ ਖਾ-ਖਾ ਬੱਤੀਆਂ ਹੋ।

ਜਦੋਂ ਉਹ ਲਫ਼ਾਫ਼ਾ ਬੰਦ ਕਰਕੇ ਬਾਹਰ ਨਿਕਲੀ, ਉਸ ਬੇ ਜੀ ਤੇ ਪਿਤਾ ਨੂੰ ਗੱਲਾਂ ਕਰਦਿਆਂ-ਕਰਦਿਆਂ ਸੁਣਿਆ। ਉਨ੍ਹਾਂ ਦੀ ਬੋਲਚਾਲ ਵਿਚ ਸਿਆਣੀ ਕਿਸਮ ਦੀ ਤਲਖ਼ੀ ਸੀ। ਉਹ ਹੋਰ ਲਾਗੇ ਹੋ ਗਈ। ਪਿਤਾ ਜੀ ਕਹਿ ਰਹੇ ਸਨ,

"ਇਸ ਤੋਂ ਚੰਗਾ ਹੋਰ ਕੀ ਹੋ ਸਕਦਾ ਹੈ।"

"ਚੰਗਾ ਚਾਹੇ ਮਾੜਾ, ਪਰ ਤੁਸੀਂ ਕੁੜੀ ਤੋਂ ਪੁੱਛਣਾ ਜ਼ਰੂਰੀ ਸੀ।"

"ਹਾਂ, ਇਹ ਗ਼ਲਤੀ ਜ਼ਰੂਰ ਹੋ ਗਈ। ਪਰ ਜਾਗੀਰਦਾਰ ਨੇ ਮੈਨੂੰ ਛੱਡਿਆ ਓਦੋਂ, ਜਦੋਂ ਵਾਅਦਾ ਲੈ ਲਿਆ। ਮੈਂ ਬੜਾ ਹੈਰਾਨ ਹਾਂ ਕਿ ਰਾਜ ਰਾਜ਼ੀ ਨਹੀਂ, ਆਖ਼ਰ ਕਿਉਂ! ਐਨੀ ਜਾਇਦਾਦ, ਨੌਕਰ-ਚਾਕਰ, ਚਜ਼੍ਹਨ ਨੂੰ ਕਾਰਾਂ....।"

"ਪਿਤਾ ਜੀ! ਤੁਸੀਂ ਨਹੀਂ ਜਾਣਦੇ, ਜ਼ਿੰਦਗੀ ਜਾਇਦਾਦਾਂ ਤੇ ਕਾਰਾਂ ਨਾਲ ਨਹੀਂ, ਦਿਲ ਦੇ ਹਾਣੀ ਨਾਲ ਜੀਵੀ ਜਾਂਦੀ ਐ; ਜਿਸ ਨੂੰ ਚਾਹਿਆ ਜਾਵੇ, ਪਿਆਰ ਕੀਤਾ ਜਾਵੇ।" ਰਾਜ ਧੜ੍ਹੀ ਮਨ ਵਿਚ ਕਹਿ ਗਈ।

"ਮੇਰੇ ਕੋਲੋਂ ਕੁੜੀ ਦੀ ਹਾਲਤ ਨਹੀਂ ਵੇਖੀ ਜਾਂਦੀ, ਤੁਸੀਂ ਉਨ੍ਹਾਂ ਨੂੰ ਜਵਾਬ ਦੇ ਦਿਓ।" ਬੇ ਜੀ ਨੇ ਇੱਕ ਤਰਲਾ ਕੀਤਾ।

"ਇਹ ਕਿਸ ਤਰ੍ਹਾਂ ਹੋ ਸਕਦਾ ਏ, ਮੇਰੀ ਚਿੱਟੀ ਦਾੜ੍ਹੀ, ਲੋਕ ਕੀ ਆਖਣਗੇ, ਨਾਲੇ ਉਨ੍ਹਾਂ ਭਲਾਮਾਣਸਾਂ ਨੂੰ ਬਦਨਾਮ ਕਰਾਂ।"

"ਤੁਸੀਂ ਰਾਜ ਦੀ ਖ਼ਾਤਰ ਕਰੋ। ਸਾਡੀ ਇੱਕੋ ਬੱਚੀ ਏ, ਜੇ ਉਹ ਵੀ ਸੁਖੀ ਨਹੀਂ ਰਹਿ ਸਕਦੀ, ਅਸੀਂ ਜਾਗੀਰਦਾਰੀ ਨੂੰ ਅੱਗ ਲਾਉਣੀ ਏ।"



"ਰਾਜ ਬੱਚੀ ਐ, ਕਮਲੀ ਐ, ਆਪੇ ਸਾਹੁਰੀਂ ਜਾ ਕੇ ਪਰਚ ਜਾਵੇਗੀ, ਤੂੰ ਐਵੇਂ ਨਾ ਖ਼ਿਆਲ ਕਰ।"

'ਮੈਂ ਬੱਚੀ ਆਂ, ਕਮਲੀ ਆਂ, ਸਾਹੁਰੀਂ ਜਾ ਕੇ ਪਰਚ ਜਾਵਾਂਗੀ?' ਰਾਜ ਨੂੰ ਪਿਤਾ ਦੀ ਮੂਰਖਤਾ 'ਤੇ ਗੁੱਸਾ ਆ ਰਿਹਾ ਸੀ। ਉਹ ਹਿੰਮਤ ਕਰਕੇ ਅੰਦਰ ਚਲੀ ਗਈ। ਉਹ ਚਾਹੁੰਦੀ ਸੀ, ਪਿਤਾ ਜੀ ਮੇਰੇ ਮੂੰਹ ਤੋਂ ਇਨਕਾਰ ਪੜ੍ਹ ਲੈਣ, ਉਸ ਨੂੰ ਜਾਣ ਲੈਣ, ਮੈਂ ਨਫ਼ਰਤ ਵਿਚ ਸੜ ਰਹੀ ਹਾਂ, ਕ੍ਰੋਧ ਵਿਚ ਮੇਰਾ ਰੂਆਂ-ਰੂਆਂ ਬਲ ਉੱਠਿਆ ਏ।

ਪਿਤਾ ਨੇ ਘੂਰਦਿਆਂ ਪੁੱਛਿਆ,

"ਰਾਜ! ਤੂੰ ਕਾਲਜੋਂ ਕਿਉਂ ਆਈ ਏਂ? ਤੈਨੂੰ ਪਤਾ ਨਹੀਂ ਇਮਤਿਹਾਨ ਨੇੜੇ ਆ ਰਿਹਾ ਏ।" ਬੇ ਜੀ ਨੇ ਇਸ਼ਾਰੇ ਨਾਲ ਉਨ੍ਹਾਂ ਨੂੰ ਰੋਕ ਦਿੱਤਾ।

ਰਾਜ ਨੇ ਕੋਈ ਉੱਤਰ ਨਾ ਦਿੱਤਾ। ਉਹ ਸੋਚ ਰਹੀ ਸੀ, ਜਿਸ ਨੂੰ ਜ਼ਿੰਦਗੀ ਦਾ ਇਮਤਿਹਾਨ ਆ ਪਿਆ, ਉਹ ਕਾਲਜ ਦੇ ਇਮਤਿਹਾਨ ਨੂੰ ਕੀ ਕਰੇ। ਚਿੱਠੀ ਵਾਲਾ ਲਫ਼ਾਫ਼ਾ ਉਸ ਦੇ ਹੱਥ ਵਿਚ ਕੰਬ ਰਿਹਾ ਸੀ।

"ਕੱਲ੍ਹ ਤਿਆਰ ਹੋ ਜਾ ਚੱਲਣ ਲਈ।" ਏਨੀ ਆਖ ਕੇ ਉਹ ਬਾਹਰ ਨੂੰ ਜਾਣ ਲਈ ਕੁਰਸੀ ਤੋਂ ਉੱਠਿਆ।

"ਮੈਂ ਹਾਲੇ ਦੋ-ਤਿੰਨ ਦਿਨ ਨਹੀਂ ਜਾ ਸਕਦੀ।" ਰਾਜ ਦੀ ਅਵਾਜ਼ ਭਾਰੀ ਸੀ। ਉਸ ਵਿਚ ਗਿਲਾ ਤੇ ਸਿਆਣੀ ਕਿਸਮ ਦੀ ਬਗ਼ਾਵਤ ਸੀ।

"ਕਿਉਂ?"

ਰਾਜ ਨੇ ਕੋਈ ਜਵਾਬ ਨਾ ਦਿੱਤਾ।

"ਜਾਂਦੀ ਰਹੇਗੀ ਇੱਕ-ਦੋ ਦਿਨਾਂ ਤੱਕ, ਏਥੇ ਪੜ੍ਹ ਲਏਗੀ। ਕੋਈ ਨਹੀਂ ਰਾਜ, ਜਿੰਨੇ ਦਿਨ ਮਰਜ਼ੀ ਏ ਰਹਿ ਪਏ।" ਬੀ ਜੇ ਨੇ ਵਿਚਾਲੇ ਹੁੰਦਿਆਂ ਉੱਤਰ ਦਿੱਤਾ।

ਰਾਜ ਦੀ ਚੁੱਪ ਪਿਤਾ ਨੂੰ ਤੀਰ ਬਣ ਕੇ ਚੁਭ ਰਹੀ ਸੀ। ਉਸ ਦਾ ਅੰਦਰ ਜ਼ਖ਼ਮੀ ਹੋ ਗਿਆ। ਉਹ ਜਾਣ ਗਿਆ, ਰਾਜ ਰਿਸ਼ਤੇ ਤੋਂ ਖ਼ੁਸ਼ ਨਹੀਂ। ਪਿਤਾ ਪਿਆਰ ਵਿਚ ਉਸ ਦਾ ਅੰਦਰ ਦ੍ਰਵ ਗਿਆ। ਪਰ ਉਹ ਇਲਾਕੇ ਵਿਚ ਇੱਜ਼ਤਦਾਰ ਡਾਕਟਰ ਸੀ। ਉਸ ਆਪਣੀ ਹਰ ਅੰਦਰਲੀ ਕਮਜ਼ੋਰੀ ਨੂੰ ਮਰਦਊ ਜੇਬ੍ਹ ਵਿਚ ਲੁਕਾ ਲਿਆ ਅਤੇ ਬਾਹਰ ਚਲਿਆ ਗਿਆ।

ਮਾਂ ਨੇ ਰਾਜ ਨੂੰ ਬੁੱਕਲ ਵਿਚ ਲੈ ਲਿਆ। ਰਾਜ ਨੇ ਹਾਉਕਾ ਲਿਆ, 'ਕਾਸ਼! ਪਿਤਾ ਜੀ ਚਿੱਠੀ ਖੋਹ ਕੇ ਹੀ ਪੜ੍ਹ ਲੈਂਦੇ! ਪੁੱਛਦੇ, ਕਿਸ ਦੀ ਚਿੱਠੀ? ਕਿਸ ਨੂੰ ਲਿਖੀ, ਕਿਉਂ ਲਿਖੀ? ਉਨ੍ਹਾਂ ਨੂੰ ਸਾਰਾ ਪਤਾ ਲੱਗ ਜਾਂਦਾ। ਉਹ ਮੈਨੂੰ ਮਾਰਦੇ, ਮਾਰਦੇ, ਮੇਰੀ ਹੱਡੀ-ਹੱਡੀ ਤੋੜ ਸੁੱਟਦੇ। ਕੋਠੜੀ ਵਿਚ ਬੰਦ ਕਰ ਦਿੰਦੇ, ਰਾਤੀਂ ਗੋਲੀ ਮਾਰ ਕੇ ਨਹਿਰ ਵਿਚ ਰੋੜ੍ਹ ਦਿੰਦੇ। ਕਾਸ਼! ਨਹਿਰ ਰੋੜ੍ਹ ਦੇਂਦੇ, ਮੇਰੀ ਤਰਦੀ ਜਾਂਦੀ ਲਾਸ਼ ਨੂੰ ਮੇਰਾ ਚੰਨਾ ਵੇਖ ਲੈਂਦਾ। ਮੈਂ ਉਸ ਦੇ ਪਿਆਰ ਵਿਚ ਕਿਵੇਂ ਹੱਸ ਕੇ ਜਾਨ ਦਿੱਤੀ ਸੀ। ਇਹ ਹੋ ਜਾਂਦਾ, ਹੋ ਜਾਂਦਾ।' ਉਹ ਫਿਰ ਬੇ ਜੀ ਦੇ ਗਲ ਨੂੰ ਜੱਫ਼ੀ ਪਾ ਕੇ ਰੋਣ ਲੱਗ ਪਈ। ਉਸ ਨੂੰ ਬੜੇ ਜ਼ੋਰ ਦੀ ਕੰਬਣੀ ਛਿੜੀ ਹੋਈ ਸੀ ਅਤੇ ਉਸ ਦਾ ਦਿਲ ਖਾਲੀ-ਖਾਲੀ ਹੋ ਰਿਹਾ ਸੀ। ਬੇ ਜੀ ਕਿੰਨਾ ਹੀ ਚਿਰ ਉਸ ਨੂੰ ਘੁੱਟਦੇ ਰਹੇ।

ਚਿੱਠੀ ਕਿਸੇ ਨੂੰ ਦੇਣ ਦੀ ਥਾਂ ਉਸ ਆਪ ਡਾਕਖ਼ਾਨੇ ਪਾ ਦਿੱਤੀ ਸੀ। ਉਸ ਨੂੰ ਭਰੋਸਾ ਸੀ, ਚਿੱਠੀ ਕੱਲ੍ਹ ਦੁਪਹਿਰ ਤੱਕ ਹਰ ਹਾਲਤ ਵਿਚ ਪਹੁੰਚ ਜਾਵੇਗੀ। ਉਹ ਸਾਰਾ ਦਿਨ ਬਹੁਤ ਘੱਟ ਬਾਹਰ ਨਿਕਲੀ। ਰੋਂਦੀ ਰਹੀ ਜਾਂ ਚੁੱਪ-ਚਾਪ ਕੰਧਾਂ, ਤਸਵੀਰਾਂ, ਬਾਰੀਆਂ ਤੇ ਕਿਤਾਬਾਂ ਨੂੰ ਘੂਰਦੀ ਰਹੀ। ਜਿਵੇਂ ਜ਼ਿੰਦਗੀ ਬਿਨਾਂ ਉਨ੍ਹਾਂ ਦੀ ਕੋਈ ਅਹਿਮੀਅਤ ਨਹੀਂ ਸੀ। ਜ਼ਿੰਦਗੀ ਦੇ ਅਹਿਸਾਸ ਨਾਲ ਏਹੀ ਚੀਜ਼ਾਂ ਕਿੰਨਾ ਵੱਡਾ, ਸੱਚ, ਹਮੇਸ਼ਾ ਲੱਗੀਦਾ ਸੱਚ ਬਣ ਜਾਂਦੀਆਂ ਹਨ। ਰਾਤੀਂ ਉਸ ਨੂੰ ਬੁਖ਼ਾਰ ਹੋ ਗਿਆ। ਬੁਖ਼ਾਰ ਵਿਚ ਉਹ ਪਾਲ ਦੇ ਛਾਂਟੇ ਖਾਂਦੀ ਰਹੀ ਅਤੇ ਛਾਂਟਿਆਂ ਦੀਆਂ ਲਾਸਾਂ ਨੂੰ ਚਰਨ ਨਰਮ ਕੂਲੇ ਫੋਹਿਆਂ ਨਾਲ ਪਲੋਸਦਾ ਰਿਹਾ। ਸਮੇਂ ਦਾ ਹਰ ਪਲ ਤਾੜੇ 'ਤੇ ਵੱਜੀ ਤਕੜੀ ਸੱਟ ਸੀ, ਜਿਸ ਅੱਗੇ ਰਾਜ ਦਾ ਆਪਣਾ-ਆਪ ਫੰਬਿਆਂ ਵਿਚ ਉਡ ਰਿਹਾ ਸੀ।

ਸਵੇਰੇ ਉਸ ਹੌਸਲਾ ਫੜਿਆ, ਆਖ਼ਰ ਮੈਂ ਐਨਾ ਕਿਉਂ ਰੋਂਦੀ ਆਂ। ਡਰਨ ਦੀ ਕੋਈ ਲੋੜ ਨਹੀਂ। ਮੈਂ ਪਿਤਾ ਜੀ ਨੂੰ ਸਾਫ਼ ਕਹਿ ਦੇਵਾਂਗੀ ਮੇਰੀ ਮਰਜ਼ੀ ਤੋਂ ਵਿਰੁੱਧ ਉਹ ਕੀ ਕਰ ਦੇਣਗੇ? ਮੈਂ ਏਲਾਨੀਆ ਚਰਨ ਦੀ ਬਾਂਹ ਫੜ ਲਵਾਂਗੀ। ਬੱਸ ਲੋਕ ਮੂੰਹ ਵਿਚ ਉਂਗਲਾਂ ਹੀ ਪਾਣਗੇ ਨਾ? ਮੈਨੂੰ ਮਾੜੀ ਕਹਿ ਦੇਣਗੇ, ਹਾਲਾਂਕਿ ਕੋਈ ਦਲੇਰੀ ਵਾਲਾ ਇਸ ਤਰ੍ਹਾਂ ਕਦੇ ਮਾੜਾ ਹੋਇਆ ਈ ਨਹੀਂ। ਕੁੜੀਆਂ ਖ਼ਾਸ ਕਰ ਪੜ੍ਹੀਆਂ-ਲਿਖੀਆਂ ਕੁੜੀਆਂ, ਜੇ ਅੱਜ ਵੀਹਵੀਂ ਸਦੀ ਵਿਚ ਵੀ ਸਮਾਜ ਦੀ ਚੱਕੀ ਦਾ ਪੀਹਣ ਤੇ ਮਰਦ ਦੇ ਪੈਰ ਦੀ ਜੁੱਤੀ ਹੀ ਬਣੀਆਂ ਰਹੀਆਂ, ਉਹ ਆਪਣਾ-ਆਪ ਬਣਾਉਣਗੀਆਂ ਕਦੋਂ? ਸਮਾਜੀ ਜ਼ਿੰਦਗੀ ਵਿਚ ਉਨ੍ਹਾਂ ਦਾ ਬਰਾਬਰ ਦਾ ਹਿੱਸਾ ਹੋਵੇਗਾ ਕਦੋਂ? ਮੈਂ ਭਾਗਾਂ ਦੀ ਜ਼ੰਜੀਰ ਤੋੜ ਦੇਵਾਂਗੀ, ਮੈਂ ਸਮਾਜੀ ਬੰਧਨਾਂ ਦੀ ਲੀਕ ਮਿਟਾ ਦਿਆਂਗੀ। ਅੱਜ ਰਾਤੀਂ ਚੰਨੇ ਨੂੰ ਮਿਲ ਲੈਣ ਦੇ, ਉਹ ਮੇਰੀ ਇਨਕਲਾਬੀ ਜੁਰਅਤ ਦੀ ਦਾਤ ਦੇਣਗੇ। ਮੈਂ ਉਨ੍ਹਾਂ ਨੂੰ ਇਹ ਕੁਝ ਕਰਕੇ ਵਖਾ ਦਿਆਂਗੀ।' ਉਹ ਸਾਰੀ ਦਿਹਾੜੀ ਏਸੇ ਤਰ੍ਹਾਂ ਸੋਚਦੀ ਰਹੀ। ਉਸ ਦੇ ਮੁਰਝਾਏ ਮੂੰਹ 'ਤੇ ਖੇੜਾ ਆ ਗਿਆ। ਉਸ ਨੂੰ ਥੋੜ੍ਹਾ ਪ੍ਰਸੰਨ ਤੱਕ ਕੇ ਬੇ ਜੀ ਕਿੰਨੀ ਖ਼ੁਸ਼ ਹੋਈ। ਪਰ ਸ਼ਾਮ ਵਧ ਗਈ ਸੀ ਤੇ ਉਸ ਨਾਲ ਹੀ ਅੰਨ੍ਹੇਰਾ।

ਰੋਟੀ ਤੋਂ ਪਿੱਛੋਂ ਜਦੋਂ ਰਾਜ ਦੇ ਮਾਤਾ-ਪਿਤਾ ਸੌਂ ਗਏ, ਉਸ ਦੇ ਕਮਰੇ 'ਚ ਲੈਂਪ ਜਗ ਰਿਹਾ ਸੀ। ਦੇਖਣ ਵਾਲਾ ਸਮਝੇ, ਉਹ ਹਾਲੇ ਪੜ੍ਹੀ ਜਾ ਰਹੀ ਹੈ। ਉਸ ਨਿਆਣੀ ਵੱਲ ਦੀ ਬਾਰੀ ਖੁੱਲ੍ਹੀ ਹੋਈ ਸੀ। ਗਿਆਰਾਂ ਵੱਜ ਚੁੱਕੇ ਸਨ, ਉਡੀਕ ਵਿਚ ਬੇਕਰਾਰੀ ਹੋਰ ਤੇਜ਼ ਹੋ ਗਈ। ਉਸ ਅਰਾਮ ਕੁਰਸੀ ਖਿੱਚ ਕੇ ਬਾਰੀ ਲਾਗੇ ਕਰ ਲਈ ਅਤੇ ਬਾਹਰ ਤੱਕਣਾ ਸ਼ੁਰੂ ਕਰ ਦਿੱਤਾ। ਉਹ ਆਪਣੇ ਚੰਨੇ ਨੂੰ ਆਉਂਦਾ ਦੇਖ ਰਹੀ ਸੀ। ਗਰਮੀ ਨਾਲ ਬਾਰ-ਬਾਰ ਭਿੱਜਦੀ, ਪਰ ਪੱਖੀ ਦੀ ਝੱਲ ਉਸ ਨੂੰ ਉਤਸ਼ਾਹਤ ਕਰ ਰੱਖਦੀ। ਬਾਹਰ ਖੇਤਾਂ ਵਿਚ ਅੰਨ੍ਹੇਰੇ ਦੀ ਪੰਡ ਖੁੱਲ੍ਹੀ ਪਈ ਸੀ। ਪਰ ਬਾਰੀ ਰਾਹ ਜਾਂਦਾ ਚਾਨਣ ਅੰਨ੍ਹੇਰੇ ਦੇ ਪਿੰਡੇ 'ਤੇ ਛਾਂਟੇ ਦੀ ਉੱਭਰੀ ਲਾਸ਼ ਦਿਸ ਰਿਹਾ ਸੀ।

"ਚਰਨ ਹਾਲੇ ਤੱਕ ਕਿਉਂ ਨਹੀਂ ਆਇਆ?" ਟਾਈਮਪੀਸ ਦੀ 'ਟਿਕ-ਟਿਕ' ਕੁਹਾੜੇ ਦੇ ਟੱਕ ਵਾਂਗ ਉਸ ਦੇ ਸਿਰ ਵਿਚ ਵੱਜ ਰਹੀ ਸੀ। ਉਸ ਨੂੰ ਚਰਨ 'ਤੇ ਗੁੱਸਾ ਆ ਰਿਹਾ ਸੀ। 'ਕਿੰਨਾ ਬੇਦਰਦ ਏ, ਉਸ ਨੂੰ ਪਤਾ ਨਹੀਂ, ਮੈਂ ਭੱਠੀ ਦੇ ਦਾਣਿਆਂ ਵਾਂਗ ਭੁੱਜ ਰਹੀ ਆਂ। ਉਸ ਕੁੜੀ ਬਣ ਕੇ ਨਹੀਂ ਡਿੱਠਾ। ਆਖ਼ਰ ਮੁੰਡਾ ਈ ਏ ਨਾ, ਜੋ ਜੀ ਆਇਆ



ਕੀਤਾ, ਨਾ ਚਾਹਿਆ ਨਾ ਕੀਤਾ। ਘਰ ਵਿਚ ਵੀ ਜੋ ਜੀ ਆਵੇ ਕਰੇ, ਕਿਸੇ ਝਿੜਕਣਾ ਥੋੜ੍ਹਾ ਏ। ਕਿੰਨੀ ਅਜ਼ਾਦ ਮਨਪਸੰਦ ਜ਼ਿੰਦਗੀ ਹੈ, ਉਸ ਦੀ। ਪਰ ਅੱਜ ਐਨੀ ਦੇਰ ਕਿਉਂ ਕਰ ਦਿੱਤੀ। ਕੀ ਇਹ ਵੀ ਉਸ ਦੀ ਮਰਜ਼ੀ ਏ? ਵਾਹ ਜੀ, ਇਹ ਚੰਗੀ ਮਰਜ਼ੀ ਏ, ਕੋਈ ਹਲਾਲ ਹੋ ਰਿਹਾ ਏ ਤੇ ਉਹ ਤੁਰਨ ਵਿਚ ਅਚਲੇ-ਮਚਲੇ ਕਰ ਰਿਹਾ ਏ। ਅੱਜ ਆ ਲੈਣ ਦੇ ਮੈਂ ਵੀ ਬੋਲਣਾ ਨਹੀਂ ਚੂਹੜੇ ਨਾਲ। ਹੋਰ ਕੀ ਏ, ਚੂਹੜਾ ਈ ਏ ਨਾ, ਜਦੋਂ ਉਨ੍ਹਾਂ ਦੇ ਘਰਾਂ ਦਾ ਬਿਨਾਂ ਸੰਕੋਚ ਖਾ ਪੀ ਲੈਂਦਾ ਏ।' ਕੁਰਸੀ ਵਿਚ ਬੁੱਤ ਬਣੀ ਰਾਜ ਦਾ ਹਾਸਾ ਨਿਕਲ ਗਿਆ। 'ਉਹ ਤਾਂ ਮੈਨੂੰ ਵੀ ਚੂਹੜੀ ਹੀ ਬਣਾਵੇਗਾ। ਹਾਂਅ ਚੂਹੜੀ ਨਾ ਹੋਰ ਕੁਝ, ਮੈਂ ਤਾਂ ਉਸ ਦੀ ਸਾਰੀ ਸਿਆਸਤ ਘੋਲ਼ ਕੇ ਰੱਖ ਦਿਆਂਗੀ। ਓਥੇ ਜਾ ਕੇ ਜੋ ਮੈਂ ਚਾਹਾਂਗੀ, ਉਹ ਹੋਵੇਗਾ। ਚਰਨ ਦੀ ਮਰਜ਼ੀ ਓਨਾ ਚਿਰ ਹੀ ਚੱਲੇਗੀ; ਜਿੰਨਾ ਚਿਰ...' ਉਸ ਨੂੰ ਬੇਹੱਦ ਸ਼ਰਮ ਆ ਗਈ ਅਤੇ ਉਸ ਪੱਖੀ ਨੂੰ ਮੂੰਹ 'ਤੇ ਕਰ ਲਿਆ, ਪਰ ਸੂਹੀ ਮੁਸਕਾਨ ਨੇ ਸਾਰਾ ਚਿਹਰਾ ਪ੍ਰਵਾਰ ਲਿਆ ਸੀ।

ਦੂਰ ਖੇਤਾਂ ਵਿਚੋਂ ਕਿਸੇ ਉੱਲੂ ਦੇ ਬੋਲਣ ਦੀ ਅਵਾਜ਼ ਆਈ। ਰਾਜ ਦਾ ਇਕਦਮ ਮੂੰਹ ਖੁੱਲ੍ਹ ਗਿਆ, 'ਮੇਰਾ ਦੀਵਾਨਾ ਆ ਗਿਆ।' ਉਹ ਉੱਠ ਕੇ ਖਲੋ ਗਈ। ਉਸ ਚਰਨ ਦੇ ਬਾਰੀ ਕੋਲ ਆਉਣ ਦਾ ਵੀ ਇੰਤਜ਼ਾਰ ਨਾ ਕੀਤਾ। ਲੈਂਪ ਇਸ ਤਰ੍ਹਾਂ ਜਗਦਾ ਰਹਿਣ ਦਿੱਤਾ। ਨਿਆਈਂ ਵਾਲੇ ਬਾਰ ਦਾ ਉਹ ਕੁੰਡਾ ਲਾਹ ਕੇ ਬਾਹਰ ਆ ਗਈ। ਅਸਮਾਨ 'ਤੇ ਵਿਰਲੇ-ਵਿਰਲੇ ਬੱਦਲ ਖਿੰਡੇ ਹੋਏ ਸਨ। ਹਵਾ ਬੰਦ ਸੀ ਤੇ ਪੱਤਾ ਵੀ ਨਹੀਂ ਹਿੱਲ ਰਿਹਾ ਸੀ। ਕਿਧਰੇ ਕਿਸੇ ਬਰਸਾਤੀ ਬਿੰਡੇ ਦੇ ਬੋਲਣ ਦੀ ਅਵਾਜ਼ ਆ ਜਾਂਦੀ। ਉਹ ਖੂਹ ਦੀ ਪਹੀ ਜੁੜਦੀ ਪੈੜ 'ਤੇ ਆ ਗਈ। ਉਸ ਚੁਫੇਰੇ ਤੱਕਿਆ, ਕੋਈ ਨਹੀਂ ਸੀ। ਉਹ ਹਾਉਕਾ ਭਰ ਕੇ ਗਾਧੀ 'ਤੇ ਬਹਿ ਗਈ।

"ਚਰਨ! ਤੂੰ ਵੀ ਦੁੱਖ ਦੇਣ ਵਾਲੀ ਕੋਈ ਕਸਰ ਨਾ ਛੱਡੀ।" ਉਹ ਦੋਹਾਂ ਹੱਥਾਂ ਵਿਚ ਮੂੰਹ ਫੜ ਕੇ ਡੁਸਕਣ ਲੱਗ ਪਈ। ਉਸ ਨੂੰ ਇਉਂ ਪ੍ਰਤੀਤ ਹੋਇਆ, ਜਿਵੇਂ ਉਸ 'ਤੇ ਕੋਈ ਤਰਸ ਨਹੀਂ ਖਾਵੇਗਾ, ਬੇਦਰਦ ਜੋ ਚਾਹੁਣਗੇ, ਉਹ ਹੋ ਜਾਵੇਗਾ। 'ਹੋਰ ਤੇ ਕਿਸੇ 'ਤੇ ਗੁੱਸਾ ਨਹੀਂ, ਛੁੱਟ ਬੇ ਜੀ ਦੇ ਸਭ ਦੁਸ਼ਮਣ, ਵੈਰੀ, ਜ਼ਾਲਮ, ਪਰ ਚਰਨ ਮੇਰੇ ਨਾਲ ਇਉਂ ਕਿਉਂ ਕਰ ਰਿਹਾ ਏ। ਉਹਦੀ ਤਾਂ ਮੈਂ ਚੰਨੀ ਆਂ, ਪ੍ਰੀਤ ਆਂ। ਉਹ ਕਿਉਂ ਤੋੜ-ਤੋੜ ਸੁੱਟਦਾ ਏ, ਉਹ ਆ ਕੇ ਤਾਂ ਦੇਖੇ, ਉਸ ਨੂੰ ਉਜਾੜਾਂ ਵਿਚ ਕੋਈ ਕਿਵੇਂ ਉਡੀਕਦਾ ਏ। ਉਹਦੇ ਲਈ ਲੁਛ ਰਿਹਾ ਏ, ਤੜਪ ਰਿਹਾ ਏ।'

ਜੇ ਕੋਈ ਹੋਰ ਐਸ ਵੇਲੇ ਆ ਜਾਵੇ, ਐਨੇ ਅੰਨ੍ਹੇਰੇ ਵਿਚ? ਇਕ ਦਮ ਭੈ ਦੀ ਪਰਛਾਈ ਉਸ 'ਤੇ ਛਾ ਗਈ। ਪਰ ਫਿਰ ਸਾਵਧਾਨੀ ਨਾਲ ਆਕੜ ਗਈ। 'ਜਿਸ ਆਉਣਾ ਏ ਛੇਤੀ ਆ ਜਾਵੇ, ਹੁਣੇ ਆ ਜਾਵੇ।' ਚਰਨ ਦੇ ਪਿੰਡ ਵੱਲ ਬਿਜਲੀ ਚਮਕੀ, ਪਰ ਬਹੁਤ ਦੂਰ। ਰਾਜ ਨੇ ਤੱਕਿਆ, ਉਸ ਦੀਆਂ ਆਸਾਂ ਦੀ ਜੋਤ ਬੁਝੀ ਨਹੀਂ ਸੀ। ਉਸ ਦੇ ਧੜਕਦੇ ਅਤੇ ਰੁਕ-ਰੁਕ ਜਾਂਦੇ ਦਿਲ ਵਿਚ ਡੋਬ ਪੈ ਰਹੇ ਸਨ। ਰਾਤ ਟੁੱਟ ਚੁੱਕੀ ਸੀ। ਬੱਦਲਾਂ ਦੀਆਂ ਕੰਨੀਆਂ ਵਿਚੋਂ ਨਿਕਲਦੇ ਤਾਰੇ ਬਿਰਹਾ ਨੈਣਾਂ ਵਾਂਗ ਡੁੱਬ-ਡੁੱਬ ਜਾਂਦੇ। ਉਸ ਨੂੰ ਮੁੜ-ਮੁੜ ਉਬਾਸੀਆਂ ਆਉਂਦੀਆਂ ਅਤੇ ਉਸ ਦੇ ਲੱਕ ਵਿਚ ਕੜਵੱਲ ਪੈ ਜਾਂਦੇ। ਉਡੀਕ ਵਿਚ ਉਸ ਦੇ ਨੈਣ ਥੱਕ ਚੁੱਕੇ ਸਨ, ਉਨੀਂਦੇ ਦੀਆਂ ਚੋਰਾਂ ਨਾਲ ਭਰੇ। ਬਿਜਲੀ ਚਮਕੀ, ਰਾਜ ਨੇ

ਚਰਨ ਦੇ ਪਿੰਡ ਵੱਲ ਪਾਗਲਾਂ ਵਾਂਗ ਬਾਹਾਂ ਚੁੱਕੀਆਂ।

"ਚੰਨੋ! ਤੂੰ ਐਵੇਂ ਕਰਨੀ ਸੀ?" ਇਹ ਫ਼ਿਕਰਾ ਰਾਜ ਦੇ ਦਿਲ ਵਿਚੋਂ ਨਹੀਂ, ਅੰਤਰਪਟ ਵਿਚੋਂ ਨਿਕਲਿਆ ਸੀ। ਜਿਹੜਾ ਚੰਨੋ ਦੇ ਇਨਕਲਾਬੀ ਧਾਰੇ ਨਾਲੋਂ ਵੀ ਕਿਤੇ ਤੇਜ਼ ਤੇ ਰੋੜੂ ਸੀ। ਜਿਸ ਦੀ ਠੋਸ ਸਚਾਈ ਤੇ ਵੱਡਾ ਵਿਚਾਰਵਾਨ ਪੰਦਕ ਖਲੋ ਜਾਂਦਾ। ਪਤਾ ਨਹੀਂ ਰਾਜ ਨੂੰ ਕਿਵੇਂ ਯਕੀਨ ਆ ਗਿਆ, 'ਚਰਨ ਨਹੀਂ ਆਵੇਗਾ, ਹਾਂ ਨਹੀਂ ਆਵੇਗਾ। ਉਹਨੂੰ ਮੇਰੀ ਪਹਿਲੀ ਚਿੱਠੀ ਵੀ ਮਿਲ ਗਈ ਸੀ ਤੇ ਇਹ ਵੀ।'

ਉਸ ਦੀਆਂ ਅੱਖਾਂ ਆਪਣੀ ਇੰਤਹਾ ਤੱਕ ਚੌੜੀਆਂ ਹੋ ਗਈਆਂ। 'ਇਹ ਕਮਿਊਨਿਸਟ ਦਿਲ ਦੇ ਕਿੰਨੇ ਕਰੜੇ ਹੁੰਦੇ ਐ, ਡਸਿਪਲਨ ਵਿਚ ਆ ਕੇ ਆਪਣੇ ਜਜ਼ਬਾਤ ਤੱਕ ਕੁਚਲ ਲੈਂਦੇ ਹਨ। ਇਹ ਆਪ ਮਰ ਸਕਦੇ ਹਨ, ਦੂਜਿਆਂ ਨੂੰ ਕਤਲ ਕਰ ਸਕਦੇ ਹਨ। ਸਿਆਸੀ ਆਦਰਸ਼ ਤੋਂ ਜ਼ਿੰਦਗੀਆਂ ਵਾਰ ਦਿੰਦੇ ਹਨ। ਹਾਇ ਨੀ ਕਿਸਮਤ! ਪਿਆਰ ਵੀ ਪਿਆ ਤਾਂ ਕਿਸ ਬੇਵਫ਼ਾ ਨਾਲ, ਬੇਦਰਦ ਨਾਲ।'

ਰਾਜ ਘਰ ਨੂੰ ਰਿਸਕ ਰਹੀ ਸੀ ਲੱਖਾਂ ਮਣ ਦਰਦ ਚੁੱਕੀ, ਕਤਲ ਹੋਈਆਂ ਆਸ਼ਾਂ ਝੋਲੀ ਪਾਈ। 'ਮੇਰੇ ਕੋਲ ਹੱਥ ਛੁੜਾ ਕੇ ਭਾਵੇਂ ਉਹ ਰੱਬ ਵੀ ਬਣ ਜਾਵੇ, ਪਰ ਉਹ ਹਮੇਸ਼ਾ ਰਾਜ ਦਾ ਦੋਸ਼ੀ ਰਹੇਗਾ। ਰਾਜ ਇਕ ਤਰ੍ਹਾਂ ਹੁੰਗਾਰ ਉੱਠੀ ਸੀ। 'ਉਹ ਕਿਤੇ ਵੀ ਚਲਿਆ ਜਾਵੇ ਮੇਰੇ ਪਿਆਰ ਦੀਆਂ ਕੜੀਆਂ ਨਾਲ ਜਾਣਗੀਆਂ, ਮੈਂ ਜੰਜ਼ੀਰ ਢਿੱਲੀ ਕਰੀ ਜਾਵਾਂਗੀ। ਮੇਰੇ ਇਰਾਦਿਆਂ ਨੇ ਜਦੋਂ ਚਾਹਿਆ, ਖਿੱਚ ਲਵਾਂਗੀ। ਜਾਨ ਦੇਣ ਨਾਲੋਂ ਵੱਧ ਮੁਸ਼ਕਲ ਆਉਣੋਂ ਰਹੀ। ਇਹ ਉਸ ਦੀ ਹੈ, ਲੈ ਲਵੇ ਜਦੋਂ ਚਾਹੇ, ਮੈਂ ਰੱਖ ਕੇ ਵੀ ਕੀ ਕਰਨੀ ਏ। ਮੇਰੇ ਕੋਲ ਸਿੱਕਿਆਂ ਰਿੱਝਿਆ ਨਹੀਂ ਜਾਂਦਾ।'

ਉਸ ਕਮਰੇ ਵਿਚ ਆ ਕੇ ਚਰਨ ਨੂੰ ਛੋਟਾ ਜਿੰਨਾ ਹੋਰ ਖ਼ਤ ਲਿਖਿਆ,

ਪਿਆਰੇ ਚੰਨੋ

"ਮੈਂ ਕੱਲ੍ਹ ਜਾ ਰਹੀ ਆਂ। ਤੈਨੂੰ ਉਡੀਕਿਆ, ਬਹੁਤ ਉਡੀਕਿਆ। ਤੂੰ ਨਾ ਆਇਆ, ਤੂੰ ਆਉਣਾ ਨਹੀਂ ਸੀ। ਹੱਛਾ! ਤੂੰ ਇਹ ਵੀ ਜ਼ਬਰਦਸਤੀ ਕਰਨੀ ਸੀ। ਮੈਂ ਏਨਾ ਈ ਲਿਖਣਾ ਏਂ ਮੇਰੇ ਵਰਗੀ ਮਲੂਕ ਜਾਨ ਨਾ ਹੋਵੇ ਤੇਰੇ ਵਰਗਾ ਕੋਈ ਜ਼ਾਲਮ, ਬੇਤਰਸ! ਹੋਰ ਤੈਨੂੰ ਕੀ ਲਿਖਾਂ।

ਮੈਂ ਹਰ ਚੱਟਾਨ ਨਾਲ ਟਕਰਾ ਕੇ ਮਰ ਜਾਵਾਂਗੀ, ਜਿਹੜੀ ਮੇਰੇ ਰਾਹ ਵਿਚ ਆਵੇਗੀ। ਜਾਂ ਤਾਂ ਛੇਤੀ ਤੋਂ ਛੇਤੀ ਲੁਧਿਆਣੇ ਆ ਕੇ ਮਿਲ, ਨਹੀਂ ਮੈਂ ਆਪ ਹਮੇਸ਼ਾ ਲਈ ਵੀਲੇ ਆ ਜਾਵਾਂਗੀ, ਫਿਰ ਮੈਨੂੰ ਕਿਸੇ ਤਰ੍ਹਾਂ ਦਾ ਦੋਸ਼ ਨਾ ਦੇਵੀਂ, ਇਹ ਮੇਰਾ ਫ਼ੈਸਲਾ ਹੈ, ਅਟੱਲ ਤੇ ਅਮਿੱਟ।

ਤੇਰੀ ਚੰਨੀ

ਲੈਂਪ ਉਸੇ ਰਫ਼ਤਾਰ ਨਾਲ ਜਗਦਾ ਰਿਹਾ, ਭਾਵੇਂ ਤੇਲ ਮੁੱਕਣ 'ਤੇ ਆ ਗਿਆ ਸੀ। ਟਾਈਮਪੀਸ ਦੀ 'ਟਿਕ-ਟਿਕ' ਤਿੰਨ ਵਜਾ ਰਹੀ ਸੀ। ਉਦੋਂ ਹੀ ਉਸ ਦੇ ਬੇ ਜੀ ਨੇ ਮੋਢਿਆਂ 'ਤੇ ਹੱਥ ਆ ਕੇ ਰੱਖੇ। ਰਾਜ ਨੂੰ ਅੱਜ ਵੀ ਹਲਕਾ ਜਿਹਾ ਬੁਖ਼ਾਰ ਸੀ। ਉਸ ਆਪਣੀ ਬੇ ਜੀ ਵੱਲ ਤੱਕਿਆ, ਉਹ ਦੁਖੀ ਮਾਂ ਨੂੰ ਨਾ ਵੇਖ ਸਕੀ ਤੇ ਮੂੰਹ ਫੇਰ ਲਿਆ। ਬੇ ਜੀ ਨੇ ਉਸ ਨੂੰ



ਬਾਹਰ ਬਿਸਤਰੇ ਵੱਲ ਤੋਰਿਆ। ਉਹ ਬਿਨਾਂ ਬੋਲੇ ਉੱਠ ਕੇ ਮੰਜੇ 'ਤੇ ਪੈ ਗਈ। ਬੇ ਜੀ ਨੇ ਉਸ 'ਤੇ ਚਾਦਰ ਦੇ ਦਿੱਤੀ, ਜਿਵੇਂ ਉਹ ਬਹੁਤ ਥੱਕੀ ਸੀ।

ਬੇ ਜੀ ਨੇ ਸਹਿਜ ਨਾਲ ਲੈਂਪ ਬੁਝਾ ਦਿੱਤਾ।

## 8

ਦਸ ਦਿਨ ਹੋਰ ਬੀਤ ਗਏ, ਚਰਨ ਨਾ ਆਇਆ। ਰਾਜ ਹਾਲੇ ਸੋਚ ਹੀ ਰਹੀ ਸੀ ਕਿ ਉਹ ਕੀ ਕਰੇ, ਉਸ ਨੂੰ ਆਪਣੇ ਕਮਰੇ ਵਿਚ ਫ਼ਰਸ਼ 'ਤੇ ਇਕ ਲਫ਼ਾਫ਼ਾ ਮਿਲਿਆ। ਉਸ ਦੀ ਖ਼ੁਸ਼ੀ ਦੀ ਕੋਈ ਹੱਦ ਨਾ ਰਹੀ, ਜਿਵੇਂ ਅਚਨਚੇਤ ਬੱਦਲ ਹੇਠੋਂ ਨਿਕਲ ਕੇ ਚੌਧਵੀਂ ਦਾ ਚੰਨ ਸਾਰੀ ਫੁਲਵਾੜੀ ਨੂੰ ਚਾਨਣੀ ਦੇ ਸੁਹੱਪਣ ਨਾਲ ਭਰ ਦੇਵੇ। 'ਪਰ ਇਹ ਤਾਂ ਚਰਨ ਦੀ ਲਿਖਤ ਨਹੀਂ, ਤੇ... ਮੋਹਰ ਵੀ ਪਟਿਆਲੇ ਦੀ ਲੱਗੀ ਐ, ਹੈਂ! ਚੰਨ ਨੂੰ ਫਿਰ ਕਿਸੇ ਬੱਦਲ ਨੇ ਨਿਗਲ ਲਿਆ?' ਰਾਜ ਦੀ ਹੈਰਾਨੀ ਹਰ ਪਲ ਵਧਦੀ ਜਾ ਰਹੀ ਸੀ ਅਤੇ ਦਿਲ ਦੀ ਧੜਕਣ ਤੇਜ਼। ਪਤਾ ਨਹੀਂ ਅਗਲੇ ਪਲ ਕੀ ਹੋਣ ਵਾਲਾ ਏ, ਉਸ ਸੋਚਦੀ ਨੇ ਲਫ਼ਾਫ਼ਾ ਪਾੜਿਆ।' ਉਸ ਦੀਆਂ ਅੱਖਾਂ ਖਲੋਤੀਆਂ ਹੋਈਆਂ ਸਨ।

ਚੰਗੀ ਭੈਣ ਜੀ,

ਸਤਿ ਸ੍ਰੀ ਅਕਾਲ! ਇਹ ਜਾਨਣ ਦੀ ਲੋੜ ਨਹੀਂ, ਮੈਂ ਕੌਣ ਵੀਰ ਹਾਂ, ਜਿਹੜਾ ਤੁਹਾਨੂੰ ਇੱਕ ਭੈਣ ਸਮਝ ਕੇ ਖ਼ਤ ਲਿਖ ਰਿਹਾ ਹਾਂ। ਬਸ ਏਨਾ ਹੀ ਕਾਫ਼ੀ ਏ ਕਿ ਇਸ ਵਿਚ ਤੁਹਾਡਾ, ਚਰਨ ਅਤੇ ਲੋਕਾਂ ਦਾ ਸਾਂਝਾ ਭਲਾ ਏ...।

"ਮੈਂ ਸਮਝ ਗਈ, ਇਹ ਖ਼ਤ ਭਰਪੂਰ ਨੇ ਲਿਖਿਆ ਏ ਤੇ ਸ਼ਾਇਦ ਚਰਨ ਨੇ ਆਪ ਲਿਖਾਇਆ ਏ। ਹੱਛਾ ਅੱਗੇ ਤਾਂ ਪੜ੍ਹਾਂ।'

ਭੈਣ ਜੀ! ਹਾਲੇ ਉਹ ਘੜੀ ਨਹੀਂ ਆਈ, ਜਦੋਂ ਦੋ ਦਿਲਾਂ ਦੀਆਂ ਆਸ਼ਾਂ ਅਜ਼ਾਦ ਆਪਣੀ ਮਰਜ਼ੀ ਨਾਲ ਪ੍ਰਵਾਨ ਚੜ੍ਹ ਸਕਣ, ਕੋਮਲ ਦਿਲਾਂ ਦੇ ਸੁਪਨੇ ਜ਼ਿੰਦਗੀ ਦੀ ਹਕੀਕਤ ਵਿਚ ਢਲ ਸਕਣ। ਬਾਵਜੂਦ ਸਾਇੰਸ ਦੇ ਐਨੀ ਤਰੱਕੀ ਕਰ ਜਾਣ ਦੇ ਸੰਸਾਰ ਵਿਚ ਏਨੇ ਇਨਕਲਾਬ ਆ ਜਾਣ ਦੇ ਅਤੇ ਸਭਿਅਤਾ ਦੇ ਸਿਖ਼ਰ ਛੋਹ ਲੈਣ ਦੇ, ਸਾਡਾ ਹਿੰਦੁਸਤਾਨ ਓਥੇ ਦਾ ਓਥੇ ਖਲੋਤਾ ਏ। ਉਹ ਸੱਚੀ ਘੜੀ ਲਿਆਉਣ ਲਈ ਜਦੋਂਕਿ ਪਿਆਰ ਦਾ ਰੱਬ ਵਰਗਾ ਸਤਿਕਾਰ ਕੀਤਾ ਜਾਵੇ, ਹਾਲੇ ਬੜੀ ਘਾਲਣਾ ਘਾਲਣ ਦੀ ਲੋੜ ਹੈ। ਓਨਾ ਚਿਰ ਕਿਸੇ ਵੀ ਮੁੰਡੇ-ਕੁੜੀ ਲਈ ਜ਼ਰੂਰੀ ਹੈ ਕਿ ਆਪਣੇ ਦਿਲ 'ਤੇ ਪੱਥਰ ਰੱਖ ਕੇ, ਜਬਰ ਜਰ ਕੇ, ਮਾਪਿਆਂ ਦੀ ਆਖਿਆ ਦਾ ਪਾਲਣ ਕਰੇ। ਏਹੀ ਭਾਰਤੀ ਸੰਸਕ੍ਰਿਤ ਦਾ ਦਸਤੂਰ ਹੈ। ਮੈਂ ਸਮਝਦਾ ਹਾਂ, ਇਹ ਜ਼ਹਿਰ ਦੀ ਘੁੱਟ ਹੈ, ਜਿਸ ਨੂੰ ਕੋਈ ਵੀ ਖ਼ੁਸ਼ੀ ਨਾਲ ਪੀਣ ਲਈ ਤਿਆਰ ਨਹੀਂ ਹੋਵੇਗਾ। ਪਰ ਇਹ ਸਭ ਨੂੰ ਪਿਆਈ ਜਾਂਦੀ ਹੈ, ਮਜਬੂਰ ਵੀ। ਇਸ ਦੇ ਬਿਨਾਂ ਭੈਣ ਮੇਰੀਏ, ਹੋਰ ਕੋਈ ਚਾਰਾ ਨਹੀਂ। ਜ਼ਿੰਦਗੀ ਨੂੰ ਕਾਇਮ ਰੱਖਣਾ ਹਰ ਤਰ੍ਹਾਂ ਜ਼ਰੂਰੀ ਹੈ। ਦੁਨੀਆ ਵਿਚ ਜ਼ੁਲਮ ਦਾ ਰਾਜ ਹਾਲੇ ਥੰਮਿਆ ਨਹੀਂ ਗਿਆ। ਜਬਰਾਂ ਦੀ ਰਾਤ ਬਾਕੀ ਹੈ ਤੇ ਸੁਹਾਗ ਦੀ ਘੜੀ ਨਹੀਂ ਆਈ। ਜਾਗੀਰਦਾਰ ਕਿਸਾਨਾਂ ਮੁਜ਼ਾਰਿਆਂ ਦੀ ਲੋਟੀ ਕਰਦਾ ਏ, ਮਿੱਲ ਮਾਲਕ ਮਜ਼ਦੂਰ ਦਾ ਲਹੂ ਪੀਂਦਾ ਹੈ, ਹਾਕਮ ਫ਼ਰਿਆਦੀ ਮਾਸ

ਖਾਂਦਾ ਹੈ; ਗੱਲ ਕੀ ਕਮਜ਼ੋਰ ਆਰਥਕ ਤੌਰ 'ਤੇ ਨਚੋੜਿਆ ਜਾ ਰਿਹਾ ਏ। ਲੁੱਟ ਇਸ ਨਜ਼ਾਮ ਦਾ ਖਾਸਾ ਏ। ਜੋੜੀਆਂ ਟੁੱਟਦੀਆਂ ਹਨ, ਸੋਖ ਘੜਿਆਲ ਪੂਰੇ ਜਾਂਦੇ ਹਨ, ਸਾਡੇ ਸਮਾਜ ਦੀ ਤਸਵੀਰ।

ਫਿਰ ਵੀ ਅਸੀਂ ਆਪਣੀਆਂ ਪਿਆਰ ਆਸਾਂ ਨੂੰ ਜਿੰਦਾ ਰੱਖਣਾ ਹੈ। ਨਜ਼ਾਮ ਅਤੇ ਸਮਾਜ ਦੇ ਹਰ ਜ਼ੁਲਮ ਤੋਂ ਹਮੇਸ਼ਾ ਲਈ ਛੁਟਕਾਰਾ ਪਾਣ ਦਾ ਵੀ ਯਤਨ ਕਰਨਾ ਏ। ਜਿਸ ਤਰ੍ਹਾਂ ਕਿਸੇ ਚੱਟਾਨ ਨੂੰ ਤੋੜ ਦੇਣ ਲਈ ਇੱਕ ਤਕੜੇ ਭੁਚਾਲ ਦੀ ਲੋੜ ਹੁੰਦੀ ਹੈ ਅਤੇ ਇੱਕ ਲਹਿਰ ਉਸ ਦਾ ਕੁਝ ਵੀ ਨਹੀਂ ਵਿਗਾੜ ਸਕਦੀ। ਇਸ ਤਰ੍ਹਾਂ ਤੁਹਾਡੀ ਦੋਹਾਂ ਦੀ ਸਮਾਜ ਨਾਲ ਟੱਕਰ ਸਵਾਏ ਦੋ ਸਨੁੱਖੀਆਂ ਜਿੰਦਾਂ ਗਵਾਣ 'ਤੇ ਕੁਝ ਵੀ ਹਾਸਲ ਨਹੀਂ। ਅਸੀਂ ਜਿਹੜੇ ਤੁਹਾਡੇ ਸੱਚੇ ਦਿਲੋਂ ਹਿਤੈਸ਼ੀ ਹਾਂ; ਇਹ ਕੁਝ ਕਦੇ ਨਹੀਂ ਹੋਣ ਦੇਵਾਂਗੇ ਅਤੇ ਇਹ ਕੁਝ ਕਦੇ ਸੁਪਨੇ ਵਿਚ ਵੀ ਨਹੀਂ ਹੋਣਾ ਚਾਹੀਦਾ ...।

'ਨਸੀਹਤ ਦੇਣ ਲਈ ਇੱਕ ਮੂਰਖ ਵੀ ਸਮਰੱਥ ਹੁੰਦਾ ਏ। ਪਰ ਮੇਰੇ ਵਾਲੀ ਘੜੀ ਕਿਸੇ ਪ੍ਰੋਫੈਸਰ 'ਤੇ ਆਵੇ, ਓਦੋਂ ਉਸ ਤੋਂ ਪੁੱਛਿਆ ਜਾਵੇ, ਪਿਆਰ ਵਿਚ ਮਰਨਾ ਚੰਗਾ ਹੈ ਜਾਂ ਵਛੋੜੇ ਦੀਆਂ ਮਜਬੂਰੀਆਂ ਵਿਚ ਹੱਡ ਰਗੜਵਾਂ ਜੀਉਣਾ। ਰੱਬ ਕਰੇ ਇਹ ਘੜੀ ਕਿਸੇ 'ਤੇ ਨਾ ਆਵੇ।'

ਦੂਜਾ ਮੈਂ ਮਾਣ ਨਾਲ ਕਹਿ ਸਕਦਾ ਹਾਂ ਕਿ ਤੁਹਾਡਾ ਚਰਨ ਇੱਕ ਹੀਰਾ ਹੈ। ਉਹ ਕੇਵਲ ਤੁਹਾਡਾ ਨਹੀਂ, ਆਪਣੇ ਪਿੰਡ ਦੇ ਲੋਕਾਂ ਅਤੇ ਇਲਾਕੇ ਦੀ ਜਨਤਾ ਦੀਆਂ ਆਸਾਂ ਦਾ ਵੀ ਲਾਲ ਤਾਰਾ ਏ। ਇਹ ਹੁਣ ਤੇਰੇ ਵੱਸ ਦੀ ਗੱਲ ਹੈ ਕਿ ਤੂੰ ਉਸ ਨੂੰ ਨਾਕਾਮ ਪਿਆਰ ਦੇ ਛੱਪੜ ਵਿਚ ਡੋਬ ਕੇ ਰੱਖ ਦੇਵੇਂ ਜਾਂ ਤਾਰੀਖ਼ ਦੇ ਖੁੱਲ੍ਹੇ ਸਾਗਰ ਵਿਚ ਤਰਨ ਦੀ ਹਿੰਮਤ ਬਖ਼ਸ਼ੇਂ ...।

'ਬਸ, ਏਨੀ ਗੱਲ ਲਈ ਹੀ ਜ਼ਮੀਨ-ਅਸਮਾਨ ਨੂੰ ਮਲਾਇਆ ਜਾ ਰਿਹਾ ਸੀ। ਮੈਂ ਚਰਨ ਨੂੰ ਛੱਡ ਦੇਵਾਂ? ਖ਼ੁਦ ਚਰਨ ਰਾਜ ਨੂੰ ਛੱਡਣਾ ਚਾਹੇ ਤਾਂ ਵੀ ਨਾ ਛੱਡ ਸਕੇ।'

ਮੈਂ ਨਹੀਂ ਕਹਿ ਸਕਦਾ, ਚਰਨ ਕਿੰਨੇ ਵੱਡੇ ਮੰਝਧਾਰ ਵਿਚ ਫਸ ਗਿਆ ਏ। ਉਸ ਨੂੰ ਤੇਰਾ ਪਿਆਰ ਗੋਤੇ ਦੇ ਰਿਹਾ ਏ, ਦੂਜੇ ਪਾਸੇ ਕਿਨਾਰਾ ਅਵਾਜ਼ਾਂ ਮਾਰ ਰਿਹਾ ਏ। ਉਸ ਦੀ ਸੂਝ ਅਤੇ ਗੰਭੀਰਤਾ ਤੋੜ-ਤੋੜ ਖਾ ਰਹੀਆਂ ਹਨ। ਉਸ ਨੂੰ ਪਿਆਰ ਦੀ ਮੰਜ਼ਲ ਤੋਂ ਅਗਾਂਹ 'ਕੁਝ ਕਰਨਾ' ਪਿਆ ਹੈ, ਮੈਂ ਤੇ ਅਵੱਸ਼ ਆਖਦਾ ਹਾਂ ਉਹ ਸੁਨਹਿਰੀ ਹਰਫ਼ਾਂ ਨਾਲ ਪੂਰਾ ਹੋਵੇਗਾ। ਤੁਸੀਂ ਉਸ ਦਾ ਸਾਥ ਦੇਣ ਦਾ ਯਤਨ ਕਰੋ। ਮਾਂ-ਬਾਪ ਦੀ ਝੂਠੀ ਇੱਜ਼ਤ ਅੱਗੇ ਹੀ ਸਿਰ ਝੁਕਾ ਦੇਵੇ। ਤੁਹਾਡੀ ਇਹ ਕੁਰਬਾਨੀ ਲੋਕਾਂ ਦੀ ਤਾਰੀਖ਼ ਵਿਚ ਬਰਾਬਰ ਦਾ ਹਿੱਸਾ ਪਾਵੇਗੀ। ਕਿਸੇ ਤਰ੍ਹਾਂ ਦੀ ਕਾਹਲੀ ਜਾਂ ਜਜ਼ਬਾਤੀ ਉਭਾਰ ਵਿਚ ਕੋਈ ਗ਼ਲਤ ਕਦਮ ਨਾ ਪੁੱਟ ਲੈਣਾ। ਮਾਂ-ਬਾਪ, ਚਰਨ ਅਤੇ ਲੋਕਾਂ ਦੀ ਖ਼ਾਤਰ ਆਪਣੇ-ਆਪ ਨੂੰ ਸਾਂਭਣ ਤੇ [illegible] ਦਾ ਯਤਨ ਕਰਨਾ।

ਅੱਜ ਚਰਨ ਦੀ ਫ਼ਿਕਰ ਤੁਹਾਨੂੰ ਲਾਰੇ ਜਾਂ ਧੋਖੇ ਵਿਚ ਨਹੀਂ ਰੱਖਣਾ ਚਾਹੁੰਦੀ।

ਤੁਹਾਡਾ ਹਮਦਰਦ ਵੀਰ,

..............................



"ਮੈਨੂੰ ਇਸ ਝੂਠੀ ਹਮਦਰਦੀ ਦੀ ਲੋੜ ਨਹੀਂ, ਜਿਸ ਤਰ੍ਹਾਂ ਮਾਪਿਆਂ ਦੀ ਝੂਠੀ ਇੱਜ਼ਤ ਦੀ ਪਰਵਾਹ ਨਹੀਂ। ਝਪੁੱਟ ਮਾਰਨ ਸਭ ਜਾਣਦੇ ਹਨ, ਦੇਣ ਕੋਈ ਨਹੀਂ। ਚਰਨ ਪਹਿਲੋਂ ਮੇਰਾ ਹੋਵੇਗਾ, ਫਿਰ ਮੈਨੂੰ ਲੈ ਕੇ ਭਾਵੇਂ ਜਿੱਥੇ ਜੀ ਚਾਹੇ ਡਿੱਗ ਪਵੇ। ਮੇਰਾ ਹੱਥ ਫੜ ਕੇ ਫਾਂਸੀ ਚੜ੍ਹ ਜਾਵੇ, ਮੈਂ ਫਿਰ ਵੀ ਮੁਸਕਰਾਵਾਂਗੀ। ਉਹ ਮੈਨੂੰ ਇਕੱਲੀ ਨੂੰ ਸੜ ਜਾਣ ਲਈ ਇਸ਼ਾਰਾ ਕਰੇ; ਮੈਂ ਪ੍ਰਵਾਨੇ ਵਾਂਗ ਸੁਆਹ ਹੋ ਜਾਵਾਂਗੀ। ਪਿਆਰ ਮਿਲੇ; ਜਾਨ ਵਾਰੀ ਜਾ ਸਕਦੀ ਹੈ; ਜ਼ਿੰਦਗੀ ਨਛਾਵਰ ਕੀਤੀ ਜਾ ਸਕਦੀ ਹੈ। ਪਰ ਐਵੇਂ ਕੋਈ ਕੁਰਬਾਨੀ ਦਾ ਬੱਕਰਾ ਕਿਉਂ ਬਣੇ? ਚਰਨ ਨੂੰ ਮੁਹੱਬਤ ਨਾਲ ਜਿੱਤਿਆ ਏ, ਕੋਈ ਮੁਫ਼ਤ ਦਾ ਬਲੈਕ ਮਾਲ ਤਾਂ ਹੱਥ ਨਹੀਂ ਆਇਆ।"

ਰਾਜ ਖ਼ਾਮੋਸ਼ ਡੋਰ-ਭੌਰ ਝਾਕਦੀ ਕਿੰਨਾ ਕੁਝ ਹੀ ਸੋਚੀ ਜਾ ਰਹੀ ਸੀ। ਉਸ ਦੀ ਸੋਚ ਤੁਰਦੀ-ਤੁਰਦੀ ਚਰਨ ਦੇ ਚੱਲਣ 'ਤੇ ਆ ਕੇ ਖਲੋ ਗਈ। ਰਾਜ ਨੇ ਉਸ ਨੂੰ ਅਤਿ ਡੂੰਘੀਆਂ ਪਿਆਰ ਤੱਕਾਂ ਨਾਲ ਵੇਖਿਆ। ਉਹ ਤਾਜ਼ਾ ਕੰਵਲ ਵਾਂਗ ਖਿੜਿਆ ਪਿਆ ਸੀ। ਪਿਆਰ ਦੀ ਸੁਗੰਧੀ ਨੇ ਉਸ ਦੇ ਦਿਲ-ਦਮਾਗ਼ ਨੂੰ ਨੀਂਦ ਦੀਆਂ ਹਲੋਰਾਂ ਵਿਚ ਝੁਲਾ ਦਿੱਤਾ। ਫਿਰ ਉਸ ਦੇ ਅੰਦਰੋਂ ਸੁਪਨਾ ਟੁੱਟ ਜਾਣ ਵਾਂਗ ਇੱਕ ਬੇਤਾਰ ਸੁਰ ਬਾਹਰ ਆਈ। 'ਚਰਨ ਜ਼ਰੂਰ ਤਾਰੀਖ਼ ਦਾ ਹੀਰੋ ਬਣੇਗਾ, ਅਵੱਸ਼।' ਰਾਜ ਦਾ ਚਿਹਰਾ ਪੀਲਾ; ਹੋਰ ਵੀ ਪੀਲਾ ਹੋ ਗਿਆ।' 'ਉਸ ਜ਼ਾਲਮ ਨੇ ਮੋੜਿਆਂ ਨਹੀਂ ਮੁੜਨਾ।' ਉਸ ਦੇ ਖ਼ੂਬਸੂਰਤ ਨਕਸ਼ਾਂ ਵਿਚ ਮਾਰੂ ਕਰੂਪਤਾ ਜਾਗ ਪਈ। ਫਿਰ ਉਸ ਨੂੰ ਆਪਣਾ-ਆਪ ਢਲਦਾ ਤੇ ਕਿਰਦਾ ਜਾਪਿਆ। ਉਸ ਦੇ ਹੋਸ਼ ਕਾਇਮ ਸਨ, ਪਰ ਉਸ ਨੂੰ ਕੁਝ ਹੋ ਰਿਹਾ ਸੀ। ਇੱਕ ਕੰਬਣੀ ਵਿਚ ਕਮਰਾ ਡੋਲਿਆ। ਡੋਰੀਆਂ ਅੱਖਾਂ ਨਾਲ ਉਸ ਦਾ ਮੂੰਹ ਵੀ ਖੁੱਲ੍ਹ ਗਿਆ। ਜਿਵੇਂ ਉਸ ਨੂੰ ਕੋਈ ਚੂੰਢ ਰਿਹਾ ਸੀ। ਭੈਭੀਤ ਹੁੰਦਿਆਂ ਉਸ ਇੱਕ ਚੀਕ ਮਾਰੀ। ਫਿਰ ਉਹ ਕੁਰਸੀ 'ਤੇ ਢਹਿ ਕੇ ਫ਼ਰਸ਼ 'ਤੇ ਜਾ ਪਈ। ਉਸ ਨੂੰ ਗਸ਼ੀ ਪੈ ਚੁੱਕੀ ਸੀ।

ਹੋ ਮੋੜਾ ਘੱਤ ਨਾ,
ਰੰਗ ਸੂਹੇ ਗੁਲਾਬ ਦਾ ਦੁੱਧ ਰੇ,
ਰਹਿਓ ਈ ਰੱਤ ਨਾ।

# ਛਿੱਬਾਂ

੧

ਟੁੱਟਦੀ ਜਾਂਦੀ ਰਾਤ, ਸੰਭਾਲ ਜਾ!
ਸਦਾ ਕਿਸੇ ਨੇ ਦੁੱਖ ਨਹੀਂ ਸਹਿਣਾ,
ਨਦੀ ਕਿਨਾਰੇ ਰੁੱਖ ਨਹੀਂ ਰਹਿਣਾ,
ਵਾਗਾਂ ਪਾ ਕੇ ਰੋਕਦਿਆਂ ਵੀ, ਹੋ ਜਾਣੀ ਪ੍ਰਭਾਤ।

ਕੱਲ੍ਹ ਦੁਪਹਿਰ ਤੋਂ ਹੀ ਮੀਂਹ ਪੈ ਰਿਹਾ ਸੀ। ਕਦੇ ਰੁਕ ਕੇ ਟਿਮਕ ਦੀ ਸ਼ਕਲ ਧਾਰਨ ਕਰ ਲੈਂਦਾ ਅਤੇ ਕਦੇ ਜ਼ੋਰ ਨਾਲ ਵਰ੍ਹ ਪੈਂਦਾ। ਏਸੇ ਤਰ੍ਹਾਂ ਸਾਰੀ ਰਾਤ ਲੋਕਾਂ ਨੂੰ ਜਾਗਦਿਆਂ ਲੰਘੀ ਸੀ। ਜਿਨ੍ਹਾਂ ਦੇ ਕੋਠੇ ਪੁਰਾਣੇ ਜਾਂ ਮਾੜੇ ਸਨ, ਉਨ੍ਹਾਂ ਨੂੰ ਢਹਿ ਜਾਣ ਦਾ ਸੰਸਾ ਲੱਗਾ ਹੋਇਆ ਸੀ। ਲੋਕ ਲਾਲਟੈਣਾਂ ਬਾਲ-ਬਾਲ ਚੋਂਦੀਆਂ ਛੱਤਾਂ ਦੀਆਂ ਗਲੀਆਂ ਬੰਦ ਕਰ ਰਹੇ ਸਨ। ਦਿਨ ਵੀ ਇਵੇਂ ਜਿਵੇਂ ਲੰਘ ਗਿਆ। ਅੱਗੋਂ ਰਾਤ ਫਿਰ ਆ ਗਈ। ਲੋਕ 'ਤਰਾਹ-ਤਰਾਹ' ਕਰ ਰਹੇ ਸਨ। ਬਾਰਸ਼ ਰੁਕਣ ਦਾ ਨਾਂ ਨਹੀਂ ਲੈਂਦੀ ਸੀ।

ਚਰਨ ਦੇ ਪਿਤਾ ਨੇ ਤੂੜੀ ਵਾਲੇ ਕੋਠੇ ਦਾ ਫ਼ਿਕਰ ਕਰਦਿਆਂ ਆਖਿਆ,

"ਐਵੇਂ ਤਾਂ ਨਹੀਂ ਕਿਸੇ ਆਖਿਆ, ਬਾਰ੍ਹਾਂ ਵਰ੍ਹਿਆਂ ਦਾ ਕਾਲ ਕੱਟ ਲਿਆ ਸੀ ਤੇ ਚਾਰ ਪਹਿਰ ਦਾ ਮੀਂਹ ਨਹੀਂ ਸੀ ਝੱਲਿਆ। ਹੁਣ ਤਾਂ ਰੱਬਾ ਬਖ਼ਸ਼ ਦੀ ਲਏਂ ਚੰਗਾ ਏ।"

"ਬਾਪੂ ਜੀ, ਤੇਰੀ ਗੱਲ ਸੁਣ ਕੇ ਵਾਹਿਗੁਰੂ ਨੇ ਝੱਟ ਮੀਂਹ ਬੰਦ ਕਰ ਦੇਣਾ ਏ।" ਚਰਨ ਏਨੀ ਕਹਿ ਕੇ ਹੱਸ ਪਿਆ। ਉਹ ਬਲ੍ਹਦਾਂ ਹੇਠਾਂ ਸੁੱਕ ਪਾ ਰਿਹਾ ਸੀ; ਤਾਂ ਜੋ ਸਵੇਰ ਦੇ ਉਨ੍ਹੀਂ ਲੱਗੀ ਖਲੋਤੇ ਆਰਾਮ ਨਾਲ ਬਹਿ ਤਾਂ ਜਾਣ।

"ਤੁਸੀਂ ਨਵਾਂ ਪੋਚ ਤਾਂ ਰੱਬ ਨੂੰ ਈ ਨਹੀਂ ਮੰਨਦੇ।"

"ਤੁਹਾਡੇ ਵਰਗਾ ਅੰਧ ਵਿਸ਼ਵਾਸ ਸਾਥੋਂ ਨਹੀਂ ਰੱਖਿਆ ਜਾਂਦਾ।"

"ਅਸੀਂ ਤਾਂ ਆਪਣਾ ਯਕੀਨ ਹਲਾਉਣਾ ਨਹੀਂ, ਤੁਸੀਂ ਆਪਣੇ ਪਹਿਰੇ ਜੋ ਜੀ ਆਇਆ ਕਰਿਓ। ਅਸੀਂ ਤਾਂ ਹੁਣ ਵੀ ਸਮਝਦੇ ਆਂ ਸਾਰਾ ਕਾਰ ਵਿਹਾਰ ਓਹਦੇ ਹੁਕਮ ਨਾਲ ਈ ਚੱਲ ਰਿਹਾ ਏ।" ਬੋਰੀ ਦੀ ਝੁੰਬੀ ਮਾਰ ਕੇ ਉਸ ਕੋਠਾ ਵੇਖਣ ਲਈ ਲਾਲਟੈਣ ਚੁੱਕ ਲਈ।

"ਆਹੋ ਬਾਪੂ ਜੀ! ਆਹ ਪਰਲੋ ਵੀ ਉਸ ਦੇ ਹੁਕਮ ਨਾਲ ਈ ਆ ਰਹੀ ਏ।" ਚਰਨ ਨੇ ਇੱਕ ਹੋਰ ਚੋਟ ਮਾਰੀ।

"ਬਿਲਕੁਲ, ਅਸੀਂ ਤਾਂ ਏਵੇਂ ਮੰਨਾਂਗੇ। ਸਾਡੇ ਕੋਈ ਪਾਪ ਕੀਤੇ ਹੋਣਗੇ।"



ਚਰਨ ਕਦੇ ਨਾ ਕਦੇ ਆਪਣੇ ਪਿਤਾ ਨਾਲ ਇਸ ਤਰ੍ਹਾਂ ਰੱਬ ਦੇ ਮਸਲੇ 'ਤੇ ਦਿਲਲਗੀ ਕਰ ਲਿਆ ਕਰਦਾ ਸੀ। ਚਰਨ ਨੇ ਹੁਣ ਕੁਝ ਘਰ ਦਾ ਕੰਮ ਜ਼ਿਆਦਾ ਹੀ ਕਰਨਾ ਸ਼ੁਰੂ ਕਰ ਦਿੱਤਾ ਸੀ। ਉਸ ਦਾ ਪਿਤਾ ਉਸ 'ਤੇ ਬੜਾ ਪ੍ਰਸੰਨ ਸੀ। ਭਾਵੇਂ ਉਸ ਨੂੰ ਨੌਕਰੀ ਨਹੀਂ ਮਿਲੀ ਸੀ, ਫਿਰ ਵੀ ਉਸ ਚਰਨ ਨੂੰ ਕਦੇ ਇਹੋ ਜਿਹੀ ਕੋਈ ਗੱਲ ਨਹੀਂ ਜਤਾਈ ਸੀ। ਉਸ ਛੋਟੇ-ਮੋਟੇ ਨੁਕਸਾਨ ਲਈ ਵੀ ਨਹੀਂ ਤਾੜਿਆ ਸੀ। ਪਰ ਹੁਣ ਤਾਂ ਚਰਨ ਦੀ ਸਿਆਣਪ ਨੇ ਲੋਕਾਂ ਨੂੰ ਜਿੱਤ ਲਿਆ। ਉਸ ਦਾ ਪਿਤਾ ਚਰਨ ਦਾ ਵਿਆਹ ਕਰਕੇ ਪ੍ਰਸੰਨ ਹੋਣਾ ਚਾਹੁੰਦਾ ਸੀ। ਚਰਨ ਨੇ ਆਉਂਦੇ ਸਾਕਾਂ ਨੂੰ ਇਸ ਲਈ ਵੀ ਟਾਲ ਦਿੱਤਾ ਸੀ ਕਿ ਪਹਿਲਾ ਕਰਜ਼ਾ ਲਾਹ ਲਈਏ, ਫਿਰ ਦੇਖੀਂ ਜਾਵੇਗੀ। ਮਾਂ ਨੇ ਮੰਗਣਾ ਕਰਵਾ ਲੈਣ ਲਈ ਹੀ ਜ਼ੋਰ ਪਾਇਆ; ਉਸ ਉਹ ਵੀ ਟਰਕਾ ਦਿੱਤਾ ਕਿ ਜਦੋਂ ਹਾਲੇ ਵਿਆਹ ਨਹੀਂ ਕਰਵਾਉਣਾ, ਮੰਗਣੇ ਦੀ ਕਾਹਲੀ ਦਾ ਕੀ ਮਤਲਬ? ਅਸਲ ਵਿਚ ਚਰਨ ਸਿਆਣਪ ਨਾਲ ਮਾਂ-ਪਿਓ ਨੂੰ ਲਾਰਾ ਦੇਈ ਆ ਰਿਹਾ ਸੀ।

ਚਰਨ ਅਤੇ ਉਸ ਦਾ ਪਿਤਾ ਇੱਕ ਵਾਰ ਅੱਖ ਲਾ ਚੁੱਕੇ ਸਨ; ਜਦੋਂ ਚਰਨ ਦੀ ਮਾਂ ਨੇ ਅਵਾਜ਼ਾਂ ਮਾਰ ਕੇ ਉਨ੍ਹਾਂ ਨੂੰ ਜਗਾਇਆ।

"ਕੀ ਹੋਇਆ?" ਚਰਨ ਦੇ ਪਿਤਾ ਨੇ ਹੜਬੜਦਿਆਂ ਆਖਿਆ।

"ਪਤਾ ਤਾਂ ਲਓ ਪਿੰਡ 'ਚ ਬੜਾ ਰੌਲਾ ਪਿਆ ਹੋਇਆ ਏ।"

"ਉਨ੍ਹਾਂ ਦੀਆਂ ਗੱਲਾਂ ਸੁਣ ਕੇ ਚਰਨ ਵੀ ਜਾਗ ਪਿਆ।"

ਹੋ।" ਚਰਨ ਦੇ ਪਿਤਾ ਨੇ ਹੈਰਾਨੀ ਵਿਚ ਬਾਰ ਖੋਲ੍ਹਿਆ। ਪਿੰਡ ਵਿਚ ਰੌਲਾ ਮੱਚਿਆ ਹੋਇਆ ਸੀ। ਕੋਈ ਹੋਕਾ ਦੇ ਰਿਹਾ ਸੀ–

"ਪਿੰਡ 'ਚ ਪਾਣੀ ਆ ਗਿਆ, ਹੜ੍ਹ ਓਏ ਹੜ੍ਹ, ਉੱਠ ਕਹੀਆਂ ਚੁੱਕ ਓਏ?"

ਚਰਨ ਨੇ ਪਿਤਾ ਤੋਂ ਪੁੱਛਿਆ,

"ਰੌਲਾ ਕੇਹਾ ਏ?"

"ਆਂਹਦੇ ਐ ਪਿੰਡ 'ਚ ਪਾਣੀ ਆ ਵੜਿਆ ਏ, ਕਹੀਆਂ ਲੈ ਕੇ ਆਓ।"

"ਮੈਂ ਜਾਂਦਾ ਆਂ, ਤੁਸੀਂ ਘਰੇ ਰਹੋ।"

"ਨਹੀਂ, ਤੂੰ ਸੌਂ ਜਾਹ ਚਰਨ, ਮੈਂ ਜਾਂਦਾ ਆਂ।"

"ਨਹੀਂ ਬਾਪੂ ਜੀ, ਆਪਣੇ ਵਾਲੀ ਝੁੰਬੀ ਮੈਨੂੰ ਦਿਓ।"

ਚਰਨ ਨੇ ਕਹੀ ਚੁੱਕੀ ਅਤੇ ਬੋਰੀ ਦੀ ਝੁੰਬੀ ਸਿਰ 'ਤੇ ਰੱਖ ਲਈ। ਗਲੀ ਵਿਚ ਬਾਰਸ਼ ਦਾ ਪਾਣੀ ਪਹਿਲਾਂ ਵਾਂਗ ਹੀ ਚੱਲ ਰਿਹਾ ਸੀ ਅਤੇ ਬਾਰਸ਼ ਦੀ ਰਫ਼ਤਾਰ ਘਟਣ ਵਿਚ ਨਹੀਂ ਆਉਂਦੀ ਸੀ। ਉਹ ਤੇ ਉਸ ਚੰਗਾ ਕੀਤਾ; ਹਾੜ੍ਹ ਵਿਚ ਛੱਪੜ ਦੇ ਗੁੰਮਿਆਂ ਨਾਲ ਬਾਹਰਲੀਆਂ ਲਿਊਆਂ ਨੂੰ ਭਰੀ ਬੰਨ੍ਹ ਦਿੱਤੀ ਸੀ; ਨਹੀਂ ਤਾਂ ਪਾਣੀ ਕੰਧਾਂ ਦੇ ਪੈਰ ਕੱਢ ਕੇ ਲੈ ਜਾਂਦਾ। ਲਹਿੰਦੇ ਵਾਲੇ ਪਾਸੇ ਰੌਲਾ ਜ਼ੋਰਾਂ 'ਤੇ ਸੀ। ਕਿਸੇ ਦਾ ਕੋਠਾ ਡਿੱਗ ਪਿਆ। ਲੋਕ ਓਥੇ ਇਕੱਠੇ ਹੋਏ ਰੌਲਾ ਪਾ ਰਹੇ ਸਨ। ਗਲੀਆਂ ਵਿਚ ਪਾਣੀ ਗੋਡਿਆਂ ਤੋਂ ਵੀ ਉੱਚਾ ਚੜ੍ਹ ਆਇਆ ਸੀ। ਲੋਕ ਚੀਕ ਰਹੇ ਸਨ।

"ਐਨਾ ਪਾਣੀ ਅਸੀਂ ਸਾਰੀ ਉਮਰ ਨਹੀਂ ਚੜ੍ਹਿਆ ਦੇਖਿਆ।"

"ਇਹ ਲਹਿੰਦਾ ਪਾਸਾ ਏ, ਨਾਲੇ ਜਲ ਥੋੜ੍ਹਾ ਸਿੱਟਿਆ ਏ ਰੱਬ ਨੇ।"

"ਪਾਣੀ ਜ਼ਰੂਰ ਬਾਹਰੋਂ ਆਇਆ ਏ।"

"ਚੜ੍ਹਦੇ ਤੇ ਪਹਾੜ ਵਾਲੇ ਪਾਸੇ ਨਹਿਰ ਐਨੀ ਉੱਚੀ ਖਲੋਤੀ ਏ, ਲੋਹੜਾ ਈ ਆ ਗਿਆ।"

"ਕੋਈ ਕਿਸੇ ਦੀ ਨਹੀਂ ਸੁਣ ਰਿਹਾ ਸੀ। ਆਪੋ ਧਾਪ ਪਈ ਹੋਈ ਸੀ। ਕਈ ਆਪਣੀਆਂ ਗਲੀਆਂ ਅੱਗੇ ਬੰਨ੍ਹ ਮਾਰ ਰਹੇ ਸਨ ਅਤੇ ਗਲੀਆਂ ਦਾ ਪਾਣੀ ਔਰਤਾਂ ਬਾਲਟੀਆਂ ਨਾਲ ਕੁਲੰਜ ਰਹੀਆਂ ਸਨ। ਚਰਨ ਨੇ ਮੌਕੇ 'ਤੇ ਜਾ ਪੁੱਛਿਆ,

"ਕੋਠਾ ਕਿਸ ਦਾ ਡਿੱਗ ਪਿਆ?"

"ਸੋਹਣੇ ਦਾ।" ਚਾਚੀ ਨੇ ਲਾਗੋਂ ਹੀ ਆਖਿਆ।

"ਪਸ਼ੂ ਡਾਡੇ ਦੇ ਨੁਕਸਾਨ?"

"ਦੋ ਪਸ਼ੂ ਕੱਢ ਲਏ। ਇੱਕ ਬੈਲ ਥਾਏਂ ਮਰ ਗਿਆ। ਸੋਹਣੇ ਦੇ ਸੱਟਾਂ ਵੱਜੀਆਂ ਹਨ, ਪਰ ਬਚ ਰਹੇਗਾ।"

"ਹੁਣ ਕੀ ਕਰ ਰਹੇ ਓ?"

"ਮੋੜਾਂ 'ਤੇ ਬੰਨ੍ਹ ਮਾਰ ਰਹੇ ਆਂ।"

"ਚੰਗੀ ਗੱਲ ਏ ਜੇ ਪਿੰਡੋਂ ਬਾਹਰ ਬੰਨ੍ਹ ਬੱਝ ਜਾਵੇ। ਹਰੇਕ ਘਰ ਦਾ ਬੰਦਾ ਲਵੋ ਅਤੇ ਪਾਣੀ ਦੇ ਨਾਕੇ ਦੀ ਪੜਤਾਲ ਕਰੋ। ਮੇਰੇ ਨਾਲ ਚਲੋ ਦੋ ਜਣੇ। ਤੁਸੀਂ ਚਾਚੀ ਤਨਦੇਹੀ ਨਾਲ ਬੰਦਿਆਂ ਤੋਂ ਕੰਮ ਲਵੋ। ਹੌਸਲਾ ਰੱਖੋ ਤੇ ਹੜਬੜੋ ਨਾ।" ਚਰਨ ਦੋ ਬੰਦੇ ਬਾਹਰ ਨੂੰ ਲੈ ਤੁਰਿਆ। ਪਿੰਡੋਂ ਥੋੜ੍ਹੀ ਦੂਰ ਜਾਣ 'ਤੇ ਹੀ ਉਹਨੂੰ ਪਤਾ ਲੱਗ ਗਿਆ, ਇਹ ਪਾਣੀ ਤਾਂ ਨਹਿਰ ਦਾ ਹੈ। ਉਹ ਰਵਾਂ ਰਵੀਂ ਤੁਰ ਪਏ। ਹੋਰ ਅਗਾਂਹ ਹੋਣ 'ਤੇ ਨਹਿਰ ਦਾ ਘਾਰਾ ਦਿਸ ਪਿਆ ਅਤੇ ਪਾਣੀ ਨੀਵੇਂ ਥਾਂ ਨੂੰ ਪੁੰਗਰਦੀਆਂ ਸਾਉਣੀਆਂ ਰੋੜ੍ਹੀ ਆ ਰਿਹਾ ਸੀ।

"ਪਾਣੀ ਅਥਾਹ ਰੁੜ੍ਹਿਆ ਆ ਰਿਹਾ ਏ, ਆਪਾਂ ਤੋਂ ਘੁਲਿਆਂ ਕਦੋਂ ਬੰਦ ਹੋਣਾ!" ਚਰਨ ਨੇ ਫ਼ਿਕਰ ਅਨੁਭਵ ਕੀਤਾ।

"ਆਪਾਂ ਵੇਖ ਤਾਂ ਲਈਏ।" ਉਸ ਦੇ ਸਾਥੀ ਨੇ ਸਲਾਹ ਦਿੱਤੀ।

ਜਦੋਂ ਉਹ ਨਹਿਰ 'ਤੇ ਆਏ, ਉਸ ਦਾ ਪਾੜ ਤਿੰਨ ਕਦਮ ਚੌੜਾ ਹੋ ਗਿਆ ਸੀ। ਚਰਨ ਨੇ ਦੋਹਾਂ ਸਾਥੀਆਂ ਨੂੰ ਪੁਕਾਰਿਆ,

"ਸਾਰਾ ਪਿੰਡ ਰੁੜ੍ਹ ਜਾਵੇਗਾ, ਤੁਸੀਂ ਭੱਜੋ ਤੇ ਪਿੰਡ ਦੇ ਅੱਧੇ ਆਦਮੀਆਂ ਨੂੰ ਲੈ ਲਿਆਵੋ। ਓਥੇ ਬੰਨ੍ਹ ਦਾ ਐਨਾ ਆਸਰਾ ਨਹੀਂ, ਜਿੰਨਾ ਚਿਰ ਨਹਿਰ ਬੰਦ ਨਹੀਂ ਹੁੰਦੀ। ਤਖ਼ਤੇ, ਪਟੀਆਂ, ਕੜਾਹੀਆਂ ਤੇ ਬੋਰੀਆਂ ਨਾਲ ਲਈ ਆਉਣੀਆਂ, ਛੇਤੀ ਤੋਂ ਵੀ ਪਹਿਲਾਂ।" ਚਰਨ ਨੂੰ ਸਾਰੇ ਪਿੰਡ ਦਾ ਫ਼ਿਕਰ ਹੋ ਰਿਹਾ ਸੀ। ਉਸ ਦੇ ਸਾਥੀ ਓਥੇ ਈ ਕਹੀਆਂ ਰੱਖ ਕੇ ਨੱਸ ਗਏ। ਨਹਿਰ ਦਾ ਤੀਜਾ ਹਿੱਸਾ ਘਾਰੇ ਵਿਚੋਂ ਵਹਿ ਰਿਹਾ ਸੀ ਅਤੇ ਹਰ ਪਲ ਪਾਣੀ ਦੀ ਧਾਰ ਘਾਰੇ ਨੂੰ ਹੋਰ ਚੌੜਾ ਕਰ ਰਹੀ ਸੀ।

'ਨਹਿਰ ਦੀ ਐਨੀ ਮਜ਼ਬੂਤ ਪਾਂਧੀ ਟੁੱਟ ਕਿਵੇਂ ਗਈ? ਖ਼ਬਰੇ ਕਦੋਂ ਦੀ ਟੁੱਟੀ ਹੋਈ ਏ। ਇਸ ਥਾਂ ਤੋਂ ਨਹਿਰ ਉਂਕੀ ਨਹੀਂ ਸੀ ਟੁੱਟ ਸਕਦੀ।' ਚਰਨ ਨੇ ਜਾਇਜ਼ਾ ਲੈਣਾ ਸ਼ੁ



ਕਰ ਦਿੱਤਾ। ਬਾਰਸ਼ ਹੌਲੀ ਪੈ ਚੱਲੀ ਸੀ। ਉਸ ਸਿਰ ਹਿਲਾਉਂਦਿਆਂ ਮਨ ਬਣਾਇਆ, ਨਹਿਰ ਜ਼ਰੂਰ ਤੋੜੀ ਗਈ ਹੈ। ਕਿਸੇ ਨੇ ਤੋੜੀ, ਕਿਉਂ ਤੋੜੀ? ਪਰ ਇਹ ਸਮਾਂ ਸੋਚ ਤੇ ਪੜਤਾਲ ਦਾ ਨਹੀਂ। ਨਹਿਰ ਨੂੰ ਛੇਤੀ ਬੰਦ ਕੀਤਾ ਜਾਵੇ, ਨਹੀਂ ਸਾਰਾ ਪਿੰਡ ਰੁੜ੍ਹ ਜਾਵੇਗਾ, ਫੇਰ ਪਿੱਛੋਂ ਲੱਭਿਆ ਜਾ ਸਕਦਾ ਏ।' ਚਰਨ ਕਹੀ ਨਾਲ ਸਰਾਂ ਦੇ ਬੁੱਝੇ ਪੁੱਟਣ ਲੱਗ ਪਿਆ, ਪਰ ਉਸ ਦੇ ਦਿਮਾਗ਼ ਵਿਚ ਇਹ ਖ਼ਿਆਲ ਭੇਦੇ ਹੀ ਰਹੇ 'ਨਹਿਰ ਕਿਸ ਖ਼ਾਸ ਮਕਸਦ ਲਈ ਤੋੜੀ ਗਈ ਐ, ਏਨੀ ਨੀਚਤਾ! ਗ਼ਰੀਬਾਂ ਦੇ ਕੋਠੇ ਢਾਹ ਕੇ, ਕਿਸੇ ਨੂੰ ਉਜਾੜ ਕੇ ਅੱਜ ਕੌਣ ਐਸ਼ ਨਾਲ ਵਸ ਸਕਦਾ ਏ? ਪਰ ਗ਼ਰੀਬ ਮੁਜ਼ਾਰਾ ਆਪਣੇ ਥਾਂ ਚੰਗਿਆੜੀ ਐ। ਇਹ ਲੋਕ ਜਮਾਤ ਵਿਚ ਜੁੜ ਕੇ ਭਾਂਬੜ ਬਲ ਉੱਠਣਗੇ ਅਤੇ ਇਸ ਭਾਂਬੜ ਤੋਂ ਕੋਈ ਉਚਾਈ ਨਹੀਂ ਬਚ ਸਕਦੀ।'

ਲੋਕ 'ਤਕੜੇ ਹੋਵੋ' ਦੇ ਨਾਅਰੇ ਮਾਰਦੇ ਆ ਰਹੇ ਸਨ। ਨਹਿਰ 'ਤੇ ਆ ਕੇ ਇੱਕ ਸਿਆਣੇ ਆਦਮੀ ਨੇ ਸਲਾਹ ਦਿੱਤੀ,

"ਨਹਿਰ ਕੜਾਹੀਆਂ ਨਾਲ ਨਹੀਂ ਬੰਦ ਹੋਣੀ। ਇੱਕ ਪਾਸਿਓਂ ਤਕੜੇ ਗੱਭਰੂ ਤਖ਼ਤਿਆਂ ਨਾਲ ਪਾਣੀ ਰੋਕੋ ਤੇ ਨਾਲ-ਨਾਲ ਮਿੱਟੀ ਦੀਆਂ ਭਰ-ਭਰ ਬੋਰੀਆਂ ਟਕਾਈ ਚੱਲੋ, ਫਿਰ ਮਿੱਟੀ ਸੁੱਟੋ। ਕੜਾਹੀਆਂ, ਟੋਕਰੀਆਂ ਦੀ ਮਿੱਟੀ ਪਾਣੀ ਦੇ ਰੋੜ੍ਹ ਅੱਗੇ ਨਹੀਂ ਖਲੋ ਸਕਦੀ।"

ਪਿੰਡੋਂ ਚੀਕ ਚਿਹਾੜੇ ਦੀਆਂ ਅਵਾਜ਼ਾਂ ਆ ਰਹੀਆਂ ਸਨ। ਬਾਰਸ਼ ਤੂਰ ਵਿਚ ਬਦਲ ਚੁੱਕੀ ਸੀ। ਲੋਕਾਂ ਹੱਥੋਂ ਕੰਮ ਸਾਂਭ ਲਏ, ਪਿੰਡ ਦੇ ਵਹਿ ਜਾਣ ਦਾ ਖ਼ਤਰਾ ਸੀ। ਮਿੱਟੀ ਪੁੱਟਣ, ਬੋਰੀਆਂ ਭਰਨ, ਕਾਹ, ਅੱਕ, ਝਾੜ ਅਤੇ ਪਲਾਹ ਦੇ ਬੂਟਿਆਂ ਦੇ ਥੱਬੇ ਅੱਡੋ-ਅੱਡ ਕੱਟੀ ਜਾ ਰਹੇ ਸਨ ਅਤੇ ਸਭ ਕੁਝ ਘਾਰੇ 'ਚ ਸੁੱਟਿਆ ਜਾ ਰਿਹਾ ਸੀ। ਪਾਣੀ ਦਾ ਜ਼ੋਰ ਭੰਨੀ ਤੁਰਿਆ ਆ ਰਿਹਾ ਸੀ। ਚਰਨ ਨੇ ਐਨਾ ਜ਼ੋਰ ਕਦੇ ਵੀ ਨਹੀਂ ਲਾਇਆ ਸੀ। ਉਸ ਦੀ ਕਹੀ ਨੇ ਪੋਲਾ ਕਰੜਾ ਥਾਂ ਉੱਕਾ ਹੀ ਨਹੀਂ ਵੇਖਿਆ ਸੀ। ਉਸ ਦੇ ਡੌਲਿਆਂ ਵਿਚ ਬਿਜਲੀ ਦੀ ਫੁਰਤੀ ਸੀ ਅਤੇ ਕਹੀ ਪੈਣ ਤੱਕ ਮਿੱਟੀ ਦੀ ਗਾਧੀ ਚੁੱਕਦੀ ਸੀ। ਕੋਈ ਵੀ ਕਿਸੇ ਤੋਂ ਘੱਟ ਜ਼ੋਰ ਨਹੀਂ ਲਾ ਰਿਹਾ ਸੀ। ਚੜ੍ਹੀ ਉਮਰ ਦੇ ਹੱਡ ਆਦਮੀ ਗੱਭਰੂਆਂ ਨੂੰ ਵਿਚ-ਵਿਚ ਸ਼ਾਬਾਸ਼ ਦੇ ਰਹੇ ਸਨ। ਲਲਕਾਰੇ ਓਸ ਤਰ੍ਹਾਂ ਜਾਰੀ ਸਨ, 'ਬੱਸ ਲੈ ਲਿਆ ਮੁੱਠੀ।' ਪੂਰੇ ਇੱਕ ਘੰਟੇ ਪਿੱਛੋਂ ਜੁੜੇ ਹੋਏ ਲੋਕਾਂ ਅੱਗੇ ਪਾਣੀ ਨੇ ਹਾਰ ਮੰਨ ਲਈ। ਹੁਣ ਲੋਕਾਂ ਨੂੰ ਭਰੋਸਾ ਹੋ ਗਿਆ ਕਿ ਅਸੀਂ ਜਿੱਤ ਗਏ ਆਂ ਅਤੇ ਉਹ ਪਹਿਲਾਂ ਨਾਲੋਂ ਦਮ ਮਾਰ ਕੇ ਕਹੀਆਂ ਵਾਹੁਣ ਲੱਗ ਪਏ। ਚਰਨ ਦੇ ਗਿਆਨ ਵਿਚ ਹੋਰ ਵਾਧਾ ਹੋਇਆ, 'ਸਾਂਝੇ ਖ਼ਤਰੇ ਵਿਚ ਹੀ ਐਨੇ ਇਤਫ਼ਾਕ ਅਤੇ ਐਨੇ ਜ਼ੋਰ ਨਾਲ ਮੋਰਚਾ ਸਰ ਕੀਤਾ ਜਾ ਸਕਦਾ ਹੈ ਅਤੇ ਸਾਂਝੇ ਖ਼ਤਰੇ ਨੂੰ ਮਹਿਸੂਸ ਕੀਤੇ ਬਿਨਾਂ ਇਨਕਲਾਬ ਕਾਮਯਾਬ ਨਹੀਂ ਹੋ ਸਕਦਾ।'

ਪਿੰਡ ਦਾ ਰੌਲਾ ਹੋਰ ਵੀ ਉੱਚਾ ਹੋ ਗਿਆ। ਅਸਮਾਨ 'ਤੇ ਇੱਕ ਪਾਸੇ ਬੱਦਲ ਦਾ ਲੋੜ੍ਹ ਚੁੱਕਿਆ ਗਿਆ। ਬਾਰਸ਼ ਅਸਲੋਂ ਹਟ ਗਈ। ਸਾਰਿਆਂ ਦੀ ਸਲਾਹ ਨਾਲ ਅੱਧੇ ਆਦਮੀਆਂ ਨੂੰ ਪਿੰਡ ਦੇਖ ਭਾਲ ਲਈ ਤੋਰ ਦਿੱਤਾ। ਬਾਕੀ ਬੰਨ੍ਹ 'ਤੇ ਮਿੱਟੀ ਸੁੱਟਦੇ ਰਹੇ। ਅੱਧੇ ਘੰਟੇ ਪਿੱਛੋਂ ਬੰਨ੍ਹ 'ਤੇ ਮਿੱਟੀ ਦਾ ਢੇਰ ਉਸਰ ਗਿਆ। ਚਰਨ ਨੂੰ ਤਸੱਲੀ ਹੋ ਗਈ ਕਿ ਹੁਣ ਏਥੋਂ ਪਾਣੀ ਨਹੀਂ ਸੀਰ ਸਕਦਾ। ਉਸ ਸਾਰਿਆਂ ਨੂੰ ਸੱਦ ਸਾਂਭ ਕੇ ਪਿੰਡ ਦੀ ਸਾਰ ਲੈਣ

ਲਈ ਆਖਿਆ। ਜਦੋਂ ਉਹ ਪਿੰਡ ਪਹੁੰਚੇ, ਲਹਿੰਦੇ ਵੱਲ ਦੇ ਅਗਵਾੜ 'ਚੋਂ ਕੋਈ ਘਰ ਹੀ ਸਾਬਤਾ ਬਚਿਆ ਸੀ। ਪਿੰਡ ਦੇ ਬਾਹਰਲਾ ਬੰਨ੍ਹ ਲੰਮਾ ਹੋਣ ਕਰਕੇ ਛੇਤੀ ਨਾ ਬੰਨ੍ਹਿਆ ਗਿਆ। ਪਾਣੀ ਧੱਕੇ ਦੇ ਕੇ ਪਿੰਡ ਵਿਚ ਵੜਦਾ ਰਿਹਾ ਤੇ ਚੜ੍ਹਦਾ ਰਿਹਾ। ਪਾਣੀ ਨੇ ਪਿੰਡ ਦਾ ਬੁਰੀ ਤਰ੍ਹਾਂ ਨੁਕਸਾਨ ਕੀਤਾ। ਔਰਤਾਂ ਨੇ ਹਿੰਮਤ ਕਰਕੇ ਬੱਚਿਆਂ ਤੇ ਡੰਗਰਾਂ ਨੂੰ ਪਹਿਲਾਂ ਹੀ ਉੱਚੀਆਂ ਥਾਵਾਂ 'ਤੇ ਕੱਢ ਲਿਆ। ਕੁਝ ਟੱਬਰ ਚਰਨ ਕੇ ਪਾਸੇ ਯਾਰਾਂ-ਮਿੱਤਰਾਂ ਦੇ ਸਿਰ ਲੁਕਾਣ ਚਲੇ ਗਏ। ਪਿੰਡ 'ਤੇ ਸਾੜਸਤੀ ਪੈ ਗਈ।

ਚੋਰ ਚਿਹਾੜਾ ਧੋਂਦੇ ਕਰਦੇ ਨੂੰ ਦਿਨ ਚੜ੍ਹ ਗਿਆ। ਪਾਣੀ ਬਹੁਤ ਲਹਿ ਗਿਆ ਸੀ। ਲੋਕ ਆਪਣੇ ਢੱਠੇ ਘਰਾਂ ਨੂੰ ਬਹੁਤ ਹੀ ਭੈਮਾਨ ਹੋਏ ਤੱਕ ਰਹੇ ਸਨ। ਸੰਦੂਕ, ਭਾਂਡੇ, ਦਾਣੇ ਅਤੇ ਹੋਰ ਚੀਜ਼ਾਂ ਢੱਠੀਆਂ ਛੱਤਾਂ ਹੇਠੋਂ ਕੱਢਣੀਆਂ ਸ਼ੁਰੂ ਕਰ ਦਿੱਤੀਆਂ। ਚਰਨ ਨੇ ਚੜ੍ਹਦੇ ਪਾਸੇ ਨੂੰ ਲਹਿੰਦੇ ਪਾਸੇ ਦੀ ਸਹਾਇਤਾ ਲਈ ਅਪੀਲ ਕੀਤੀ। ਅਜਿਹੀ ਬਿਪਤਾ ਦੇ ਸਮੇਂ ਤਾਂ ਦੁਸ਼ਮਣ ਵੀ ਨਾਂਹ ਨਹੀਂ ਕਰ ਸਕਦਾ। ਲੰਗਰ ਦਾ ਚੜ੍ਹਦੇ ਪਾਸੇ ਦੀ ਧਰਮਸ਼ਾਲਾ ਵਿਚ ਬੰਦੋਬਸਤ ਕੀਤਾ ਗਿਆ। ਦੁਪਹਿਰ ਤੱਕ ਸਾਰਾ ਪਾਣੀ ਲਹਿ ਗਿਆ। ਨੁਕਸਾਨ ਵਾਲੀ ਬਾਕੀ ਨਹੀਂ ਸੀ। ਤੂੜੀ-ਘੱਟੇ ਰਲ ਗਈ, ਦਾਣੇ ਭਿੱਜ ਚੁੱਕੇ ਸਨ ਅਤੇ ਅੱਧਿਓਂ ਬਹੁਤੇ ਖਰਾਬ ਹੋ ਗਏ ਸਨ। ਐਨਾ ਰੱਬ ਦਾ ਸ਼ੁਕਰ ਕੋਈ ਜਾਨੀ ਨੁਕਸਾਨ ਨਹੀਂ ਹੋਇਆ ਸੀ।

੨

ਧਰਮਸ਼ਾਲਾ ਵਿਚ ਇਕੱਠੇ ਹੋਣ ਤੋਂ ਪਹਿਲਾ ਹੀ ਇੱਕ ਗੱਲ ਧੁੰਮ ਗਈ ਸੀ ਕਿ ਨਹਿਰ ਜਾਗੀਰਦਾਰ ਨੇ ਕਟਵਾਈ ਹੈ। ਉਹ ਚਾਹੁੰਦਾ ਏ, ਮੁਜਾਰੇ ਬੇਦਖ਼ਲ ਹੋ ਜਾਣ, ਉੱਜੜ-ਪੁੱਜੜ ਜਾਣ। ਹੋਰ ਕੋਈ ਉੱਖੜੇ ਕੁਹਾੜੇ ਮਾਰ ਰਹੇ ਸਨ। ਲੋਕ ਹੌਲੀ-ਹੌਲੀ ਜੁੜਦੇ ਗਏ। ਚਰਨ ਨੂੰ ਬਹੁਤ ਸਾਰੀਆਂ ਲੁਕਵੀਆਂ ਗੱਲਾਂ ਦਾ ਪਤਾ ਲੱਗ ਚੁੱਕਾ ਸੀ। ਉਹ ਸਾਰੀਆਂ ਗੱਲਾਂ ਪਰ੍ਹੇ ਵਿਚ ਨਹੀਂ ਕਰਨਾ ਚਾਹੁੰਦਾ ਸੀ। ਪਰ ਲੋਕਾਂ ਨੂੰ ਵਿੱਦਤ ਤੇ ਸਾਵਧਾਨ ਕਰਨਾ ਜ਼ਰੂਰੀ ਸਮਝਦਾ ਸੀ। ਏਧਰੋਂ-ਓਧਰੋਂ ਅਵਾਜ਼ਾਂ ਆਉਣ ਲੱਗ ਪਈਆਂ ਕਿ ਗੱਲ ਤੋਰੀ ਜਾਵੇ। ਚਰਨ ਉੱਠ ਕੇ ਵੀਰੂ ਕੋਲ ਗਿਆ। ਉਸ ਦੇ ਕੰਨ ਵਿਚ ਕੁਝ ਚਿਤਾਵਨੀ ਵਾਲੀਆਂ ਗੱਲਾਂ ਆਖੀਆਂ। ਪਰ ਵੀਰੂ ਅੱਗੋਂ ਜਾਗੀਰਦਾਰਾਂ ਨੂੰ ਸਿੱਧਾ ਨਿਸ਼ਾਨਾ ਬਣਾਉਣ ਲਈ ਅੜੀ ਕਰੀ ਬੈਠਾ ਸੀ। ਉਸ ਦਾ ਕੋਠਾ ਬਠਲਾ ਸਭ ਢਹਿ ਗਿਆ ਸੀ। ਚਰਨ ਦੇ ਜ਼ੁੰਮੇਵਾਰੀ ਨਾਲ ਸਮਝਾਉਣ 'ਤੇ ਥੋੜ੍ਹਾ ਰੁਕ ਗਿਆ।

ਵੀਰ ਸਿੰਘ ਨੇ ਸਾਰਿਆਂ ਦਾ ਉੱਠ ਕੇ ਰੌਲਾ ਬੰਦ ਕਰਵਾਂਦਿਆਂ ਆਖਿਆ,

"ਭਰਾਵੋ, ਇਹ ਗੱਲ ਗੁੱਝੀ ਨਹੀਂ ਰਹੀ, ਨਹਿਰ ਕਿਸ ਨੇ ਤੋੜੀ ਏ।" ਸਾਰੇ ਚੁੱਪ ਵਰਤ ਗਈ। "ਮੇਰਾ ਖਿਆਲ ਏ, ਤੁਹਾਨੂੰ ਸਾਰਿਆਂ ਨੂੰ ਨਹੀਂ ਤਾਂ ਅੱਧਿਆਂ-ਪਚੱਧਿਆਂ ਨੂੰ ਜ਼ਰੂਰ ਪਤਾ ਲੱਗ ਗਿਆ ਹੋਣਾ ਏ। ਦੁਸ਼ਮਣ ਨੂੰ ਇਸ ਤਰ੍ਹਾਂ ਦਾ ਵਾਰ ਨਹੀਂ ਸੀ ਕਰਨਾ ਚਾਹੀਦਾ, ਪਰ ਜਿਹੜਾ ਦੁਸ਼ਮਣ ਹੋਵੇ, ਉਹ ਮਿੰਨਤ ਨਾਲ ਟਾਲਿਆਂ ਨਹੀਂ ਟਲਦਾ। ਫੇਰ ਹੁਣ ਸਾਨੂੰ ਵੀ ਉਸ ਨਾਲ ਸਿੱਧਿਆ ਹੋਣਾ ਪਵੇ।" ਚਰਨ ਨੇ ਵਿਚੋਂ ਹੀ ਖੰਘੂਰਾ ਮਾਰ ਕੇ ਵੀਰੂ ਨੂੰ ਸੰਭਲਣ ਲਈ ਪ੍ਰੇਰਨਾ ਦਿੱਤੀ। "ਸਾਡੇ ਵਿਚ ਹਾਲੇ ਵੀ ਕੁਝ ਭਰਾ ਨਰਮ



ਖ਼ਿਆਲੀਏ ਐ, ਪਰ ਇਸ ਨਰਮੀ ਨੇ ਅਸੀਂ ਬੂਜੇ ਲਾਹ ਕੇ ਰੱਖ ਦਿੱਤੇ। ਜਾਗੀਰਦਾਰ ਦੇ ਗੁੰਡਿਆਂ ਨਹਿਰ ਵੱਢੀ ਏ, ਅਸੀ ਉਨ੍ਹਾਂ ਦੇ ਨਾਂ ਵੀ ਦੱਸ ਸਕਦੇ ਆਂ, ਪਰ....।"

ਚਰਨ ਵਿਚੋਂ ਹੀ ਉੱਠ ਕੇ ਖਲੋ ਗਿਆ।

"ਹਾਲੇ ਪੂਰੀ ਪੜਤਾਲ ਨਹੀਂ ਹੋਈ, ਐਵੇਂ ਕਿਸੇ ਦਾ ਨਾਂ ਲੈਣਾ ਠੀਕ ਨਹੀਂ।"

"ਆਹੋ, ਠੀਕ ਐ।" ਕਈ ਅਵਾਜ਼ਾਂ ਨੇ ਚਰਨ ਦੀ ਪ੍ਰੋੜ੍ਹਤਾ ਕੀਤੀ.

"ਚਲੋ ਨਾ ਫੇਰ ਸਾਹਮਣੇ ਆ ਜਾਣਗੇ।" ਵੀਰੂ ਨੇ ਫਿਰ ਬੋਲਣਾ ਸ਼ੁਰੂ ਕੀਤਾ, "ਜਿਨ੍ਹਾਂ ਇਹ ਕਾਰਾ ਕੀਤਾ ਏ, ਉਹ ਸਾਥੋਂ ਲੁਕੇ ਨਹੀਂ, ਨਾ ਲੁਕ ਕੇ ਕਿਤੇ ਜਾ ਸਕਦੇ ਐ। ਜਦੋਂ ਸਾਡਾ ਮੌਕਾ ਲੱਗਾ, ਅਸੀਂ ਉਨ੍ਹਾਂ ਦਾ ਮੱਕੂ ਬੰਨ੍ਹਾਂਗੇ। ਸਾਨੂੰ ਜ਼ਮੀਨਾਂ ਤੋਂ ਉਠਾਣ ਲਈ ਪਾਪੜ ਵੇਲਿਆ ਗਿਆ ਏ। ਸਾਡੇ ਘਰ ਢਹਿ ਗਏ, ਪਰਵਾਹ ਨਹੀਂ, ਅਸੀਂ ਛੱਪਰ ਪਾ ਕੇ ਗੁਜ਼ਾਰਾ ਕਰ ਲਾਂਗੇ, ਪਰ ਜ਼ਮੀਨਾਂ ਤੋਂ ਜਿਉਂਦੇ ਜੀਅ ਨਹੀਂ ਉੱਠਦੇ। ਇਨ੍ਹਾਂ ਜਾਗੀਰੂਆਂ ਨੂੰ ਰੂਸ ਦਾ ਇਨਕਲਾਬ ਚੇਤੇ ਕਰਨਾ ਚਾਹੀਦਾ ਹੈ, ਓਥੇ ਕਿਵੇਂ ਇਨ੍ਹਾਂ ਦਾ ਧੱਕੜੂ ਬੋਲਿਆ। ਹਾਲੇ ਹੁਣੇ ਚੀਨ ਵਿਚ ਕੀ ਹੋਇਆ, ਚਿਆਂਗ ਕਾਈਸ਼ਕ ਤੇ ਉਸ ਦੇ ਜੁੰਡੀਦਾਰਾਂ ਦਾ ਕਿਵੇਂ ਕੁੱਟ-ਕੁੱਟ ਪਨੀਰ ਕੱਢਿਆ। ਸਾਡੇ ਆਪਣੇ ਦੇਸ਼ ਤਲੰਗਾਨਾ ਵਿਚ ਇਨ੍ਹਾਂ ਕਾਲੇ ਹਾਕੀਆਂ ਤੋਂ ਪੰਜੀ ਸੌ ਪਿੰਡ ਅਜ਼ਾਦ ਕਰਾਇਆ। ਉਹ ਹੁਣ ਜਿਹੜੇ ਅੰਗਰੇਜ਼ ਤੇ ਨਜ਼ਾਮ ਦੇ ਯਾਰ ਸਨ, ਖੱਦਰ ਦੀਆਂ ਟੋਪੀਆਂ ਪਾ ਕੇ ਸਿਪਾਹੀਆਂ ਦੀਆਂ ਲਾਰੀਆਂ ਪਿੰਡਾਂ ਵਿਚ ਭੇਜਦੇ ਐ। ਸਾਡੀ ਪੰਜਾਬ ਦੀ ਸੂਰਮੀ ਪੁਲਿਸ ਓਥੇ ਕਿਸਾਨਾਂ ਨੂੰ ਦਬਾਉਣ ਗਈ ਏ। ਜਿੰਨਾ ਚਿਰ ਏਥੇ ਵੀ ਉਨ੍ਹਾਂ ਵਾਲੇ ਹੱਥ ਨਹੀਂ ਵਿਖਾਏ ਜਾਂਦੇ, ਇਹ....।'

ਚਰਨ ਨੇ ਵੀਰ ਸਿੰਘ ਨੂੰ ਫਿਰ ਰੋਕਣਾ ਚਾਹਿਆ, ਪਰ ਉਹ ਜੋਸ਼ ਵਿਚ ਸਿੱਧਾ ਚਰਨ 'ਤੇ ਈ ਵਰ੍ਹ ਪਿਆ,

"ਦੇਖ ਚਰਨ, ਸਾਨੂੰ ਪਤਾ ਏ ਤੇਰੀ ਜਾਗੀਰਦਾਰਾਂ ਨਾਲ ਯਾਰੀ ਐ। ਅਸੀਂ ਤਾਂ ਮਰੇ ਪਏ ਆਂ, ਤੂੰ ਉਨ੍ਹਾਂ ਦੀਆਂ ਰਈਆਂ ਕਰਦਾ ਏਂ। ਸਾਡੇ ਤਾਂ ਦੋ ਹੱਥ ਹੋਣੇ ਅਏ, ਤੂੰ ਫ਼ੈਸਲਾ ਕਰ, ਏਧਰ ਹੋਣਾ ਏ ਕਿ ਓਧਰ?"

ਇੱਕ ਵਾਰ ਹੀ ਡਰਾਉਣੀ ਚੁੱਪ ਵਰਤ ਗਈ। ਚਰਨ ਨੇ ਸੋਚਿਆ ਵੀਰ ਸਿੰਘ ਵੀਰੂ ਹੀ ਰਿਹਾ, ਕਿੰਨੀ ਗੈਰ-ਜ਼ੁੰਮੇਵਾਰੀ ਦੀ ਗੱਲ ਕਰ ਦਿੱਤੀ ਉਹ ਜਵਾਬ ਦੇਣ ਹੀ ਵਾਲਾ ਸੀ ਕਿ ਘੁੱਲਾ ਵਿਚੋਂ ਬੋਲ ਪਿਆ:

"ਜੇ ਅਜੇ ਵੀ ਚਰਨ ਜਾਗੀਰਦਾਰਾਂ ਦਾ ਏ ਤਾਂ ਉਸ ਨੂੰ ਨਹਿਰ 'ਤੇ ਸਾਡੇ ਨਾਲ ਹੱਕ-ਹਲਾਲ ਹੋਣ ਦੀ ਕਿਹੜੀ ਲੋੜ ਸੀ।"

ਹੋਰ ਵੀ ਕਈ ਅਵਾਜ਼ਾਂ ਨੇ ਵੀਰੂ ਨੂੰ ਇੱਕ ਤਰ੍ਹਾਂ ਸ਼ਰਮਿੰਦਾ ਜਿਹਾ ਕਰ ਦਿੱਤਾ। ਚਰਨ ਨੂੰ ਉੱਤਰ ਦੇਣ ਦੀ ਲੋੜ ਹੀ ਨਾ ਪਈ। ਵੀਰੂ ਨੂੰ ਵੀ ਮਹਿਸੂਸ ਹੋਇਆ, ਮੈਂ ਤੱਤਾ ਪੈ ਕੇ ਬਹੁਤ ਗਲਤ ਕਹਿ ਗਿਆ ਹਾਂ। ਉਸ ਆਪਣੀ ਗੱਲ ਖ਼ਤਮ ਕਰਦਿਆਂ ਕਿਹਾ,

"ਚਰਨ ਨੇ ਹੁਣ ਜਾਣਾ ਵੀ ਕਿਹੜੇ ਪਾਸੇ ਐ।" ਲੋਕ ਇਸ ਗੱਲ 'ਤੇ ਥੋੜ੍ਹਾ ਹੱਸ ਪਏ। "ਬਸ ਮੈਂ ਅਖ਼ੀਰ ਵਿਚ ਏਨੀ ਕਹਿ ਕੇ ਹੀ ਬਹਿ ਜਾਣਾ ਏ ਕਿ ਜੇ ਜਾਗੀਰਦਾਰਾਂ ਹੁਣ ਅਜਿਹੀ ਕੋਈ ਵਧੀਕੀ ਕੀਤੀ, ਇੱਟ ਦਾ ਜਵਾਬ ਠੋਕ ਕੇ ਪੱਥਰ ਨਾਲ ਦਿੱਤਾ ਜਾਵੇਗਾ। ਉਹ ਆਪਣੇ-ਆਪ ਨੂੰ ਥਾਂ ਕਰਨ।" ਵੀਰੂ ਓਥੇ ਹੀ ਬਹਿ ਗਿਆ, ਜਿੱਥੇ ਖਲੋਤਾ ਸੀ।

ਲੋਕ ਇਕ-ਦੂਜੇ ਵੱਲ ਸਿਰ ਉੜ-ਉੜ ਦੇਖ ਰਹੇ ਸਨ ਕਿ ਕੌਣ ਉੱਠਦਾ ਹੈ। ਆਖ਼ੀਰ ਚਰਨ ਉੱਠਿਆ।

"ਭਰਾਵੋ! ਜੋ ਕੁਝ ਹੋਇਆ, ਬਹੁਤ ਬੁਰਾ ਹੋਇਆ। ਇਹ ਕਾਰਾ ਕਰਨ ਵਾਲੇ ਨੂੰ ਮੈਂ ਲਾਹਨਤ ਪਾਉਂਦਾ ਹਾਂ। ਉਸ ਭਾਰੀ ਗੁਨਾਹ ਕੀਤਾ ਤੇ ਕਾਨੂੰਨ ਦੀਆਂ ਨਜ਼ਰਾਂ ਵਿਚ ਦੋਸ਼। ਮੈਂ ਸਮਝਦਾ ਆਂ ਵਾਰ ਕਰਨ ਦੇ ਹੋਰ ਵੀ ਤਰੀਕੇ ਹੋ ਸਕਦੇ ਹਨ। ਕਿਸੇ ਨੂੰ ਘਰੋਂ ਬੇਘਰ ਕਰਨਾ, ਸ਼ਰਨਾਰਥੀ ਬਣਾ ਦੇਣਾ, ਔਰਤਾਂ, ਬੱਚਿਆਂ ਤੇ ਬੁੱਢਿਆਂ ਨੂੰ ਪਾਣੀ 'ਚ ਰੋਲਣਾ, ਦਾਣੇ-ਫੱਕੇ ਤੇ ਤੂੜੀ ਤੰਦ ਦਾ ਨੁਕਸਾਨ ਕਿਸੇ ਬੇਰਹਿਮ ਦਾ ਕੰਮ ਐ। ਇਹ ਇਨਸਾਨ ਦਾ ਚਾਲਾ ਨਹੀਂ, ਵਹਿਸ਼ੀ ਤੇ ਸ਼ੈਤਾਨ ਦਾ ਕਾਰਾ ਐ...।

"ਪਹਿਲਾ ਸਾਨੂੰ ਲੋੜੀਂਦੀਆਂ ਗੱਲਾਂ ਵੱਲ ਛੇਤੀ ਧਿਆਨ ਦੇਣਾ ਚਾਹੀਦਾ ਹੈ। ਮੈਂ ਵੀਰ ਸਿੰਘ ਦੀ ਇਸ ਗੱਲ ਨਾਲ ਸਹਿਮਤ ਆਂ ਕਿ ਜਿਨ੍ਹਾਂ ਭਰਾਵਾਂ ਦੇ ਕੋਠੇ ਡਿੱਗ ਪਏ ਹਨ, ਉਹ ਹਾਲੇ ਛੱਪਰ ਬੰਨ੍ਹ ਲੈਣ, ਸਗੋਂ ਛੱਪਰ ਵੀ ਜ਼ਮੀਨਾਂ ਵਿਚ ਉੱਚੀ ਥਾਂ। ਜਦੋਂ ਸਮਰੱਥਾ ਹੋਈ, ਓਥੇ ਕੋਠੇ ਪਾ ਲੈਣ ਜਾਂ ਸੂਤ ਲੱਗੇ ਪਿੰਡ ਉਸਾਰ ਲੈਣ। ਦੂਜੀ ਗੱਲ ਮੈਂ ਉਨ੍ਹਾਂ ਭਰਾਵਾਂ ਪ੍ਰਤੀ ਕਰਨੀ ਚਾਹੁੰਦਾ ਹਾਂ, ਜਿਨ੍ਹਾਂ ਦਾ ਘੱਟ ਜਾਂ ਕੋਈ ਨੁਕਸਾਨ ਨਹੀਂ ਹੋਇਆ। ਉਹ ਭਰਾ ਨਿਆਸਰੇ ਹੋ ਚੁੱਕੇ ਭਰਾਵਾਂ ਦੀ ਹਰ ਤਰ੍ਹਾਂ ਮਦਦ ਕਰਨ, ਛੱਪਰ ਬਣਵਾਉਣ ਤੇ ਮਾਲ ਅਸਬਾਬ ਕਢਵਾਉਣ। ਜੇ ਕਿਸੇ ਭਰਾ ਨੂੰ ਪਸ਼ੂਆਂ ਲਈ ਨੀਰੇ ਚਾਰੇ ਦੀ ਲੋੜ ਹੋਵੇ, ਬਿਨਾ ਸੰਕੋਚ ਮੰਗਣ 'ਤੇ ਦੇ ਦਿਓ। ਕੱਲ੍ਹ ਨੂੰ ਇਹ ਸਾਡੇ 'ਤੇ ਵੀ ਆ ਸਕਦੀ ਐ। ਕੁਦਰਤ ਵੱਲੋਂ ਆਈ ਅਤੇ ਦੁਸ਼ਮਣ ਦੀ ਮਿੱਥ ਕੇ ਪਾਈ ਔਕੜ ਨੂੰ ਸਾਂਝੀ ਕਰਕੇ ਸਹੋਗੇ, ਤਦ ਤੁਸੀਂ ਕਦੇ ਮਾਰੇ ਨਹੀਂ ਜਾ ਸਕਦੇ, ਕਦੇ ਹਾਰ ਨਹੀਂ ਸਕਦੇ। ਸੋ, ਨਿਆਸਰਿਆਂ ਦੀਆਂ ਹੱਥੋ-ਹੱਥੀ ਬਾਹਾਂ ਫੜ ਲਵੋ ਅਤੇ ਇਸ ਸੰਕਟ ਦੇ ਦਿਨਾਂ ਵਿਚ ਹੀ ਕਾਬੂ ਪਾ ਕੇ ਦੁਸ਼ਮਣ ਨੂੰ ਦੱਸ ਦਿਓ, ਅਸੀਂ ਤੇਰੇ ਹਰਾਉਣ ਦੇ ਨਹੀਂ, ਸਾਡੀਆਂ ਧਰਤੀ ਵਿਚ ਜੜ੍ਹਾਂ ਏ, ਸਾਨੂੰ ਕਿਰਤ-ਕਮਾਈ ਨੇ ਜਵਾਨ ਕੀਤਾ ਏ।" ਚਰਨ ਏਨੀ ਕਹਿ ਕੇ ਬਹਿ ਗਿਆ।

ਸਾਰਿਆਂ ਚਰਨ ਦੀਆਂ ਗੱਲਾਂ ਨੂੰ ਕੀਮਤੀ, ਲੋੜੀਂਦੀਆਂ ਅਤੇ ਮੌਕੇ ਦੀਆਂ ਆਖ ਕੇ ਸਲਾਹਿਆ। ਛੋਟੀਆਂ-ਮੋਟੀਆਂ ਦੋ-ਚਾਰ ਗੱਲਾਂ ਪਿੱਛੋਂ ਲੋਕ ਘਰਾਂ ਨੂੰ ਜਾਣ ਲਈ ਤਾਂਘਣ ਲੱਗ ਪਏ।

ਘਰ ਨੂੰ ਜਾਂਦੇ ਲੋਕਾਂ ਦੇ ਇੱਕ ਟੋਲੇ ਵਿਚ ਘੁੱਲਾ ਆਖਦਾ ਜਾ ਰਿਹਾ ਸੀ,

"ਵੇਖ ਓਏ ਮੈਂ ਕਿਹਾ, ਸਾਡੇ ਵੀਰੂ ਦੀ ਕਿੰਨੀ ਮੱਤ ਮਾਰੀ ਗਈ ਏ, ਚਰਨ ਨੂੰ ਹਾਲੇ ਵੀ ਬਿਸਵੇਦਾਰਾਂ ਦਾ ਕਹਿੰਦਾ ਏ। ਮੈਂ ਕਹਿੰਦਾ ਆਂ ਸੰਗ ਨਹੀਂ ਆਈ ਗੱਲ ਕਰਦੇ ਨੂੰ।... ਹੈਂ....।"

## ੩

"ਸਰਦਾਰ ਜੀ ਸਤਿ ਸ੍ਰੀ ਅਕਾਲ!"

"ਸਤਿ ਸ੍ਰੀ ਅਕਾਲ!" ਜਾਗੀਰਦਾਰ ਨੇ ਭੌਂ ਕੇ ਦੇਖਿਆ, ਉਸ ਦਾ ਮੁਖ਼ਤਾਰ ਜੈ



ਗੁਪਾਲ ਆਇਆ ਸੀ। ਉਹ ਹੁਣੇ ਪਾਠ ਕਰਕੇ ਹਟਿਆ ਸੀ। "ਆ ਬਈ ਜੈ ਗੁਪਾਲ ਕੀ ਹਾਲ ਐ?"

"ਚੰਗਾ ਐ ਜੀ, ਤੁਹਾਡੀ ਮਿਹਰਬਾਨੀ।" ਮੁਖ਼ਤਾਰ ਨੇ ਨਰਮ ਹੁੰਦਿਆਂ ਉੱਤਰ ਦਿੱਤਾ।

"ਬਹਿ ਜਾ, ਸੁਣਾ ਫਿਰ ਤੇਰੀ ਕਾਂਗਰਸ ਦਾ ਕੀ ਚੱਜ ਐ?"

"ਅਜੇ ਪੰਦਰਾਂ ਮੈਂਬਰ ਈ ਭਰਤੀ ਹੋਏ ਐ ਜੀ।" ਮੁਖ਼ਤਾਰ ਨੇ ਕੁਰਸੀ ਵਿਚ ਬਹਿੰਦਿਆਂ ਕਿਹਾ।

"ਸਿਰਫ਼, ਬੜੀ ਮੱਲ ਮਾਰੀ, ਉਹ ਵੀ ਸਾਡੇ ਸਣੇ ਹੈ ਨਾ?" ਜਾਗੀਰਦਾਰ ਤਾੜੀ ਮਾਰ ਕੇ ਹੱਸ ਪਿਆ।

ਜੈ ਗੁਪਾਲ ਨੂੰ ਥੋੜ੍ਹੀ ਸ਼ਰਮ ਆ ਗਈ, ਪਰ ਉਸ ਕਾਂਟਾ ਬਦਲਦਿਆਂ ਕਿਹਾ,

"ਅਜੇ ਹਫ਼ਤਾ ਤਾਂ ਹੋਇਆ ਨਹੀਂ ਸਾਨੂੰ ਭਰਤੀ ਕਰਦਿਆਂ। ਪਹਿਲੀ ਗੱਲ ਤਾਂ ਕੌਮਨਿਸਟਾਂ ਦਾ ਝਰਲੂ ਚੱਲਿਆ ਹੋਇਆ ਏ, ਲੋਕ ਸਾਡੀ ਗੱਲ ਨਹੀਂ ਸੁਣਦੇ, ਕੁਝ ਬਾਵਲੇ ਅਕਾਲੀ ਐ, ਉਲਟੇ ਸਾਨੂੰ ਫ਼ਿਰਕਾਪ੍ਰਸਤ ਦੱਸਦੇ ਐ। ਸਰਦਾਰ ਜੀ ਸਹਿਜ ਪੱਕੇ ਮਿੱਠਾ ਹੁੰਦਾ ਏ। ਕਾਂਗਰਸ ਸਰਕਾਰੀ ਜਮਾਤ ਐ, ਇਸ ਨੂੰ ਵਧਣੋਂ ਕੋਈ ਕਿੰਨਾ ਕੁ ਚਿਰ ਰੋਕੇਗਾ।"

"ਜੇ ਰਫ਼ਤਾਰ ਏਹੀ ਰਹੀ ਜੈ ਗੋਪਾਲ, ਫਿਰ ਤਾਂ ਪੂਰੀਆਂ ਪੈ ਚੁੱਕੀਆਂ। ਘੱਟ ਤੋਂ ਘੱਟ ਪੱਚੀ ਮੈਂਬਰ ਤਾਂ ਬਣਾਓ, ਜ਼ਿਲ੍ਹੇ 'ਚ ਇੱਕ ਡੈਲੀਗੇਟ ਭੇਜਣ ਵਾਲੇ ਬਣੀਏ।" ਜਾਗੀਰਦਾਰ ਸੋਚਣ ਲੱਗ ਪਿਆ।

ਜੈ ਗੋਪਾਲ ਸ਼ਰਨਾਰਥੀ ਸੀ। ਗੋਰਾ ਰੰਗ, ਕੱਦ ਉੱਚਾ, ਨੱਕ ਤਿੱਖਾ, ਹਮੇਸ਼ਾ ਹਰੀ ਪੱਗ ਦਾ ਲੰਮਾ ਪੂੰਛਾ ਛੱਡਿਆ ਕਰਦਾ। ਆਪਣੇ ਮਾਲਕ ਦਾ ਹਮੇਸ਼ਾ ਵਫ਼ਾਦਾਰ ਬਣਨ ਦਾ ਯਤਨ ਕਰਦਾ ਰਹਿੰਦਾ। ਥੋੜ੍ਹੀ ਹੁਸ਼ਿਆਰੀ ਕਾਰਨ ਜਾਗੀਰਦਾਰ ਦਾ ਦਿਲ ਚੜ੍ਹ ਗਿਆ ਸੀ। ਨਾਭੇ ਉਸ ਨੂੰ ਮਕਾਨ ਅਲਾਟ ਹੋਇਆ ਸੀ। ਤਿੰਨ ਬੱਚੇ, ਮਾਂ ਤੇ ਪਤਨੀ ਪੰਜ ਜੀ ਓਥੇ ਹੀ ਰਹਿੰਦੇ ਸਨ। ਤਨਖ਼ਾਹ ਦੇ ਅੱਸੀ ਰੁਪਏ ਸਾਰੇ ਦੇ ਸਾਰੇ ਘਰ ਭੇਜ ਦਿਆ ਕਰਦਾ, ਜਿਸ ਨਾਲ ਉਹ ਦਬ ਘੁੱਟ ਕੇ ਗੁਜ਼ਾਰਾ ਕਰ ਲਿਆ ਕਰਦੇ। ਮੰਡੀ ਜਿਨਸ ਵੇਚਣ ਗਿਆ ਅੜ੍ਹਤੀਆਂ ਨਾਲ ਮਿਲ ਕੇ ਗੁੱਝੀ ਮਾਰ ਵੀ ਮਾਰ ਲੈਂਦਾ ਸੀ। ਜਾਗੀਰਦਾਰਾਂ ਦਾ ਅੰਨ੍ਹਾ ਖ਼ਰਚ ਵੇਖ ਕੇ ਉਸ ਦਾ ਮਨ ਬਣ ਗਿਆ ਸੀ ਕਿ ਸਾਡਾ ਘੱਟ ਤੋਂ ਘੱਟ ਗੁਜ਼ਾਰਾ ਤਾਂ ਹੋਣਾ ਚਾਹੀਦਾ ਏ।

ਜਾਗੀਰਦਾਰ ਨੇ ਪਹਿਲੋਂ ਅਕਾਲੀਆਂ ਵਿਚ ਰਲਣ ਦੀ ਸਲਾਹ ਕੀਤੀ ਸੀ, ਪਰ ਜੈ ਗੋਪਾਲ ਦੀ ਚੁਸਤੀ ਨੇ ਉਸ ਦਾ ਮੁਹਾਣ ਕਾਂਗਰਸ ਵੱਲ ਫੇਰ ਦਿੱਤਾ। ਉਸ ਕਿਹਾ ਸੀ,

"ਸਰਦਾਰ ਜੀ! ਨਹਿਰੂ ਨੇ ਫ਼ਿਰਕਾਪ੍ਰਸਤੀ ਬਹੁਤਾ ਚਿਰ ਨਹੀਂ ਚੱਲਣ ਦੇਣੀ। ਨਾਲੇ ਅਸੀਂ ਜੋ ਕੁਝ ਸਰਕਾਰ ਦੇ ਨਾਲ ਰਹਿ ਕੇ ਹਾਸਲ ਕਰ ਸਕਦੇ ਆਂ, ਵਿਰੋਧੀ ਹੋ ਕੇ ਨਹੀਂ।"

"ਪਰ ਅਕਾਲੀ ਵੀ ਸਾਨੂੰ ਕੋਈ ਮਾੜੇ ਨਹੀਂ।"

"ਅੱਜ ਇਹ ਕੁਝ ਠੀਕ ਦਿੱਸਦਾ ਏ, ਪਰ ਕੱਲ੍ਹ ਨੂੰ ਜ਼ਰੂਰ ਨਹੀਂ ਰਹੇਗਾ, ਅਕਾਲੀਆਂ ਵਿਚ ਦੋ ਧੜੇ ਐ। ਜਿਹੜੇ ਜੱਟ ਕਿਸਾਨ ਭੁਲੇਖੇ ਵਿਚ ਅਕਾਲੀ ਬਣੇ ਐ, ਉਨ੍ਹਾਂ ਇੱਕ ਦਿਨ

ਏਨ੍ਹਾਂ ਨਾਲੋਂ ਟੁੱਟ ਕੇ ਕੋਮਨਿਸਟਾਂ ਵਿਚ ਚਲੇ ਜਾਣਾ ਏ, ਭਾਵੇਂ ਲਿਖਾ ਲਓ। ਪੰਜਾਬੀ ਸੂਬੇ ਦੇ ਸਵਾਲ 'ਤੇ ਵੀ ਵੇਖ ਲਓ। ਅੱਧੇ ਅਕਾਲੀ ਆਖਦੇ ਐ ਪੈਪਸੂ ਤੋੜ ਕੇ ਪੰਜਾਬੀ ਸੂਬਾ ਬਣਾਓ ਤੇ ਜਾਗੀਰਦਾਰੀ ਦੀ ਛੱਟ ਖ਼ਤਮ ਕਰੋ। ਪਰ ਕਾਂਗਰਸ ਵੱਡੀਆਂ ਅਸਾਮੀਆਂ ਦੀ ਰਾਖੀ ਲੋਹੇ ਦੀ ਲਠ ਬਣ ਕੇ ਕਰਦੀ ਐ। ਅਖ਼ੀਰ ਸਰਦਾਰ ਜੀ ਧੜੇ ਤਾਂ ਦੋ ਈ ਰਹਿ ਜਾਣੇ ਐ, ਗਰੀਬਾਂ ਤੇ ਅਮੀਰਾਂ ਦੇ। ਕਦੇ ਹੋਵੇ, ਸਿੱਧੀ ਟੱਕਰ ਕੋਮਨਿਸਟਾਂ ਤੇ ਹਕੂਮਤ ਦੀ ਹੋਣੀ ਏ। ਬਾਕੀ ਅਕਾਲੀ ਸੰਗੀ ਤੇ ਸੋਸ਼ਲਿਸਟ ਵਗੈਰਾ ਸਾਰੀਆਂ ਪਾਰਟੀਆਂ ਨੇ ਹੌਲੀ-ਹੌਲੀ ਕਾਂਗਰਸ ਦੇ ਚਰਨਾਂ ਵਿਚ ਆ ਜਾਣਾ ਏ। ਨਾ ਏਨ੍ਹਾਂ ਕੋਲ ਕੋਈ ਪ੍ਰੋਗਰਾਮ, ਨਾ ਏਨ੍ਹਾਂ ਦਾ ਕੋਈ ਅਸੂਲ, ਇਹ ਸਭ ਛਾਨਣੀ ਦੇ ਰੋੜ ਐ।" ਜੈ ਗੋਪਾਲ ਨੇ ਅਜਿਹੀਆਂ ਦਲੀਲਾਂ ਦਿੱਤੀਆਂ ਕਿ ਜਾਗੀਰਦਾਰ ਕਾਂਗਰਸ ਦਾ ਕਾਇਲ ਹੋ ਗਿਆ। ਵਾਸਤਵ ਵਿਚ ਉਸ ਨੂੰ ਕਾਂਗਰਸੀ ਬਣਾਉਣ ਵਿਚ ਬਹਾਦਰ ਸਿੰਘ ਦੀ ਰਿਸ਼ਤੇਦਾਰੀ ਦਾ ਬਹੁਤਾ ਹੱਥ ਸੀ।

ਜਾਗੀਰਦਾਰ ਸੋਚਦਾ, 'ਕੀ ਕਲਜੁੱਗ ਆ ਗਿਆ, ਆਪਣੇ ਬਚਾਅ ਲਈ ਜਮਾਤਾਂ ਬਣਾਓ, ਹਾਕਮਾਂ ਨਾਲ ਮੇਲ-ਮਿਲਾਪ ਵਧਾਓ, ਡਾਕੂਆਂ ਤੇ ਗੁੰਡਿਆਂ ਨੂੰ ਹੱਥ ਵਿਚ ਰੱਖੋ। ਕੀ ਸਤਿਜੁੱਗ ਬੀਤਦਾ ਸੀ ਅੱਗੇ, ਜਿਵੇਂ ਕਹਿਣਾ, ਕੀ ਕਿਸਾਨ, ਕੀ ਅਫ਼ਸਰ ਕੋਈ ਨਹੀਂ ਮੋੜਦਾ ਸੀ। ਅੱਜ ਹਮੇਸ਼ਾ ਭੈ-ਮਾਨ, ਲਹੂ ਸੁਕਾਵਾਂ ਫ਼ਿਕਰ, ਲਾਹਨਤ ਅਜਿਹੀ ਜ਼ਿੰਦਗੀ ਦੇ।' ਇਸ ਦੇ ਬਾਵਜੂਦ ਉਹ ਜਿਉਣ ਲਈ ਮਜਬੂਰ ਸੀ ਤੇ ਉਹ ਕੰਮ ਕਰਨ ਲਈ ਤਤਪਰ, ਜਿਸ ਨੂੰ ਉਸ ਦੀ ਜ਼ਮੀਰ ਵੀ ਨਹੀਂ ਮੰਨਦੀ ਸੀ। ਭਾਵੇਂ ਕੋਈ ਕਿੰਨਾ ਹੀ ਬੁਰਾ ਕਿਉਂ ਨਾ ਹੋਵੇ, ਪਰ ਮਨੁੱਖਤਾ ਕਦੇ-ਕਦੇ ਆਪਣਾ ਅਸਲੀ ਰੂਪ ਉਸ ਨੂੰ ਜ਼ਰੂਰ ਵਿਖਾਉਂਦੀ ਹੈ। ਜ[illegible] ਕਾਲੀ ਰਾਤ ਵਿਚ ਆਸ ਦਾ ਤਾਰਾ ਚਮਕਦਾ ਹੈ, ਇਹ ਵੱਖਰੀ ਗੱਲ ਹੈ ਕਿ ਉਸ ਨੂੰ ਕੋਈ ਨਾ ਤੱਕੇ ਅਤੇ ਉੱਧੀ ਪਾਈ ਟੋਇਆਂ-ਟਿੱਬਿਆਂ ਵਿਚ ਲਹਿੰਦਾ ਤੇ ਢਹਿੰਦਾ ਜਾਵੇ।

"ਕੱਲ੍ਹ ਚਰਨ ਨੇ ਮੇਰੇ ਕੋਲ ਨਹਿਰ ਦੇ ਕੱਟ ਬਾਰੇ ਗੱਲ ਕੀਤੀ ਸੀ" ਜੈ ਗੋਪਾਲ ਨੇ ਜਾਗੀਰਦਾਰ ਦੀ ਮਗਨਤਾ ਤੋੜ ਦਿੱਤੀ।

"ਹੈਂ... ਕੀ ਆਖਿਆ?"

"ਚਰਨ ਨੂੰ ਨਹਿਰ ਕੱਟ ਬਾਰੇ ਸਭ ਕੁਝ ਪਤਾ ਲੱਗ ਪਿਆ।"

"ਕਿਵੇਂ?"

"ਭਗਵਾਨ ਜਾਣੇ। ਉਹ ਆਖਦਾ ਸੀ, ਤੇਰੇ ਨਾਲ ਸੁਰਾਇਣਾ ਵੀ ਸੀ ਤੇ ਦੋ ਬੰਦੇ ਹੋਰ। ਇਕ ਬੰਦੂਕ ਵੀ ਲੈ ਗਏ ਸੀ। ਇਉਂ ਮਲੂਮ ਹੁੰਦਾ ਸੀ ਜਿਵੇਂ ਉਸ ਨੂੰ ਹਰ ਗੱਲ ਦਾ ਪਤਾ ਸੀ।" ਜੈ ਗੋਪਾਲ ਆਪਣੀ ਹੁਸ਼ਿਆਰੀ ਨਾਲ ਥੋੜ੍ਹਾ ਹੈਰਾਨ ਅਤੇ ਬਹੁਤਾ ਭੈ ਅਨੁਭਵ ਕਰ ਰਿਹਾ ਸੀ।

"ਕਿਸੇ ਦੇ ਦੱਸੇ ਬਿਨਾਂ ਉਸ ਨੂੰ ਕਿਵੇਂ ਪਤਾ ਲੱਗ ਗਿਆ।" ਜਾਗੀਰਦਾਰ ਬਿੱਟ-ਬਿੱਟ ਝਾਕ ਰਿਹਾ ਸੀ। ਉਸ ਦਿਲ ਵਿਚ ਸੋਚਿਆ, 'ਕੌਣ ਭਾਂਡਾ ਭੰਨਣ ਵਾਲਾ ਹੋਇਆ'

"ਹੋਰ ਕੀ ਆਖਦਾ ਸੀ?"

"ਆਖਦਾ ਸੀ, ਤੁਸੀਂ ਪਿੰਡ ਰੁੜ੍ਹਾ ਕੇ ਜਾਤੀ ਦੁਸ਼ਮਣੀ ਦਾ ਵੀ ਮੁੱਢ ਬੰਨ੍ਹ ਦਿੱਤਾ"

"ਤੂੰ ਲੱਤ ਭੰਨ੍ਹ ਦੀਂ, ਜਿਹੜੀ ਭੰਨ੍ਹਣੀ ਹੋਈ।" ਜਾਗੀਰਦਾਰ ਇਉਂ ਕਹਿ ਗਿਆ



ਜਿਵੇਂ ਚਰਨ ਉਸ ਦੇ ਸਾਹਮਣੇ ਖਲੋਤਾ ਸੀ। ਚੰਗਾ ਉਸ ਦਿਨ ਐਸ.ਡੀ.ਓ. ਮੌਕੇ 'ਤੇ ਸੀ, ਉਸ ਰਪੋਟ ਕਰ 'ਤੀ ਬਈ ਨਹਿਰ ਆਪਣੇ-ਆਪ ਟੁੱਟੀ ਸੀ।"

"ਓ ਸਭ ਠੀਕ-ਠਾਕ ਹੋ ਗਿਆ। ਤੁਸੀਂ ਅਜਿਹੀਆਂ ਗੱਲਾਂ ਦੀ ਫ਼ਿਕਰ ਨਾ ਕਰੋ, ਕੋਈ ਹੋਰ ਗੱਲ ਦੱਸੋ?" ਜੈ ਗੋਪਾਲ ਆਪਣੇ-ਆਪ ਨੂੰ ਕੁਝ ਵਧੇਰੇ ਹੀ ਤਿੱਖਾ ਅਤੇ ਹੁਸ਼ਿਆਰ ਸਾਬਤ ਕਰ ਰਿਹਾ ਸੀ।

"ਬੀੜ ਕਿੰਨਾ ਕੁ ਪੁੱਟਿਆ ਗਿਆ?"

"ਕੋਈ ਸੱਤ-ਅੱਠ ਘੁਮਾਂ ਸਾਫ਼ ਹੋ ਗਿਆ।"

"ਕਿੰਨੇ ਬੰਦੇ ਕੰਮ 'ਤੇ ਲੱਗੇ ਹੋਏ ਐ?"

"ਜੀ ਅਠਾਰਾਂ"

"ਜਿਸ ਦਿਨ ਹਲ ਨਾ ਜੁੜਨ ਉਸ ਦਿਨ ਸੀਰੀਆਂ ਨੂੰ ਵੀ ਲਾ ਲਿਆ ਕਰੋ। ਕੰਮ ਬਹੁਤਾ ਢਿੱਲਾ ਹੋ ਰਿਹਾ ਏ। ਇਸ ਤਰ੍ਹਾਂ ਨਵੀਂ ਜ਼ਮੀਨ ਵਿਚ ਹਾੜ੍ਹੀ ਨਹੀਂ ਬੀਜੀ ਜਾਣੀ।"

'ਹਾੜ੍ਹੀ ਕਿਉਂ ਨਹੀਂ ਬੀਜੀ ਜਾਣੀ, ਤੁਸੀਂ ਟਰੈਕਟਰ ਮੰਗਵਾਓ, ਜ਼ਮੀਨ ਤਾਂ ਦਿਨਾਂ 'ਚ ਤਿਆਰ ਹੋ ਜਾਣੀ ਏ।"

ਜੈ ਗੋਪਾਲ ਨੇ ਚੁਟਕੀ ਮਾਰੀ, ਜਿਵੇਂ ਚੁਟਕੀ ਨਾਲ ਈ ਸਭ ਕੁਝ ਕਰਕੇ ਰੱਖ ਦੇਵੇਗਾ। "ਭਲਾ ਸਰਦਾਰ ਜੀ, ਜ਼ਮੀਨ ਕਿੰਨੀ ਕੁ ਕੱਢਣੀ ਏ?"

"ਘੱਟ ਤੋਂ ਘੱਟ ਪੰਜਾਹ-ਸੱਠ ਤਾਂ ਕੱਢੋ ਨਾ, ਟਰੈਕਟਰ ਦਾ ਤਾਂ ਲਾਭ ਉਠਾਈਏ। ਟਰੈਕਟਰ ਤਿੰਨਾਂ-ਚੌਹਾਂ ਦਿਨਾਂ ਨੂੰ ਆ ਜਾਵੇਗਾ।" ਜਾਗੀਰਦਾਰ ਨੇ ਸਮਝ ਲਿਆ ਸੀ ਕਿ ਮੁਜ਼ਾਰੇ ਥੋੜ੍ਹੇ ਕੀਤਿਆਂ ਛੇਤੀ ਉੱਠਣ ਨਹੀਂ ਲੱਗੇ, ਖ਼ਬਰੇ ਪੁਲਿਸ ਨਾਲ ਲੈ ਕੇ ਜ਼ਬਰਦਸਤੀ ਹੀ ਕਰਨੀ ਪਵੇ। ਵਟਾਈ ਮੁਜ਼ਾਰਿਆਂ ਦਿੱਤੀ ਕੋਈ ਨਹੀਂ ਸੀ। ਖ਼ਰਚ ਪਹਿਲਾਂ ਵਾਂਗ ਹੀ ਜਾਰੀ ਸੀ। ਵਿਆਹੀਆਂ ਵਰ੍ਹੀਆਂ ਦੋ ਕੁੜੀਆਂ ਨੂੰ ਹਰ ਸਾਲ ਕੁਝ ਨਾ ਕੁਝ ਭੇਜਣਾ ਪੈਂਦਾ ਸੀ, ਘੋੜੀਆਂ ਘਰ ਖੜ੍ਹੀਆਂ ਖਾਂਦੀਆਂ ਸਨ, ਨੌਕਰਾਂ ਦੀਆਂ ਤਨਖ਼ਾਹਾਂ, ਕਾਰ ਤੇ ਜੀਪ ਦਾ ਪਟਰੋਲ, ਆਏ-ਗਏ ਸਰਕਾਰੀ ਆਦਮੀਆਂ ਦਾ ਖ਼ਰਚ-ਪੱਟੀ ਤੁਰਿਆ ਜਾ ਰਿਹਾ ਸੀ। ਮੁਜ਼ਾਰਿਆਂ ਦੀ ਰੋੜ੍ਹ ਬੰਦ ਹੋ ਚੁੱਕੀ ਸੀ। ਜਮ੍ਹਾਂ ਹੋਈ ਪੂੰਜੀ ਏਨ੍ਹਾਂ ਮਹਿੰਗਾਈ ਦੇ ਤਿੰਨਾਂ-ਚੌਹ ਸਾਲਾਂ ਵਿਚ ਕਾਫ਼ੂਰ ਵਾਂਗ ਉਡ ਗਈ। ਕੁਝ ਰਕਮ ਰਾਜਪੁਰੇ ਇਕ ਨਵੀਂ ਖੁੱਲ੍ਹ ਰਹੀ ਬਿਸਕੁਟ ਫੈਕਟਰੀ ਵਿਚ ਹਿੱਸਾ ਪਾਉਣ ਲਈ ਬਹਾਦਰ ਸਿੰਘ ਲੈ ਗਿਆ। ਜਾਗੀਰਦਾਰ ਨੇ ਸਾਰਾ ਅੱਗਾ-ਪਿੱਛਾ ਸੋਚ ਕੇ ਨਵੀਂ ਜ਼ਮੀਨ ਕੱਢਣੀ ਹੀ ਠੀਕ ਸਮਝੀ ਅਤੇ ਉਸ ਨੂੰ ਛੇਤੀ ਅਬਾਦ ਕਰਨ ਲਈ ਇਕ ਟਰੈਕਟਰ ਖ਼ਰੀਦ ਲਿਆ।

"ਮੈਂ ਸੁਣਿਆ ਏ ਸਰਦਾਰ ਜੀ, ਪਿੰਡ ਵਾਲੇ ਬੀੜ ਦੀ ਜ਼ਮੀਨ ਵਿਚ ਰੌਲਾ ਪਾਉਣਾ ਚਾਹੁੰਦੇ ਨੇ ਕਿ ਸਾਡਾ ਵੀ ਬੀੜ ਵਿਚ ਅੱਧ ਹੈ।" ਜੈ ਗੋਪਾਲ ਨੇ ਥੋੜ੍ਹੀ ਚੁਸਤੀ ਕਰਨੀ ਚਾਹੀ, ਜਿਹੜੀ ਗੱਲ ਦਾ ਪਿੰਡ ਵਿਚ ਕੋਈ ਜ਼ਿਕਰ ਵੀ ਨਹੀਂ ਸੀ, ਉਸ ਦਾ ਵੀ ਬੈਠਿਆਂ-ਬੈਠਿਆਂ ਗੋਗਾ ਘੱਥ ਲਿਆ।

"ਕੌਣ ਆਖਦਾ ਏ?" ਜਿਵੇਂ ਜਾਗੀਰਦਾਰ ਨੂੰ ਇਕਦਮ ਅੱਗ ਹੀ ਲੱਗ ਪਈ।

"ਮੈਂ ਚੰਗੀ ਤਰ੍ਹਾਂ ਸਾਰੀ ਗੱਲ ਦਾ ਪਤਾ ਕਰਾਂਗਾ ਕਿ ਇਸ ਗੱਲ ਨੂੰ ਕੌਣ ਹਵਾ ਦੇ

ਰਿਹਾ ਏ।" ਜੋ ਗੋਪਾਲ ਨੇ ਸੰਕੋਚ ਕਰਦਿਆਂ ਗਲ ਨੂੰ ਮੋੜਿਆ।

"ਫਿਰ ਜਿਹੇ ਦਿਹਾੜੇ ਆ ਗਏ ਕਿ ਅਸੀਂ ਆਪਣੀ ਮਲਕੀਅਤ ਦੇ ਵੀ ਮਾਲਕ ਨਹੀਂ" ਜਾਗੀਰਦਾਰ ਆਪਣੀ ਕਿਸਮ ਦੀ ਵਿਹੁ ਵਿਚ ਸੜ ਰਿਹਾ ਸੀ...

ਉਹ ਦੋਵੇਂ ਹਾਲੇ ਗੱਲਾਂ ਕਰ ਹੀ ਰਹੇ ਸਨ ਕਿ ਪਾਲ ਵੀ ਪੱਗ ਦੀ ਚੁੰਝ ਕੱਢੀ ਆ ਗਿਆ। ਉਸ ਦੇ ਨੀਲੀ ਗੇਵਾਡੀਨ ਦੀ ਪੈਂਟ ਪਾਈ ਹੋਈ ਸੀ ਅਤੇ ਬੈਲਟ ਨਾਲ ਆਪਣੇ ਢਿੱਡ ਨੂੰ ਘੁੱਟਿਆ ਹੋਇਆ ਸੀ। ਜਾਗੀਰਦਾਰ ਨੇ ਉਸ ਨੂੰ ਦੇਖ ਕੇ ਮੱਥਾ ਵੱਟਾਂ ਨਾਲ ਭਰ ਲਿਆ। ਪਾਲ ਨੇ ਵੀ ਪਿਤਾ ਦਾ ਚਿਹਰਾ ਦੇਖ ਕੇ ਨੀਵੀਂ ਪਾ ਲਈ। ਉਹ ਉਨ੍ਹਾਂ ਨਾਲ ਖ਼ਾਸ ਗੱਲ ਕਰਨ ਆਇਆ ਸੀ।

"ਜੇ ਗੋਪਾਲ ਤੂੰ ਚੱਲ ਬੀੜ ਨੂੰ, ਅੱਜ ਮੈਂ ਵੀ ਆਵਾਂਗਾ।" ਜਾਗੀਰਦਾਰ ਨੇ ਜੋ ਗੋਪਾਲ ਨੂੰ ਭੇਜਣ ਦੀ ਨੀਯਤ ਨਾਲ ਕਿਹਾ।

ਜੋ ਗੋਪਾਲ 'ਸਤਿ ਸ੍ਰੀ ਅਕਾਲ' ਬੁਲਾ ਕੇ ਚਲਿਆ ਗਿਆ। ਜਾਗੀਰਦਾਰ ਉਸੇ ਤਰ੍ਹਾਂ ਕੁਰਸੀ ਤੋਂ ਉਠ ਕੇ ਪਾਲ ਨੂੰ ਵੇਖਦਾ ਰਿਹਾ। ਪਾਲ ਸੋਚ ਰਿਹਾ ਸੀ, "ਕੀ ਮੁਸੀਬਤ ਮੁੱਲ ਲੈ ਲਈ, ਗੱਲ ਕੀ ਕਰਨ ਆਇਆ ਸੀ ਅਤੇ ਅੱਗੋਂ ਪਿਤਾ ਜੀ ਲੋਹੇ-ਲਾਖੇ ਹੋਏ ਪਏ ਨੇ।"

"ਪਾਲ! ਜੰਗੇ ਹੋਰਾਂ ਨੇ ਬਰਨਾਲੇ ਨੂੰ ਜਾਂਦੀ ਲਾਰੀ 'ਚੋਂ ਜਿਹੜੀ ਲੜਕੀ ਚੁੱਕੀ ਸੀ।"

ਪਾਲ ਨੇ ਇੱਕ ਪਲ ਅੱਖਾਂ ਉਤਾਂਹ ਚੁੱਕ ਕੇ ਦੋਸ਼ੀਆਂ ਵਾਂਗ ਵੇਖਿਆ, ਉਸ ਤੋਂ ਜਾਗੀਰਦਾਰ ਵੱਲ ਝਾਕਿਆ ਨਹੀਂ ਸੀ ਜਾਂਦਾ।

"ਤੂੰ ਵੀ... ਜਦ।" ਜਾਗੀਰਦਾਰ ਅੱਗੇ ਕੁਝ ਨਾ ਕਹਿ ਸਕਿਆ। "ਤੈਨੂੰ ਮਰ ਜਾਣਾ ਚਾਹੀਦਾ ਸੀ। ਮੈਂ ਬਰਦਾਸ਼ਤ ਨਹੀਂ ਕਰ ਸਕਦਾ, ਮੇਰਾ ਲੜਕਾ ਇਖ਼ਲਾਕੀ ਤੌਰ 'ਤੇ ਐਨਾ ਗਿਰਿਆ ਹੋਵੇ। ਅਸੀਂ ਜਬਰ ਜਨਾਹ ਨਹੀਂ ਕਰ ਸਕਦੇ। ਇਹ ਠੀਕ ਐ, ਅਸੀਂ ਆਪਣੀ ਹਿਫ਼ਾਜ਼ਤ ਵਾਸਤੇ ਉਨ੍ਹਾਂ ਆਇਆਂ ਨੂੰ ਸਾਂਭਦੇ ਆਂ, ਪਰ ਇਸ ਦਾ ਇਹ ਮਤਲਬ ਨਹੀਂ ਸੀ ਕਿ ਅਸੀਂ ਗੁੰਡੇ ਬਣ ਜਾਈਏ।" ਉਹ ਜੋਸ਼ ਭਰਿਆ ਕਮਰੇ ਵਿਚ ਫਿਰ ਰਿਹਾ ਸੀ। ਪਾਲ ਆਪਣੀ ਕਮਜ਼ੋਰੀ ਵਿਚ ਹੋਰ ਨੀਵਾਂ ਹੁੰਦਾ ਗਿਆ।

"ਜੇ ਮੈਂ ਅਜਿਹੀ ਕਰਤੂਤ ਫਿਰ ਕਦੇ ਸੁਣ ਲਈ, ਸਾਰੀ ਉਮਰ ਤੈਨੂੰ ਮੂੰਹ ਨਹੀਂ ਲਾਵਾਂਗਾ। ਮੈਂ ਤੇਰੇ ਵਿਆਹ ਦਾ ਛੇਤੀ ਬੰਦੋਬਸਤ ਕਰਦਾ ਆਂ।"

ਪਾਲ ਦੇ ਦਿਲ ਦੀ ਹੋ ਗਈ। ਉਹ ਬਣ-ਠਣ ਕੇ ਇਹੀ ਆਖਣ ਆਇਆ ਸੀ, ਪਰ ਉਹ ਕੁਝ ਕਹਿ ਨਾ ਸਕਿਆ, ਉਸ ਦੇ ਦੰਦ ਜੁੜੇ ਹੋਏ ਸਨ।

ਤੂੰ ਰੁਖ ਦੇਖ ਵਾ ਦਾ ਤੇ ਲਹਿਰਾਂ ਦਾ ਨਾਚ,
ਕਿਨਾਰੇ ਨੂੰ ਕਿਸ਼ਤੀ ਤੁਰੀ ਜਾ ਰਹੀ।



# ਫ਼ੈਸਲਾ

## ੧

ਤੇਰੇ ਫ਼ੈਸਲੇ ਦੀ ਘੜੀ ਆ ਗਈ।
ਉਡੀਕਾਂ 'ਚ ਦੁਨੀਆ ਸੜੀ ਜਾ ਰਹੀ।

ਸਾਉਣ-ਭਾਦੋਂ ਦੀਆਂ ਝੜੀਆਂ ਤੇ ਵਟ-ਮਰੋੜ ਲੰਘ ਜਾਣ ਪਿੱਛੋਂ ਅੱਸੂ ਦਾ ਠਰੰਮਾ ਆ ਗਿਆ। ਚਰਨ ਆਪਣੀ ਪੜ੍ਹਨ ਕੋਠੜੀ ਵਿਚ ਗੰਭੀਰ ਸੋਚਾਂ 'ਚ ਉਤਰਿਆ ਤੇ ਚੜ੍ਹਿਆ ਜਾ ਰਿਹਾ ਸੀ। 'ਇੱਕ ਸਮਾਂ ਸੀ ਜਦੋਂ ਭਾਗ ਅਤੇ ਨਸੀਬ ਜ਼ਿੰਦਗੀ ਨੂੰ ਤਸੱਲੀ ਤੇ ਸ਼ਾਂਤੀ ਦਿਆ ਕਰਦੇ ਸਨ। ਸਮਾਂ ਬਦਲ ਗਿਆ, ਉਸ ਨਾਲ ਹੀ ਜ਼ਿੰਦਗੀ ਦੀਆਂ ਕੀਮਤਾਂ, ਪਰ ਅੱਜ ਵੀ ਮੂਰਖ਼ ਮਨੁੱਖ ਨਸੀਬਾਂ ਨੂੰ ਰੋ ਰਿਹਾ ਏ ਕਿ ਉਹ ਉਸ ਦਾ ਸੁਹਾਗ ਭਾਗ ਪਿਆਰਾਂ ਨਾਲ ਭਰ ਦੇਵੇ।' ਉਹ ਬਹੁਤ ਦੂਰ-ਦਰਸ਼ੀ ਹੋ ਗਿਆ ਸੀ। 'ਜ਼ਿੰਦਗੀ ਘਟਨਾ ਵਿਚ ਆ ਕੇ ਕਾਰਨ ਲੱਭਦੀ ਹੈ ਤੇ ਓਦੋਂ ਅਹਿਸਾਸ ਦੇ ਪਰ ਖੁੱਲ੍ਹਦੇ ਹਨ, ਸੋਚ ਲੰਮੀਆਂ, ਉਚੀਆਂ ਤੇ ਡੂੰਘੀਆਂ ਉਡਾਰੀਆਂ ਮਾਰਦੀ ਹੈ। ਜ਼ਿੰਦਗੀ ਦੀ ਜਾਗ ਚੁੱਕੀ ਕੁਦਰਤੀ ਭੁੱਖ ਨੂੰ ਬੁੱਢਾ ਨਜ਼ਾਮ ਧਰਮ ਦੇ ਉਪਦੇਸ਼ਾਂ ਤੇ ਕਿਸਮਤ ਦੇ ਲਾਰਿਆਂ ਨਾਲ ਵਰ੍ਹਾਉਣਾ ਚਾਹੁੰਦਾ ਹੈ। ਮਨੁੱਖ ਅੱਜ ਬੱਚਾ ਨਹੀਂ, ਜਵਾਨ ਹੋ ਚੁੱਕਿਆ ਏ। ਭੁੱਖ ਇੱਕ ਤਰਲਾ ਨਹੀਂ ਰਹੀ, ਇੱਕ ਲਾਟ ਬਣ ਚੁੱਕੀ ਹੈ। ਕੁਦਰਤ ਦੀਆਂ ਧਾਰਾਂ ਲੰਮਾ ਸਮਾਂ ਰੋਕੀਆਂ ਨਹੀਂ ਜਾ ਸਕਦੀਆਂ। ਲੋੜ ਹੈ ਨਜ਼ਾਮ ਦਾ ਜਾਮਾ ਬਦਲਿਆ ਜਾਵੇ। ਨਹੀਂ ਤਾਂ, ਨਹੀਂ ਤਾਂ ਅੱਗ ਵਧ ਕੇ ਹਵੇਲੀ ਨੂੰ ਘੇਰ ਲਵੇਗੀ, ਰਾਜ ਮਹਿਲ ਨੂੰ ਸਾੜ ਸੁੱਟੇਗੀ, ਤਾਜਾਂ ਤੇ ਤਖ਼ਤਾਂ ਦਾ ਪਾਣੀ ਢਾਲ ਦੇਵੇਗੀ।'

ਚਰਨ ਜਦੋਂ ਵੀ ਕੰਮ ਵੱਲੋਂ ਵਿਹਲਾ ਹੁੰਦਾ, ਸੋਚਾਂ ਉਸ ਨੂੰ ਝੰਜੋੜਨ ਲੱਗ ਪੈਂਦੀਆਂ। ਏਨ੍ਹਾਂ ਦਿਨਾਂ ਵਿਚ ਜਿਵੇਂ ਉਸ ਦੀ ਆਪਣੀ ਜ਼ਿੰਦਗੀ ਵਿਚ ਉਤਰਾਅ-ਚੜ੍ਹਾਅ ਆਏ ਸਨ, ਉਸੇ ਤਰ੍ਹਾਂ ਕਿਸਾਨੀ ਵਾਤਾਵਰਣ ਵਿਚ ਵੀ ਬੜੀਆਂ ਤਬਦੀਲੀਆਂ ਹੋਈਆਂ ਸਨ। ਚੇਤ-ਅਚੇਤ ਰੌਆਂ ਦੇ ਟਕਰਾ ਵਿਚੋਂ ਜਿਵੇਂ ਨਵੀਂ ਰੋਸ਼ਨੀ ਤੇ ਠੋਸ ਹਕੀਕਤ ਵਜੂਦ ਲੈਂਦੀ ਹੈ, ਏਸੇ ਤਰ੍ਹਾਂ ਉਹ ਸਮਾਜੀ ਸੂਝ ਦੀਆਂ ਪੌੜੀਆਂ 'ਤੇ ਪੈਰ ਧਰ-ਧਰ ਅੱਗੇ ਵਧ ਰਿਹਾ ਸੀ।

ਉਸ ਸਰੀਰਕ ਕੰਮਾਂ ਵਿਚ ਆਪਣੇ-ਆਪ ਨੂੰ ਅਸਲੋਂ ਥਕਾ ਦੇਣਾ ਚਾਹਿਆ, ਪਰ ਨੀਂਦ ਉਸ ਨੂੰ ਅੱਗੇ ਨਾਲੋਂ ਵੀ ਘੱਟ ਆ ਰਹੀ ਸੀ। ਨਵੀਆਂ ਕਿਤਾਬਾਂ ਅਤੇ ਰਸਾਲੇ ਵੀ ਉਸ ਬਹੁਤ ਪੜ੍ਹੇ ਅਤੇ ਉਸ ਦੇ ਗਿਆਨ ਵਿਚ ਕਾਫ਼ੀ ਵਾਧਾ ਹੋਇਆ, ਪਰ ਉਸ ਦੇ ਦਿਲ ਤੋਂ ਪਿਆਰ ਯਾਦ ਦਾ ਭਾਰ ਕਦੇ ਹੌਲਾ ਨਾ ਹੋਇਆ। ਇੱਕ ਦਰਦ, ਜਿਹੜਾ ਦਿਲ-

ਦਿਮਾਗ ਨੂੰ ਵਿੰਨ੍ਹ-ਵਿੰਨ੍ਹ ਜਾਂਦਾ ਸੀ, ਇੱਕ ਪਲ ਨਾ ਰੁਕਿਆ। 'ਜਿੰਨਾ ਚਿਰ ਜ਼ਿੰਦਗੀ ਕਾਇਮ ਹੈ, ਉਸ ਵਿਚ ਅਹਿਸਾਸ ਜ਼ਿੰਦਾ, ਪਿਆਰ ਕਤਲ ਹੋਣ 'ਤੇ ਵੀ ਮਰ ਨਹੀਂ ਸਕਦਾ। ਅਸੀਂ ਸਭ ਜ਼ਖ਼ਮੀ ਅਵਾਜ਼ਾਂ ਹਾਂ, ਭੁੱਖੀਆਂ ਲਾਟਾਂ, ਜਿਹੜੀਆਂ ਕੁਝ ਦਿਲ ਵਿਚੋਂ ਉੱਠੀਆਂ ਹਨ, ਬਹੁਤ ਦਿਲ ਤੇ ਪੇਟ ਦੋਹਾਂ ਵਿਚੋਂ।'

ਗਲੀ ਵਿਚੋਂ ਕਿਸੇ ਨੇ ਉਸ ਦਾ ਨਾਂ ਲੈ ਕੇ ਅਵਾਜ਼ ਮਾਰੀ। ਉਹ ਬਾਹਰ ਨਿਕਲਿਆ, ਡਾਕੀਆ ਖਾਕੀ ਵਰਦੀ ਪਾਈ ਉਸ ਦੀ ਚਿੱਠੀ ਹਿਲਾ ਰਿਹਾ ਸੀ। ਡਾਕੀਏ ਦੀ ਖਾਕੀ ਪੱਗ 'ਤੇ ਲਾਲ ਪੇਚ ਹੱਸ ਰਿਹਾ ਸੀ। ਚਰਨ ਨੂੰ ਜਾਪਿਆ, ਜਿਵੇਂ ਕੋਈ ਹੋਰ ਖ਼ਤਰਾ ਆ ਰਿਹਾ ਹੈ। ਡਾਕੀਆ ਹੈਰਾਨ ਸੀ ਕਿ ਚਰਨ ਅੱਗੇ ਵਾਂਗ ਚਿੱਠੀ ਲੈ ਕੇ ਪਾਗਲ ਕਿਉਂ ਨਹੀਂ ਹੋਇਆ, ਹੱਸਿਆ ਤੇ ਖਿੜਿਆ ਕਿਉਂ ਨਹੀਂ? ਚਿੱਠੀ ਫੜਦਿਆਂ ਚਰਨ ਦਾ ਹੱਥ ਕੰਬ ਗਿਆ ਉਸ ਡਾਕੀਏ ਦੇ ਹੱਥ ਵਿਚ ਹੀ ਚਿੱਠੀ ਨੂੰ ਪਛਾਣ ਲਿਆ ਸੀ ਤੇ ਵੱਟੀ ਚੁੱਪ ਵਿਚ ਵਾਪਸ ਆ ਗਿਆ। ਉਹ ਪੜ੍ਹਨ ਤੋਂ ਅੱਗੋਂ ਹੀ ਅੰਦਾਜ਼ੇ ਲਾ ਰਿਹਾ ਸੀ, ਰਾਜ ਨੇ ਕੀ ਲਿਖਿਆ ਹੋਵੇਗਾ। ਉਸ ਨੂੰ ਚਿੱਠੀ ਤੋਂ ਡਰ ਆ ਰਿਹਾ ਸੀ। ਇੱਕ ਭੈੜੇ ਸਮਾਜ ਵਿਚ ਚਿੱਠੀਆਂ ਵੀ ਘੱਟ ਖ਼ੁਸ਼ੀ ਦੇ ਸੁਨੇਹੇ ਲੈ ਕੇ ਆਉਂਦੀਆਂ ਹਨ। ਉਹ ਦੁਨੀਆ ਦੀ ਵਾਪਰ ਰਹੀ ਹਰ ਟ੍ਰੈਜਡੀ ਤੇ ਕੋਹਜ ਦਾ ਜ਼ੁੰਮੇਵਾਰ ਕੇਵਲ ਭੈੜੇ ਨਜ਼ਾਮ ਨੂੰ ਹੀ ਮਿੱਥਦਾ ਸੀ।

'ਆਖ਼ਰ ਮਨੁੱਖ ਨੇ ਹੀ ਹਰ ਖ਼ਤਰੇ ਦਾ ਮੁਕਾਬਲਾ ਕਰਨਾ ਏ। ਹੋ ਸਕਦਾ ਏ, ਨਵੀਂ ਆਸਾ ਜ਼ਿੰਦਗੀ ਨੂੰ ਵਧਾਈ ਹੀ ਪੇਸ਼ ਕਰੇ। ਆਸ਼ਾ ਮਨੁੱਖ ਦੀ ਹਮੇਸ਼ਾ ਵਫ਼ਾਦਾਰ ਸਾਥਣ ਰਹੀ ਹੈ, ਖ਼ਤਰੇ ਦੀ ਹਰ ਮੰਜ਼ਲ ਤੇ ਹਰ ਮੁਹਾਜ਼ ਵਿਚ। ਪਿਆਰ ਵਰਗੀ ਜ਼ਿੰਦਗੀ ਨੂੰ ਹੋਰ ਕੋਈ ਬਰਕਤ ਨਹੀਂ ਮਿਲੀ, ਭਾਵੇਂ ਤੂਫ਼ਾਨ ਹੀ ਆ ਜਾਵੇ।' ਚਰਨ ਦੇ ਬੁੱਲ੍ਹਾਂ 'ਤੇ ਇੱਕ ਪੇਤਲਾ ਖੇੜਾ ਸੀ; ਜਿਸ ਦੇ ਪਿਛਵਾੜੇ ਸਦੀਆਂ ਤੋਂ ਤੁਰੀ ਆ ਰਹੀ ਪੱਤਝੜ ਸੀ, ਦਰਦ ਭਰੀ ਦੁਹਾਈ। ਚਿੱਠੀ ਪਾੜਨ ਸਮੇਂ ਕਾਗਜ਼ ਦੀ ਅਵਾਜ਼ ਤੱਕ ਲਰਜ਼ਾ ਪੈਦਾ ਕਰ ਰਹੀ ਸੀ।

ਪਿਆਰੇ।

ਮੇਰੇ ਹੋਸਟਲ ਦੀ ਛੱਤ ਤੋਂ ਉੱਚਾ ਯੂਕਲਿਪਟਸ ਦੇ ਦਰਖ਼ਤਾਂ ਤੋਂ ਵੀ ਉਤਾਂਹ ਪੂਰਨਮਾਸ਼ੀ ਦਾ ਚੰਨ ਗਲ ਪਰਵਾਰ ਪਾਈ ਹੱਸ ਰਿਹਾ ਹੈ। ਉਸ ਦੀ ਚਾਨਣੀ ਨੇ ਜਾਨ-ਬੇਜਾਨ ਚੀਜ਼ ਦੇ ਸਿਰ ਨੂੰ ਰੋਸ਼ਨ ਕਰ ਦਿੱਤਾ ਹੈ, ਇੱਕ ਜਾਦੂ ਜਗਾ ਦਿੱਤਾ ਹੈ...। ਮੇਰੀਆਂ ਨਜ਼ਰਾਂ ਕਿੰਨੀਆਂ ਰੀਝਾਂ ਨਾਲ ਉਸ ਨੂੰ ਤੱਕ ਰਹੀਆਂ ਹਨ। ਮੇਰਾ ਦਿਲ ਕਿਸ ਪਾਗਲ ਖ਼ੁਸ਼ੀ ਵਿਚ ਉਸ ਨੂੰ ਬੋਚ ਲੈਣਾ ਚਾਹੁੰਦਾ ਹੈ। ਪਰ ਮੇਰੀਆਂ ਬਾਹਾਂ ਚੰਨ ਤੱਕ ਨਹੀਂ ਜਾ ਸਕਦੀਆਂ, ਮੇਰੇ ਹੱਥ ਉੱਚੇ ਉੱਠ ਕੇ ਢਹਿ ਪੈਂਦੇ ਹਨ, ਟੁੱਟ ਲਹਿੰਦੇ ਹਨ। ਮਾਰ ਜਾਣੀ ਚਾਨਣੀ ਤੜਪ ਰਹੀ ਹੈ, ਸਾੜ ਪੈਦਾ ਕਰ ਰਹੀ ਹੈ। ਪਰ ਜ਼ਿੰਦਗੀ ਦੇਣ ਵਾਲਾ ਦੁੱਖ ਵੀ ਦੇਵੇ, ਉਹ ਵੀ ਪਿਆਰ ਹੁੰਦਾ ਹੈ, ਕੋਈ ਪਿਆਰ ਜ਼ਿੰਦਗੀ ਦਾ ਗਲ ਨਹੀਂ ਘੁੱਟ ਸਕਦਾ ਤੇ ਕੋਈ ਦਿਲ ਆਸ਼ਾ ਨੂੰ ਦਬਾ ਕੇ ਨਹੀਂ ਰੱਖ ਸਕਦਾ। ਤੇਰੀ ਪਿਆਰ ਚਾਨਣੀ ਵਿਚ ਆਸ਼ਾ ਦਾ ਨਵਾਂ ਰੂਪ ਹੈ, ਸੱਜਰਾ ਉਤਸ਼ਾਹ। ਦੁਨੀਆ ਦਾ ਕੋਈ ਕੋਹਜ ਮੈਨੂੰ ਨਿਰਾਸ਼ ਨਹੀਂ ਕਰ ਸਕਦਾ, ਕੋਈ ਹਥਿਆਰ ਮੇਰਾ ਇਰਾਦਾ ਨਹੀਂ ਬਦਲ ਸਕਦਾ। ਚੱਲਣ ਵਾਲੇ ਦਾ ਕਦੇ ਕਿਸੇ ਰਾਹ ਨਹੀਂ ਰੋਕਿਆ। ਚੰਨ ਤੱਕ ਰਸਾਈ ਅਸੰਭਵ ਨਹੀਂ, ਯਤਨਾਂ ਦੀ ਲੋੜ ਹੈ। ਜ਼ਿੰਦਗੀ ਪਾਉਣ ਲਈ ਮੈਂ ਬਹੁਤ ਕੁਝ ਸਮਝਿਆ ਅਤੇ ਪੜ੍ਹਿਆ, ਪਰ ਹੁਣ ਕਦਮ ਪੁੱਟਣ ਦਾ ਸਮਾਂ ਆ



ਗਿਆ।

ਬਹੁਤ ਰੋ ਲਿਆ, ਅੱਖਾਂ ਸੁੱਜ ਲੱਥੀਆਂ, ਦੁੱਖ ਭਰੀਆਂ। ਜੇ ਰੋਇਆਂ ਵਾਟ ਮੁੱਕ ਸਕਦੀ, ਮੈਂ ਜ਼ਿੰਦਗੀ ਨੂੰ ਹੰਝੂਆਂ ਦੇ ਸਤਲੁਜ ਵਿਚ ਬੇੜੀ ਬਣਾ ਕੇ ਰੋੜ੍ਹ ਦੇਂਦੀ, ਸਾਗਰ ਵਿਚ ਬੋੜ ਦੇਂਦੀ, ਕਾਸ਼ ਟੁੱਟੀਆਂ-ਫੁੱਟੀਆਂ ਨੂੰ ਹੀ ਕਿਨਾਰਾ ਮਿਲਦਾ। ਏਨਾ ਕੁ ਮੈਂ ਜਾਣ ਲਿਆ ਹੈ, ਝੋਲੀ ਅੱਡਿਆਂ ਦਾਨ ਨਹੀਂ ਮਿਲਦਾ, ਹੱਥ ਕੀਤਿਆਂ ਭਿੜਿਆ। ਤਰਸ ਇਸ ਬਜ਼ਾਰ ਦੀ ਜਿਨਸ ਨਹੀਂ। ਜ਼ਿੰਦਗੀ ਇਸ ਸਮਾਜ ਦੀ ਦੇਣ ਨਹੀਂ। ਇਸ ਸਮਾਜ ਵਿਚ ਚੋਰ, ਚੋਰ ਨਹੀਂ। ਇਸ ਨਜ਼ਾਮ ਵਿਚ ਡਾਕੂ, ਡਾਕੂ ਨਹੀਂ। ਕੁਝ ਹਾਸਲ ਕਰਨ ਲਈ ਹਿੰਮਤ ਦੀ ਲੋੜ ਹੈ, ਤਾਕਤ ਦੀ ਲੋੜ। ਕੋਈ ਮੰਜ਼ਲ ਆਪ ਚੱਲ ਕੇ ਨਹੀਂ ਆਉਂਦੀ।

ਤੁਹਾਡਾ ਲਿਖਾਇਆ ਤੇ ਭਰਪੂਰ ਦਾ ਹਮਦਰਦ ਵੀਰ ਬਣ ਕੇ ਲਿਖਿਆ ਖ਼ਤ ਮੈਨੂੰ ਮਿਲ ਗਿਆ ਸੀ, ਬਹੁਤ-ਬਹੁਤ ਧੰਨਵਾਦ। ਮੈਂ ਉਸ ਖ਼ਤ ਨੂੰ ਪੰਦਰਾਂ-ਵੀਹ ਵਾਰ ਪੜ੍ਹਿਆ ਹੈ ਅਤੇ ਉਦੋਂ ਤੋਂ ਹੀ ਬਹੁਤ ਸੰਜੀਦਗੀ ਨਾਲ ਵਿਚਾਰਦੀ ਰਹੀ ਹਾਂ। ਸੋ, ਬੇਨਤੀ ਹੈ ਸ੍ਰੀ ਮਾਨ ਜੀ, ਪਿਆਰ ਦੁਕਾਨੋਂ ਲਿਆਂਦਾ ਸੌਦਾ ਨਹੀਂ, ਜਿਹੜਾ ਪਸੰਦ ਨਾ ਆਉਣ 'ਤੇ ਵਾਪਸ ਕੀਤਾ ਜਾ ਸਕੇ। ਹਾਂ, ਮੈਨੂੰ ਭੁੱਲਣਾ ਨਹੀਂ ਚਾਹੀਦਾ, ਤੁਸੀਂ ਗਾਹਕ ਹੋ, ਤੁਹਾਡੀ ਪਸੰਦ ਬਦਲ ਸਕਦੀ ਹੈ। ਪਰ ਦੁਕਾਨਦਾਰ ਦੀ ਵੀ ਇਹ ਮਰਜ਼ੀ ਹੈ, ਵਿਕੀ ਚੀਜ਼ ਵਾਪਸ ਨਹੀਂ ਹੋ ਸਕਦੀ, ਭਾਵੇਂ ਸੜਕ ਵਿਚ ਸੁੱਟ ਪਾਓ, ਨਾਲੀ ਰੋੜ੍ਹ ਦਿਓ। ਮੈਂ ਤੁਹਾਨੂੰ ਇੱਕ ਨੇਕ ਸਲਾਹ ਦੇਂਦੀ ਹਾਂ। ਬਜਾਏ ਇਸ ਦੇ ਕਿ ਤੁਸੀਂ ਸੌਦੇ ਨੂੰ ਕੂੜੇ ਵਿਚ ਸੁੱਟ ਪਾਓ, ਇਸ ਤੋਂ ਕਿਤੇ ਚੰਗਾ ਏ, ਚੌਂਕ ਵਿਚ ਖਲੋ ਕੇ ਡੁਗਡੁਗੀ ਵਜਾਓ ਅਤੇ ਉਸ ਦੀ ਭਰੇ ਬਜ਼ਾਰ ਨੀਲਾਮੀ ਚਾੜ੍ਹ ਦੇਵੋ, ਸ਼ਾਇਦ ਕਝ ਕੀਮਤ ਹੱਥ ਆ ਜਾਵੇ...।

ਚਰਨ ਨੇ ਦੋਹਾਂ ਬਾਹਾਂ 'ਚ ਸਿਰ ਘੁੱਟ ਲਿਆ। ਉਸ ਦੀਆਂ ਵੱਖੀਆਂ ਛਲਕ ਪਈਆਂ ਤੇ ਰੋਣ ਘੁੱਟਾਂ ਭਰ-ਭਰ ਆ ਰਿਹਾ ਸੀ। 'ਵੈਰਨੇ ਜੇ ਮਾਰਨਾ ਈ ਏ ਤਾਂ ਤਰਸਾ-ਤਰਸਾ ਕੇ ਕਿਉਂ ਕੋਹਨੀ ਏਂ, ਕਿਸੇ ਤੇਜ਼ ਧਾਰ ਨਾਲ ਇੱਕ ਵਾਰ ਹੀ...।' ਉਸ ਦੇ ਦਿਲ ਦੀ ਧੜਕਣ ਪਾਟੀ ਹੋਈ ਜੋੜੀ ਵਾਂਗ 'ਫਿੱਥ-ਫਿੱਥ' ਕਰ ਰਹੀ ਸੀ। ਉਸ ਦਾ ਆਪਣਾ-ਆਪ ਬਾਗ਼ੀ ਹੁੰਦਾ ਜਾ ਰਿਹਾ ਸੀ। ਉਸ ਅੱਗੇ ਖ਼ਤ ਪੜ੍ਹਨ ਲਈ ਨਸ਼ਟ ਹੋ ਚੁੱਕੀ ਸ਼ਕਤੀ 'ਤੇ ਕਾਬੂ ਪਾਣ ਦਾ ਯਤਨ ਕੀਤਾ। ਰਾਜ ਇੱਕ ਫਰਨਾਹੀ ਸੀ, ਜਿਹੜੀ ਉਸ ਦੇ ਰੋਮ-ਰੋਮ ਵਿਚ ਫਿਰ ਰਹੀ ਸੀ। ਫਰਨਾਹੀ ਦੇ ਦੰਦੇ ਉਸ ਦੀਆਂ ਸੋਚਾਂ, ਸਿਧਾਂਤਾਂ ਤੇ ਪ੍ਰੋਗਰਾਮਾਂ ਦਾ ਮੂੰਹ ਚੜ੍ਹਾ ਰਹੇ ਸਨ। ਜਿਵੇਂ ਉੱਚੀ-ਉੱਚੀ ਹੱਸ-ਹੱਸ ਕਹਿ ਰਹੇ ਹੋਣ, ਸੁਆਦ ਆਇਆ ਪਿਆਰ ਨੂੰ ਸਿੱਖਿਆ ਦੇਣ ਦਾ।

... ਦੁਨੀਆ ਦਾ ਕੋਈ ਹੱਥੀਖਾਨ ਦੱਸੇ, ਮੈਂ ਕੀ ਗੁਨਾਹ ਕੀਤਾ ਹੈ, ਜੋ ਕਿਸੇ ਅੱਗੇ ਝੋਲੀ ਅੱਡਾਂ, ਭੀਖ ਮੰਗਾਂ, ਏਥੋਂ ਤੱਕ ਕਿ ਆਪਣੇ ਪ੍ਰੇਮੀ ਅੱਗੇ ਵੀ ਗੋਡਿਆਂ ਭਾਰ ਹੋਵਾਂ? ਕੀ ਜ਼ਿੰਦਗੀ ਇਸ ਲਈ ਜਨਮ ਲੈਂਦੀ ਹੈ ਕਿ ਜਵਾਨ ਹੁੰਦਿਆਂ ਹੀ ਉਸ ਨੂੰ ਉਸ ਦੀ ਕੁਦਰਤੀ ਵਿਰਾਸਤ ਪਿਆਰ ਤੋਂ ਵੱਖ ਕਰ ਦਿੱਤਾ ਜਾਵੇ, ਤੋੜ ਕੇ ਵਗਾਹ ਮਾਰਿਆ ਜਾਵੇ? ਮੈਂ ਅਜਿਹੇ ਭਗਵਾਨ ਦਾ ਤੂੰਬਾ-ਤੂੰਬਾ ਉਡਾ ਕੇ ਰੱਖ ਦੇਵਾਂ, ਜਿਹੜਾ ਇਸ ਦੁਨੀਆ ਦਾ ਮਾਲਕ ਤਾਂ ਕੀ, ਆਪਣੇ-ਆਪ ਨੂੰ ਮਾਮੂਲੀ ਨੌਕਰ ਹੋਣਾ ਵੀ ਖਿਆਲ ਕਰੇ। ਕੀ ਇੱਕ ਬਾਪ ਆਪਣੀ ਇੱਕੋ ਧੀ ਨੂੰ ਇਸ ਲਈ ਪੜ੍ਹਾ ਲਿਖਾ ਕੇ ਪ੍ਰਵਾਨ ਚੜ੍ਹਾਂਦਾ ਹੈ ਕਿ ਉਸ ਨੂੰ

ਜ਼ਿਬਾਹ ਖਾਨੇ ਭੇਜ ਦੇਣਾ ਹੁੰਦਾ ਹੈ। ਕਸਾਈ ਜਾਣਦੇ ਹਨ, ਮੇਰਾ ਮਾਸ ਮਿੱਠਾ ਹੈ, ਸੁਆਦੀ ਹੈ। ਏਸੇ ਲਈ ਤੇ ਵਲ ਫਰੇਬ ਕਰਕੇ ਉਨ੍ਹਾਂ ਇੱਕ ਸੋਨੇ ਦਾ ਪਿੰਜਰਾ ਬਣਾਇਆ ਹੈ, ਜਿਸ ਦੇ ਬਾਹਰ ਰੇਸ਼ਮ ਦੇ ਪਰਦੇ ਲਟਕ ਰਹੇ ਹਨ, ਅੰਦਰ ਮਖ਼ਮਲ ਵਿਛੀ ਹੈ ਤਾਂ ਕਿ ਮਰਨ ਤੋਂ ਪਹਿਲੋਂ ਪੰਛੀ ਥੋੜ੍ਹਾ ਅਰਾਮ ਲੈ ਸਕੇ, ਆਪਣੀ ਬੇਵਸੀ ਗੀਤ ਗਾ ਸਕੇ। ਉਸ ਸੋਨੇ ਦੇ ਪਿੰਜਰੇ ਵਿਚ ਅੱਗੇ ਕਿੰਨੀਆਂ ਮਾਸੂਮ ਰੂਹਾਂ ਦੀ ਆਹ ਪੁਕਾਰ ਖ਼ਤਮ ਹੋ ਚੁੱਕੀ ਹੈ। ਕੋਈ ਜਿਉਂਦੇ ਕੰਨ ਸੁਣ ਨਹੀਂ ਸਕਦੇ, ਅਣਖੀਲੀਆਂ ਅੱਖਾਂ ਦੇਖ ਨਹੀਂ ਸਕਦੀਆਂ।

ਆਹ! ਕਿੰਨਾ ਵੱਡਾ ਤਮਾਸ਼ਾ ਹੈ, ਪਿਆਰ ਹੁਸਨ ਨੂੰ ਜ਼ਿਬਾਹਖ਼ਾਨੇ ਤੋਰ ਰਿਹਾ ਹੈ। ਚਰਨ ਰਾਜ ਨੂੰ ਵਹੁਟੀ ਸਜਾ ਕੇ ਪਾਲ ਦੇ ਘਰ ਭੇਜ ਰਿਹਾ ਏ। ਚੌਕ ਵਿਚ ਡੁਗਡੁਗੀ ਵੱਜ ਰਹੀ ਹੈ। ਤਮਾਸ਼ਾ ਦੇਖਣ ਵਾਲਿਓ, ਦੌੜੋ ਤੁਸੀਂ ਤਾਂ ਵੇਖੋ, ਜ਼ਿੰਦਗੀ ਦਾ ਨੀਲਾਮ, ਕਿੰਨਾ ਦਰਦ ਭਰਿਆ! ਕਿੰਨਾ ਸਸਤਾ!!...।"

"ਰਾਜ। ਬਸ ਕਰ।" ਮੈਂ ਤੈਥੋਂ ਪਨਾਹ ਮੰਗਦਾ ਹਾਂ, ਰੱਬ ਦੇ ਵਾਸਤੇ ਬਸ ਕਰ।" ਚਰਨ ਦੀ ਕੂੱਕ ਨਿਕਲ ਗਈ। ਉਸ ਦੀਆਂ ਅੱਖਾਂ ਭਰੀਆਂ ਹੋਈਆਂ ਸਨ ਅਤੇ ਸਾਹ ਕਾਹਲੇ ਆ ਰਹੇ ਸਨ। ਉਹ ਚਿੱਠੀ ਹਿੱਕ 'ਤੇ ਘੁੱਟ ਕੇ ਪੈ ਗਿਆ। ਉਸ ਪਾਟਦੀਆਂ ਨਜ਼ਰਾਂ ਨਾਲ ਛੱਤ ਦੇ ਲਾਗੇ ਦੋ ਪੀਲੇ ਭਿੜਾਂ ਨੂੰ ਲੜਦਿਆਂ ਤੱਕਿਆ। ਦੂਜੇ ਪਲ ਉਹ ਗੁੱਥਮ-ਗੁੱਥਾ ਹੋਏ ਮੇਜ਼ 'ਤੇ ਆ ਡਿੱਗੇ। ਪਤਾ ਨਹੀਂ ਕਿਰਲੀ ਕਿੱਧਰੋਂ ਆਈ, ਉਹ ਝੱਟ ਵਿਚ ਦੋਹਾਂ ਨੂੰ ਹੜੱਪ ਕਰ ਗਈ। ਚਰਨ ਦੇਖਦਾ ਹੀ ਰਹਿ ਗਿਆ। ਚਰਨ ਨੇ ਹੌਲੀ-ਹੌਲੀ ਚਿੱਠੀ ਫਿਰ ਅੱਖਾਂ ਅੱਗੇ ਲਿਆਂਦੀ, ਬਿਲਕੁਲ ਜਿਵੇਂ ਬਿਮਾਰ ਮੂੰਹ ਤੋਂ ਰੁਮਾਲ ਚੁੱਕਦਾ ਹੈ।

...ਕੀ ਇਹ ਨੀਲਾਮ ਐਨਾ ਸੁਖਾਲਿਆਂ ਹੋ ਜਾਵੇਗਾ, ਜਿੰਨਾ ਸਾਰਿਆਂ ਸੋਚ ਰੱਖਿਆ ਏ? ਨੀਲਾਮ ਹੋਣ ਵਾਲੀ ਤੋਂ ਤਾਂ ਪੁੱਛ ਲਿਆ ਜਾਂਦਾ? ਭਲਾ ਰਾਜ। ਔਰੋ ਕਦੇ ਕਿਸੇ ਪੁੱਛਿਆ ਏ। ਤੂੰ ਤਾਂ ਨਵੀਂ ਗੱਲ ਕਰਨ ਲੱਗੀ ਏਂ, ਜਿਵੇਂ ਤੂੰ ਮਨੁੱਖ ਵੀ ਹੁੰਦੀ ਏਂ ਤੇ ਦੁੱਖ-ਸੁੱਖ ਨੂੰ ਮਹਿਸੂਸ ਕਰ ਲੈਂਦੀ ਏਂ। ਬੋਲ ਸਕਦੀ ਏਂ, ਚੀਕ ਸਕਦੀ ਏਂ।

ਮੈਂ ਆਪਣੇ ਸਭ ਮਿਹਰਬਾਨਾਂ ਨੂੰ ਦੱਸਣਾ ਚਾਹੁੰਦੀ ਆਂ, ਇੱਕ ਮੇਲਾ ਲੱਗੇਗਾ, ਤਮਾਸ਼ਾ ਜੁੜੇਗਾ ਤੇ ਨੀਲਾਮ ਜ਼ਰੂਰ ਹੋਵੇਗਾ। ਸਭ ਨੂੰ ਗੱਜ-ਵੱਜ ਕੇ ਆਉਣਾ ਚਾਹੀਦਾ ਹੈ। ਤਮਾਸ਼ਾ ਵੇਖਣ ਵਾਲਿਆਂ ਦੀਆਂ ਅੱਖਾਂ ਪਾਟੀਆਂ ਰਹਿ ਜਾਣਗੀਆਂ, ਜਦੋਂ ਉਹ ਡੁਗਡੁਗੀ ਰਾਜ ਦੇ ਹੱਥ ਵੇਖਣਗੇ। ਰਾਜ ਸਮਾਜ ਦੀ ਗੰਦੀ ਪਾਰਸਾਈ ਤੇ ਝੂਠੀ ਇੱਜ਼ਤ ਦੇ ਭਰੇ ਬਜ਼ਾਰ ਖ਼ੁਦ ਨੀਲਾਮੀ ਕਰੇਗੀ ਅਤੇ ਆਪੂੰ ਬੋਲੀ ਦੇਵੇਗੀ। ਕਿਉਂ ਸਰਦਾਰ ਜੀ, ਠੀਕ ਹੈ ਨਾ?

ਬਹੁਤ ਹੋ ਚੁੱਕੀ, ਬਰਦਾਸ਼ਤ ਦੀ ਹੱਦ ਹੋ ਚੁੱਕੀ। ਸਮਾਜ ਦਾ ਜ਼ੁਲਮ ਹੁਣ ਹੋਰ ਨਹੀਂ ਸਹਿਆ ਜਾ ਸਕਦਾ। ਕੁੜੀ ਇੱਕ ਬੁਲਬੁਲ ਨਹੀਂ, ਜ਼ੋਰ ਧਿੰਗਾਣੇ ਪਰਤੀ ਅਵਾਜ਼ ਹੈ, ਜ਼ੁਲਮ ਦੇ ਵਿਰੁੱਧ ਮੂੰਹ ਤੋੜਵੀਂ ਲਲਕਾਰ। ਮੈਂ ਤਾਂ ਇੱਥੋਂ ਤੱਕ ਕਹਾਂਗੀ ਕਿ ਉਸ ਨੂੰ ਆਪਣੇ ਜੀਵਨ ਹੱਕਾਂ ਲਈ ਨੰਗੀ ਤਲਵਾਰ ਬਣਨਾ ਚਾਹੀਦਾ ਹੈ। ਰਾਜ ਅੰਗਿਆਰਾਂ 'ਤੇ ਤੁਰੇਗੀ ਆਪਣੇ ਫੁੱਲਾਂ ਦੀ ਰਾਖੀ ਲਈ। ਰਾਜ ਨੂੰ ਮਾਰਨਾ ਐਨਾ ਸੁਖਾਲਾ ਨਹੀਂ, ਜਿੰਨਾ ਸਮਝ ਲਿਆ ਗਿਆ ਹੈ। ਮਰਦ ਤੇ ਉਸ ਦਾ ਸਮਾਜ ਔਰਤ ਨਾਲ ਬਹੁਤ ਜ਼ਬਰਦਸਤੀਆਂ ਕਰਦਾ ਆਇਆ ਏ, ਪਰ ਹੁਣ ਉਹ ਜ਼ਮਾਨੇ ਲੱਦ ਗਏ।



ਤੂੰ ਜੋ ਹੀ ਚਾਹੇ ਸੋਚ, ਜੋ ਕਰਨਾ ਏਂ ਕਰ। ਜ਼ੁਲਮ ਕਰ, ਧੋਖੇ ਦੇਹ, ਪਰ ਮੈਨੂੰ ਮੇਰੇ ਪੈਰਾਂ ਤੋਂ ਉਖੇੜ ਨਹੀਂ ਸਕਦਾ। ਜੇ ਤੈਨੂੰ ਮਨ ਮਰਜ਼ੀ ਕਰਨ ਦਾ ਅਖ਼ਤਿਆਰ ਏ, ਰੋਕ ਕੋਈ ਮੈਨੂੰ ਵੀ ਨਹੀਂ ਸਕਦਾ। ਸਰਦਾਰ ਜੀ ਕੰਨ ਖੋਲ੍ਹ ਕੇ ਸੁਣ ਲੈਣਾ, ਬੁੱਧਵਾਰ ਦੀ ਰਾਤ ਨੂੰ ਮੈਂ ਨਹਿਰ 'ਤੇ ਆਵਾਂਗੀ; ਪੁਲੋਂ ਚੜ੍ਹਦੇ ਪਾਸੇ। ਮੈਂ ਸਿੱਧੀ ਘਰ ਆ ਕੇ ਤੁਹਾਨੂੰ ਬਦਨਾਮ ਨਹੀਂ ਕਰਨਾ ਚਾਹੁੰਦੀ। ਮੈਂ ਸੁਣਿਆ ਏ, ਪਿੰਜਰਾ ਸ਼ਿੰਗਾਰਿਆ ਜਾ ਰਿਹਾ ਏ। ਮੈਂ ਤੁਹਾਨੂੰ ਆਖ਼ਰੀ ਫ਼ੈਸਲੇ ਲਈ ਸੱਦ ਰਹੀ ਆਂ। ਇਸ ਤੋਂ ਪਹਿਲਾਂ ਕਿ ਦੁਸ਼ਮਣ ਮੇਰੀ ਹਾਸੀ ਉਡਾਵੇ, ਮੈਂ ਕੁਝ ਕਰ ਜਾਣਾ ਚਾਹੁੰਦੀ ਹਾਂ। ਤੁਹਾਨੂੰ ਹਰ ਹਾਲਤ ਵਿਚ ਆਉਣਾ ਪਵੇਗਾ, ਮੈਂ ਅੱਧੀ ਰਾਤ ਤੱਕ ਉਡੀਕਾਂਗੀ। ਇਹ ਮੇਰੀ ਮੁਹੱਬਤ ਦਾ ਸੱਦਾ ਹੈ, ਪਿਆਰ ਦਾ ਬੁਲਾਵਾ। ਜੇ ਤੁਸੀਂ ਵਚਨ ਜਾਂ ਪਰਨ ਦੇ ਬੰਧੇ ਨਹੀਂ ਆਉਣਾ ਚਾਹੁੰਦੇ, ਨਹੀਂ ਮਿਲਣਾ ਚਾਹੁੰਦੇ; ਤਦ ਪੁਲ ਦੇ ਲਹਿੰਦੇ ਥੱਲੇ ਮੇਰੀ ਰੁੜ੍ਹੀ ਜਾਂਦੀ ਲਾਸ਼ ਵੇਖਣ ਜ਼ਰੂਰ ਆ ਜਾਣਾ। ਮੈਨੂੰ ਪੂਰਨ ਭਰੋਸਾ ਹੈ, ਨਹਿਰ ਤੁਹਾਡੇ ਵਾਂਗ ਧੋਖਾ ਨਹੀਂ ਦੇਵੇਗੀ, ਬੇਵਫ਼ਾ ਨਹੀਂ ਨਿਕਲੇਗੀ।

ਕਿਨਾਰਾ ਮਿਲਣਾ ਚਾਹੀਦਾ ਹੈ, ਜ਼ਿੰਦਗੀ ਦਾ ਨਹੀਂ ਤਾਂ ਮੌਤ ਦਾ ਸਹੀ। ਪਿਆਰ ਦੀ ਮੌਤ ਵੀ ਜ਼ਿੰਦਗੀ ਹੁੰਦੀ ਐ।

...ਰਾਜ

ਚਰਨ ਚਿੱਠੀ ਦੇ ਆਖ਼ਰੀ ਫ਼ਿਕਰੇ ਪੜ੍ਹ ਕੇ ਮੋਨ ਹੋ ਗਿਆ। ਉਸ ਦੀ ਹੋਸ਼ ਜਵਾਬ ਦੇ ਚੁੱਕੀ ਸੀ। ਖਲੋਤੀਆਂ ਅੱਖਾਂ ਤੇ ਹੌਂਕਣੀ ਉਸ ਨੂੰ ਪਾਗਲ ਬਣਾ ਰਹੀਆਂ ਸਨ। ਉਹ ਚਿੱਠੀ ਨੂੰ ਘੂਰ ਰਿਹਾ ਸੀ। ਉਸ ਦਾ ਜ਼ਿਹਨ ਆਪੇ ਵਿਚ ਸੂਈਆਂ ਚੋਭ ਰਿਹਾ ਸੀ। ਫਿਰ ਉਸ ਇਕਦਮ ਬੋਲਣਾ ਸ਼ੁਰੂ ਕਰ ਦਿੱਤਾ:-

"ਨਹੀਂ, ਰਾਜ ਪਾਗਲ ਹੋ ਗਈ ਏ। ਮੈਂ ਇਹ ਕਦੇ ਨਹੀਂ ਹੋਣ ਦੇਵਾਂਗਾ। ਰਾਜ ਮੇਰੀ ਜ਼ਿੰਦਗੀ ਏ। ਮੈਂ ਉਸ ਨੂੰ ਬਾਹਾਂ ਅੱਡ ਕੇ ਬੋਚ ਲਵਾਂਗਾ। ਮੈਂ ਜ਼ਾਲਮ ਨਹੀਂ ਹੋ ਸਕਦਾ, ਮੈਂ ਐਨਾ ਹੌਸਿਆਰਾ ਨਹੀਂ। ਰਾਜ! ਮੈਂ ਆਵਾਂਗਾ, ਮੈਨੂੰ ਕੋਈ ਬੰਧਨ ਨਹੀਂ, ਜ਼ਰੂਰ ਆਵਾਂਗਾ...।" ਉਹ ਆਪਣੀ ਕਿਸਮ ਦੇ ਆਵੇਸ਼ ਵਿਚ ਚੀਕਦਾ ਹੀ ਰਿਹਾ।

## ੨

ਰਾਜ ਦਾ ਪਿਤਾ ਅੱਜ ਰਾਤੀਂ ਕੁਦਰਤੀ ਘਰ ਨਹੀਂ ਸੀ। ਉਹ ਸ਼ਹਿਰੋਂ ਪੈਨਸ਼ਨ ਲੈਣ ਗਿਆ, ਸ਼ਾਮੀ ਵਾਪਸ ਨਹੀਂ ਆਇਆ ਸੀ। ਰਾਜ ਇਸ ਨੂੰ ਸ਼ੁਭ ਸ਼ਗਨ ਸਮਝਦੀ ਸੀ। ਉਸ ਮਲਕੜੇ ਉੱਠ ਕੇ ਰਬੜ ਦੇ ਫਲੀਟ ਪਾਏ ਅਤੇ ਝੋਲਾ ਚੁੱਕ ਕੇ ਤਿਆਰ ਹੋ ਗਈ। ਉਸ ਦੀ ਬੇਚੈਨੀ ਨੇ ਉਸ ਨੂੰ ਪਿੰਜ ਕੇ ਰੱਖ ਦਿੱਤਾ। ਦਿਲ ਦੀ ਅਧੀਰ ਧੜਕਣ ਕੁਝ ਸੋਚਣ ਦਾ ਅਵਸਰ ਨਹੀਂ ਦੇਂਦੀ ਸੀ। ਉਹ ਚਾਰ ਦਿਨਾਂ ਤੋਂ ਇਸ ਸੰਸੇ ਵਿਚ ਖਾਧੀ ਜਾ ਰਹੀ ਸੀ, 'ਜੇ ਚਰਨ ਨਾ ਮੰਨਿਆ?' ਉਸ ਖਿੜਕੀ ਵਿਚ ਦੀ ਮਾਂ ਨੂੰ ਹਸਰਤ ਭਰੀਆਂ ਨਜ਼ਰਾਂ ਨਾਲ ਤੱਕਿਆ। ਉਸ ਦਾ ਸਿਰ ਝੁਕ ਗਿਆ। ਉਹ ਪੈਰ ਫੜ ਕੇ ਬੇ ਜੀ ਤੋਂ ਮਾਫ਼ੀ ਮੰਗਣਾ ਚਾਹੁੰਦੀ ਸੀ। ਉਸ ਦੇ ਘੜ੍ਹੀ-ਘੜ੍ਹੀ ਦੇ ਹੰਝੂ ਆ ਗਏ। ਜਜ਼ਬਾਤ ਭਰੀ ਉਹ ਕੰਬੀ ਜਾ ਰਹੀ ਸੀ।

"ਬੇ ਜੀ। ਮੈਨੂੰ...।" ਉਹ 'ਮਾਫ਼ ਕਰ ਦਿਓ' ਵੀ ਨਾ ਆਖ ਸਕੀ ਤੇ ਛੇਤੀ ਨਾਲ ਭੌਂ

ਗਈ। ਉਸ ਦਾ ਰੋਣ ਉਛਲ ਆਇਆ ਸੀ। "ਮੈਂ ਚਰਨ ਨਾਲ ਇੱਕ ਹੋਣ ਜਾ ਰਹੀ ਆਂ, ਜਾਂ ਮਰਨ ਜਾ ਰਹੀ ਆਂ।" ਉਸ ਦੇ ਆਪਣੇ ਵੱਸ ਕੁਝ ਵੀ ਨਹੀਂ ਸੀ। ਇਹ ਵੀ ਚਰਨ ਦੇ ਹੱਥ ਸੀ, ਉਸ ਨੂੰ ਮਾਰ ਦੇਵੇ ਜਾਂ ਜਿਉਂਦੀ ਰੱਖ ਲਵੇ।

ਅਸਮਾਨ ਸਾਫ਼ ਸੀ, ਤਾਰੇ ਭਰਪੂਰ ਖਿੜੇ ਹੋਏ ਸਨ। ਹਵਾ ਅਸਲੋਂ ਰੁਕੀ ਹੋਈ ਸੀ। ਪੂਰਬ ਦਾ ਚੁਮੇਲ ਸੁਹਾਗਣ ਦਾ ਮਹਿੰਦੀ ਭਰਿਆ ਹੱਥ ਜਾਪਦਾ ਸੀ। ਚੰਨ ਚੌਥ ਦੀ ਗੋਡੀ ਵਿਚੋਂ ਧੀਰੇ-ਧੀਰੇ ਉੱਠ ਰਿਹਾ ਸੀ। ਅੱਗੇ ਆਪਣੀ ਨਿਆਣੀ ਵਿਚ ਚਰਨ ਨੂੰ ਮਿਲਦਿਆਂ ਉਹ ਕਦੇ ਝਿਜਕੀ ਨਹੀਂ ਸੀ। ਉਸ ਅਨ੍ਹੇਰੇ-ਸਵੇਰੇ ਇਹ ਥਾਂ ਕਈ ਵਾਰ ਦੇਖੀ ਸੀ। ਇਕ ਅਪਣੱਤ ਉਸ ਵਿਚ ਹੇਲਮੇਲ ਸੀ। ਪਰ ਅੱਜ ਅੱਧਾ-ਪੌਣਾ ਮੀਲ ਸਾਉਣੀਆਂ ਵਿਚ ਦੀ ਉਹ ਕਿਵੇਂ ਜਾਵੇਗੀ? ਉਹ ਜ਼ਰੂਰ ਜਾਵੇਗੀ। ਉਸ ਦੇ ਅੰਦਰ ਹੌਸਲਾ ਸੀ, ਪਰ ਇਸ ਹੌਸਲੇ ਵਿਚ ਡਰ ਦੀਆਂ ਪਰਛਾਈਆਂ ਵੀ ਸ਼ਾਮਲ ਸਨ।

ਰਾਜ ਜਾਣ ਕੇ ਰਾਹ ਨਹੀਂ ਸੀ ਪਈ। ਉਹ ਆਪਣੀ ਨਿਆਣੀ ਤੋਂ ਹੀ ਖੇਤਾਂ ਵਿਚ ਦੀ ਸਿੱਧੀ ਨਹਿਰ ਨੂੰ ਹੋ ਤੁਰੀ। ਦੱਖਣ ਵੱਲ ਨੂੰ ਤੁਰਨਾ ਚੰਗਾ ਨਹੀਂ ਹੁੰਦਾ, ਉਸ ਦੀ ਭਾਵਨਾ ਕਿੰਨੀਆਂ ਨਿਗੂਣੀਆਂ ਸ਼ੱਕਾਂ ਨੂੰ ਦਿਲ ਵਿਚ ਥਾਂ ਦੇ ਰਹੀ ਸੀ। ਉਹ ਇਕਦਮ ਤ੍ਰਿਬਕ ਗਈ, ਉਸ ਦੇ ਪਿੱਛੇ ਕੋਈ ਆ ਰਿਹਾ ਸੀ। ਉਸ ਭੌਂ ਕੇ ਤੱਕਿਆ, ਕਿੱਕਰਾਂ ਦੇ ਪਿਛਵਾੜੇ ਚੰਨ ਪੂਰਾ ਨਿਕਲ ਆਇਆ ਸੀ। 'ਜ਼ਰੂਰ ਕੋਈ ਝਾੜੇ ਵਿਚ ਲੁਕ ਗਿਆ ਏ।' ਉਸ ਹੋਰ ਤੇਜ਼ ਕਦਮਾਂ ਪੁੱਟਣੀਆਂ ਸ਼ੁਰੂ ਕਰ ਦਿੱਤੀਆਂ। ਕਾਹਲੇ ਸਾਹਾਂ ਨਾਲ ਉਸ ਦਾ ਆਪਣਾ-ਆਪ ਬਾਹਰ ਨੂੰ ਆ ਰਿਹਾ ਸੀ। ਚਾਰ-ਪੰਜ ਖੇਤਾਂ ਦੀ ਵਿੱਥ ਤੋਂ ਉਸ ਫਿਰ ਭੌਂ ਕੇ ਦੇਖਿਆ। ਪਿੱਛੇ ਕੋਈ ਨਹੀਂ ਸੀ, ਪਰ ਆ ਜ਼ਰੂਰ ਰਿਹਾ ਸੀ। 'ਮੈਨੂੰ ਆਪਣਾ ਈ ਡਰ ਖਾਂਦਾ ਏ। ਮੈਂ ਕਾਹਨੂੰ ਨਹਿਰ ਦਾ ਇਕਰਾਰ ਕਰਨਾ ਸੀ। ਉਸ ਨੂੰ ਖੂਹ 'ਤੇ ਸੱਦ ਲੈਂਦੀ। ਖੂਹ 'ਤੇ ਉਸ ਕਦੋਂ ਆਉਣਾ ਸੀ... ਤੇ ਜੇ ਏਥੇ ਵੀ ਨਾ ਆਇਆ? ਉਹ ਡੁੱਬ ਮਰੇਗੀ?' ਉਸ ਦੀਆਂ ਅੱਖਾਂ ਜੁੜ ਗਈਆਂ ਅਤੇ ਵੱਟ ਵਿਚ ਅੱਖੜ ਕੇ ਡਿੱਗਣੋਂ ਮਸਾਂ ਬਚੀ। ਕੁਝ ਖੇਤਾਂ ਦੀ ਵਿੱਥ ਤੋਂ ਗਿੱਦੜ ਹੁਆਂਕਿਆ। 'ਨੀ ਬੇ ਜੀ!' ਰਾਜ ਦਾ ਕਾਲਜਾ ਹੀ ਨਿਕਲ ਗਿਆ। 'ਕਿੰਨੇ ਸਿਆਪੇ ਪਾਏ ਐ ਵੈਰੀ ਨੇ।' ਉਸ ਨੂੰ ਗਿੱਠ-ਗਿੱਠ ਉੱਚੇ ਹੋਏ ਮੋਠ ਘੁਰਨਿਆਂ ਵਿਚੋਂ ਨਿਕਲਦੇ ਬਘਿਆੜ ਜਾਪ ਰਹੇ ਸਨ। ਉਸ ਕੰਬ ਰਹੀ ਨੇ ਆਪੇ ਨੂੰ ਹੌਸਲਾ ਦੇਣ ਦਾ ਯਤਨ ਕੀਤਾ।

ਮੈਂ ਡਰਦੀ ਨਹੀਂ? ਸੋਹਣੀ ਆਪਣੇ ਪ੍ਰੇਮੀ ਕੋਲ ਨਿੱਤ ਜਾਂਦੀ ਸੀ ਤੇ ਮੈਂ ਤਾਂ ਸਿਰਫ਼ ਅੱਜ ਦੀ ਰਾਤ ਈ ਜਾਣਾ ਏ। ਉਸ ਨੂੰ ਇਉਂ ਪ੍ਰਤੀਤ ਹੋਇਆ, ਜਿਵੇਂ ਉਸ ਦੇ ਕਦਮਾਂ ਵਿਚ ਮਜ਼ਬੂਤੀ ਆ ਗਈ ਹੋਵੇ। ਨਹਿਰ ਨੇੜੇ ਆ ਗਈ ਸੀ। ਉਸ ਸਾਰਾ ਪੰਧ ਇੱਕ ਤਰ੍ਹਾਂ ਕਾਹਲੀ ਵਿਚ ਨੱਠਦਿਆਂ ਵਾਂਗ ਹੀ ਮੁਕਾਇਆ ਸੀ।

'ਹੈਂ ਅਵਾਜ਼? ਕੋਈ ਹੈ। ਮੈਨੂੰ ਏਧਰ ਦੀ ਹੋ ਜਾਣਾ ਚਾਹੀਦਾ ਹੈ।' ਉਸ ਪਾਸਾ ਵੱਟਿਆ ਹੀ ਸੀ ਕਿ ਅਵਾਜ਼ ਉੱਚੀ ਹੋ ਗਈ। ਰਾਜ ਇਕਦਮ ਹਰੀ ਹੋ ਗਈ, ਇਹ ਤਾਂ ਚਰਨ ਦੀ ਅਵਾਜ਼ ਹੈ। ਉਹ ਕੁਝ ਗਾ ਰਿਹਾ ਏ। ਉਸ ਦਾ ਆਪਾ ਇੱਕ ਵਾਰ ਹੀ ਬਾਹਰ ਨੂੰ ਉਛਲਿਆ ਤੇ ਭੱਜ ਕੇ ਚਰਨ ਦੇ ਗਲ ਜਾ ਚੰਬੜਨਾ ਚਾਹਿਆ। ਉਹ ਕਦਮ ਪੁੱਟ ਕੇ ਫਿਰ ਰੁਕ ਗਈ ਤੇ ਝੁਕੀ-ਝੁਕੀ ਪਾਸੇ ਤੁਰੀ ਗਈ। ਹੁਣ ਉਹ ਚਰਨ ਦੇ ਪਿੱਛੇ ਇੱਕ ਟਾਹਲੀ



ਦੀ ਛਾਵੇਂ ਖਲੋਤੀ ਸੀ ਤੇ ਉਹ ਇੱਕ ਟਾਕੀ ਦੀ ਵਿੱਥ 'ਤੇ ਗਾ ਰਿਹਾ ਸੀ।

ਹਾਇ ਮੈਂ ਜ਼ਿੰਦਗੀ ਦੇ ਰਾਜ ਦਾ ਸਰਦਾਰ ਹੋ ਜਾਵਾਂ।
ਕਿ ਬੰਧਨ ਤੋੜ ਕੇ ਜਗ ਦੇ ਪਿਆਰੇ ਪਿਆਰ ਹੋ ਜਾਵਾਂ।

ਉਹ ਪਿਆਰ ਗੀਤ ਦੀ ਲਯ ਵਿਚ ਖਿੱਚੀ ਪੈਰ-ਪੈਰ ਅੱਗੇ ਵਧਦੀ ਗਈ। ਉਸ ਦੇ ਸਾਹਮਣੇ ਦੋ ਚੰਨ ਸਨ; ਇੱਕ ਅਸਮਾਨ 'ਤੇ ਉੱਚਿਆਂ ਉੱਠ ਰਿਹਾ ਸੀ ਤੇ ਦੂਜਾ ਧਰਤੀ ਦਾ ਚੰਨ ਨਹਿਰ ਦੀ ਪਟੜੀ ਤੋਂ ਲੱਤਾਂ ਪਸਾਰੀ ਗਾ ਰਿਹਾ ਸੀ। ਰਾਜ ਦੀਆਂ ਨਜ਼ਰਾਂ ਪੂਰਬ ਵਿਚੋਂ ਕੁਝ ਬੋਚ ਲੈਣਾ ਚਾਹੁੰਦੀਆਂ ਸਨ। ਉਸ ਦੀ ਖੁਸ਼ੀ ਅਪਾਰ ਹੋ ਚੁੱਕੀ ਸੀ। ਉਹ ਚਾਹੁੰਦੀ ਸੀ ਨਹਿਰ ਬੰਨ੍ਹੇ ਖੋਲ੍ਹ ਕੇ ਉਨ੍ਹਾਂ ਨੂੰ ਆਪਣੇ ਵਿਚ ਸਮਾ ਲਵੇ। 'ਚਰਨ ਉਸ ਨੂੰ ਉਡੀਕ ਸਕਦਾ ਹੈ ਉਸ ਦੀ ਪਿਆਰ ਯਾਦ ਵਿਚ ਬਹਿਬਲ ਤੜਪ ਸਕਦਾ ਹੈ, ਜ਼ਿੰਦਗੀ ਨੂੰ ਹੋਰ ਕੀ ਚਾਹੀਦਾ ਹੈ।' ਚਰਨ ਦੀ ਅਵਾਜ਼ ਵਿਚ ਲੋਹੜੇ ਦਾ ਸੁੱਤਾ ਦਰਦ ਜਾਗ ਪਿਆ। ਅਵਾਜ਼ ਉੱਚੀ ਚੜ੍ਹ ਰਹੀ ਸੀ।

... ... ... ... ... ... ... ... ... ... ... ... ... ... ...

ਕਲੀ 'ਤੇ ਰੰਗ ਆ ਜਾਵੇ, ਮੇਰੇ ਅਰਮਾਨ ਸੜ ਜਾਵਣ।
ਮੈਂ ਮਿਟ ਕੇ ਬਾਗ ਹੁਸਨਾ ਦੇ ਸਦਾ ਗੁਲਜ਼ਾਰ ਹੋ ਜਾਵਾਂ।

ਰਾਜ ਆਪਣਾ-ਆਪ ਰੋਕ ਨਾ ਸਕੀ। ਉਸ ਵਜਦ ਵਿਚ ਆਏ ਚਰਨ ਦੇ ਗਲ ਪਿੱਛੋਂ ਬਾਹਾਂ ਪਾ ਦਿੱਤੀਆਂ। ਗੀਤ ਅਚਾਨਕ ਖ਼ਤਮ ਹੋ ਗਿਆ। ਚਰਨ ਨਾ ਤ੍ਰਬਕਿਆ, ਨਾ ਡਰਿਆ; ਉਹ ਅਜਿਹੀ ਅਵਸਥਾ ਵਿਚ ਸੀ ਕੋਈ ਵਾਰ ਕਰਨ ਵੀ ਆ ਜਾਂਦਾ, ਉਹ ਮੁਸਕਰਾ ਪੈਂਦਾ। ਉਸ ਜਾਣ ਲਿਆ ਸੀ ਕਿ ਰਾਜ ਤੋਂ ਬਿਨਾਂ ਇਸ ਵੇਲੇ ਉਸ ਦੇ ਗਲ ਕੌਣ ਕੁੜੀ ਬਾਹਾਂ ਪਾ ਸਕਦੀ ਹੈ। ਉਸ ਹੱਥਾਂ ਨੂੰ ਘੁੱਟਦਿਆਂ ਹਿੱਕ ਨਾਲ ਚਮੇੜ ਲਿਆ।

"ਕਿਉਂ?" ਰਾਜ ਨੇ ਭਰੇ ਮਨ ਨਾਲ ਗੀਤ ਦੀ ਆਖ਼ਰੀ ਭਾਵਨਾ ਦਾ ਗਿਲਾ ਕਰਦਿਆਂ ਪੁੱਛਿਆ।

"ਰਾਜ!' ਚਰਨ ਭੌਂ ਕੇ ਮੁਸਕਰਾ ਪਿਆ। ਉਸ ਦਾ ਆਪਣਾ-ਆਪ ਇੱਕ ਹਾਉਕੇ ਵਿਚ ਖਿੱਚਿਆ ਗਿਆ। ਰਾਜ ਨੂੰ ਲੋੜੀਂਦਾ ਉੱਤਰ ਮਿਲ ਗਿਆ। ਉਸ ਚਰਨ ਨੂੰ ਉਸੇ ਤਰ੍ਹਾਂ ਜ਼ੋਰ ਦੀ ਘੁੱਟਿਆ। ਪਿਆਰ ਦੇ ਲੋਹੜ ਵਿਚ ਉਹ ਮਦਹੋਸ਼ ਹੋ ਚੁੱਕੀ ਸੀ। ਰਾਜ ਨੂੰ ਸਭ ਕੁਝ ਭੁੱਲ ਗਿਆ। ਉਸ ਨੇ ਚਰਨ ਨੂੰ ਖਿੱਚਦਿਆਂ ਕਿਹਾ,

"ਇਸ ਤਰ੍ਹਾਂ ਹੀ ਲੈ ਕੇ ਨਹਿਰ 'ਚ ਰੁੜ੍ਹ ਜਾਵਾਂ?"

"ਇਸ ਤੋਂ ਚੰਗਾ ਹੋਰ ਕੀ ਹੋ ਸਕਦਾ ਹੈ?" ਚਰਨ ਦਾ ਸਿਰ ਉਸ ਦੀ ਝੋਲੀ ਵਿਚ ਸੀ।

ਨਹਿਰ ਹਵਾਂ-ਰਵੀਂ ਆਪਣੀ ਚਾਲ ਵਗੀ ਜਾ ਰਹੀ ਸੀ। ਉਸ ਦੀ ਰਵਾਨੀ ਵਿਚ ਦਿਲਾਂ ਦੀਆਂ ਧੜਕਣਾਂ ਵਰਗਾ ਮਿੱਠਾ ਖ਼ਾਮੋਸ਼ ਸ਼ੋਰ ਸੀ। ਚੁਗਲਾਂ ਦਾ ਜੋੜਾ ਬੋਲਦਾ-ਬੋਲਦਾ ਉਡ ਕੇ ਅਗਲੀਆਂ ਟਾਹਲੀਆਂ 'ਤੇ ਜਾ ਬੈਠਾ।

"ਊਂ!" ਰਾਜ ਨੇ ਨਾਜ਼ ਕਰਦਿਆਂ ਆਪਣਾ-ਆਪ ਝਟਕਿਆ ਤੇ ਚਰਨ ਦੇ ਮੂੰਹ ਨੂੰ

ਪਲਿਆਂ ਜਿਹਾ ਫੇਰ ਦਿੱਤਾ। ਚਰਨ ਨੇ ਉਸ ਦੀ ਉਂਗਲ ਮੂੰਹ ਵਿਚ ਫੜ ਕੇ ਦੰਦਾਂ ਹੇਠ ਲੈ ਲਈ। ਮਿੱਠੀ ਪੀੜ ਨੇ ਰਾਜ ਦਾ ਰੋਮ-ਰੋਮ ਝਰਨਾ ਸੁੱਟਿਆ। ਉਸ ਮਦਮੱਤੀਆਂ ਅੱਖਾਂ ਵਿਚੋਂ ਪੁਕਾਰਿਆ,

"ਖਾਹ ਜਾਹ!"

"ਰੋਂਦੀ ਤਾਂ ਨਹੀਂ?"

"ਮੇਰਾ ਰੋਣ ਵੀ ਤੇਰੀ ਖੁਸ਼ੀ ਦਾ ਗੀਤ ਹੋਵੇਗਾ।"

"ਹੱਛਾ!" ਚਰਨ ਦੇ ਚਿਹਰੇ 'ਤੇ ਸ਼ਰਾਰਤ ਜਾਗ ਪਈ।

"ਹਏ ਬੇਦਰਦਾ!" ਰਾਜ ਨੇ ਇੱਕ ਕਸੀਸ ਭਰ ਲਈ। "ਮਰਦ ਬੜੇ ਕਠੋਰ ਹੁੰਦੇ ਐ।"

"ਤੇ ਤੀਵੀਂ?" ਚਰਨ ਨੇ ਫਿਰ ਮੂੰਹ ਬਣਾ ਲਿਆ।

"ਜੋ ਮਰਦ ਬਣਾ ਲਵੇ, ਨਿਰੀ ਮੋਮ।"

"ਏ ਜੀ ਨਹੀਂ, ਨੰਗੀ ਤਲਵਾਰ ਹੁੰਦੀ ਏ।" ਦੋਵੇਂ ਮੂੰਹ ਜ਼ੋਰ ਹਾਸੇ ਵਿਚ ਲੁਟਕ ਗਏ। ਉਨ੍ਹਾਂ ਨੂੰ ਉਸ ਸਮੇਂ ਉਜਾੜ ਵਿਚ ਕਿਸੇ ਦੇ ਆ ਜਾਣ ਦਾ ਉੱਕਾ ਡਰ ਨਹੀਂ ਸੀ।

ਕੁਦਰਤ ਵੀ ਉਨ੍ਹਾਂ ਦੀ ਖੁਸ਼ੀ ਵਿਚ ਸ਼ਾਮਲ ਹੋ ਗਈ। ਅਚਾਨਕ ਹਵਾ ਦਾ ਬੁਲ੍ਹਾ ਦੱਖਣ ਵੱਲੋਂ ਆ ਗਿਆ। ਨਹਿਰ ਤੋਂ ਦੀ ਤਰਦੀ ਤੇ ਪ੍ਰੇਮੀਆਂ ਦੇ ਪਿਆਰ ਵਿਚੋਂ ਦੀ ਖਿੱਚਦੀ ਹਵਾ ਸੰਦਲੀ ਹੋ ਗਈ। ਉਹ ਦੋਵੇਂ ਉੱਠ ਕੇ ਬਹਿ ਗਏ। ਚੰਨ ਹੋਰ ਉੱਚਾ ਹੋ ਗਿਆ। ਪਿਆਰ ਦੀ ਅਥਾਹ ਮਸਤੀ ਵਿਚ ਬੇਖ਼ਬਰ ਸਮਾਂ ਬੀਤ ਰਿਹਾ ਸੀ।

"ਮੇਰਾ ਤਾਂ ਖਿਆਲ ਨਹੀਂ ਸੀ, ਤੂੰ ਐਨੀ ਸਿਆਣੀ ਹੋਵੇਂਗੀ?" ਚਰਨ ਨੇ ਮਖ਼ੌਲ ਕਰਕੇ ਰਾਜ ਨੂੰ ਚਮਕਾਇਆ।

"ਤੁਸੀਂ ਕਮਲੀ ਕਰਕੇ ਪਿਆਰ ਪਾਇਆ ਸੀ?"

"ਹਾਂ।" ਚਰਨ ਨੇ ਸਿਰ ਹਿਲਾਉਂਦਿਆਂ ਉੱਤਰ ਦਿੱਤਾ, ਪਰ ਉਸ ਦੇ ਬੁਲ੍ਹ ਹੱਸ ਰਹੇ ਹਨ।

ਰਾਜ ਨੇ ਸਾਰੇ ਜ਼ੋਰ ਨਾਲ ਖੱਬੇ ਹੱਥ ਦੀ ਚਰਨ ਦੇ ਮੁੱਕੀ ਮਾਰੀ, ਇੱਕ ਹੋਰ, ਫਿਰ ਦੋਹਾਂ ਹੱਥਾਂ ਨਾਲ ਧੱਕਾ ਦੇ ਦਿੱਤਾ।

"ਜੀ ਕਰਦਾ ਏ, ਤੈਨੂੰ ਐਨਾ ਮਾਰਾਂ ਕਿ ਮੱਛੀਓਂ ਮਾਸ ਕਰ ਸੁੱਟਾਂ, ਜਿਹੜਾ ਤੂੰ ਮੈਨੂੰ ਦੁੱਖ ਦਿੱਤਾ ਏ।"

"ਮੈਂ ਆਪਣੀ ਚੰਨੀ ਨੂੰ ਸਿਰਫ਼ ਪਿਆਰ ਕੀਤਾ ਏ।" ਚਰਨ ਨੇ ਸੱਜੇ ਹੱਥ ਦੀਆਂ ਉਂਗਲਾਂ ਨੂੰ ਇਕੱਠਿਆਂ ਕਰਕੇ ਇਸ ਤਰ੍ਹਾਂ ਖਲ੍ਹਾਰਿਆ ਕਿ ਉਹ ਕਲੀ ਤੋਂ ਫੁੱਲ ਬਣ ਗਈਆਂ। ਪਰ ਦੂਜੇ ਪਲ ਹੱਥ ਦਾ ਫੁੱਲ ਸੁੰਘੜ ਕੇ ਰਹਿ ਗਿਆ।

"ਏ ਸਰਦਾਰ ਜੀ, ਬਸ ਕਰੋ, ਰਹਿਣ ਦਿਓ ਕੋਈ ਸੁਣ ਲਏਗਾ।"

"ਹਾਂ ਇਹ ਤਾਂ ਠੀਕ ਹੈ ਕੋਈ ਸੁਣ ਨਾ ਲਏ।"

"ਪਰ ਮੈਂ ਤਾਂ ਰੌਲਾ ਪਾ ਦੇਣਾ ਏ।"

"ਚੌਂਕ 'ਚ ਖੜ੍ਹ ਕੇ; ਹੈ ਨਾ?"



"ਹੇ ਰੱਬਾ! ਏਨ੍ਹਾਂ ਨੂੰ ਕਿੱਥੋਂ ਔੜ ਰਹੀਆਂ ਏ।"

"ਮੇਰੇ ਸੇਲੇ ਬਣ ਕੇ ਚੁਭ੍ਹਦੀਆਂ ਪਈਆਂ ਏ।"

"ਚੰਨੋ, ਤੇਰੇ ਸੇਲੇ ਤਾਂ ਕਿਤੇ, ਜੇ ਸੂਲਾਂ ਬਣ ਕੇ ਵੀ ਚੁਭ੍ਹੀਆਂ ਹੁੰਦੀਆਂ, ਮੈਨੂੰ ਤੜਪਾ-ਤੜਪਾ ਨਾ ਮਾਰਦਾ।"

ਚਰਨ ਖ਼ਾਮੋਸ਼ ਹੋ ਗਿਆ। ਉਸ ਮਨ ਵਿਚ ਕਿਹਾ, 'ਹਾਂ, ਮੈਂ ਰਾਜ ਨੂੰ ਬਹੁਤ ਦੁੱਖ ਦਿੱਤਾ ਹੈ। ਪਰ ਜੋ ਕੁਝ ਮੈਂ ਕੀਤਾ, ਉਹ ਕਿੰਨਾ ਠੀਕ ਸੀ, ਕਿੰਨਾ ਗਲਤ। ਮੈਂ ਨੇਕਨੀਅਤੀ ਨਾਲ ਸਾਰਿਆਂ ਦੇ ਭਲੇ ਲਈ ਸੋਚਿਆ ਸੀ।' ਉਸ ਦਾ ਦਿਲ ਨਹਿਰ ਵਿਚ ਲਰਜ਼ ਰਹੇ ਚੰਨ ਜਿੰਨਾ ਧੁੰਦਲਾ ਅਤੇ ਦਿਮਾਗ਼ ਅਸਮਾਨੀ ਚੰਨ ਜਿੰਨਾ ਸਾਫ਼, ਜਿਸ ਦਾ ਇੱਕ ਪਾਸਾ ਰੋਬ ਦੀ ਗੋਲ਼ੀ ਕਾਰਨ ਹੀਣਾ ਹੋਇਆ ਹੋਇਆ ਸੀ। ਨਹਿਰ ਬੇਪ੍ਰਵਾਹ ਵਗੀ ਜਾ ਰਹੀ ਸੀ।

ਰਾਜ ਦੀ ਖੁਸ਼ੀ ਵੱਟੀ-ਬੁਰ ਲੱਗੇ ਪਾਣੀ ਵਾਂਗ ਡੋਲਾ ਖਾ ਰਹੀ ਸੀ। ਉਹ ਸੋਚਾਂ ਦੀਆਂ ਵਾਦੀਆਂ ਵਿਚੋਂ ਅਨੰਦਵਾੜੀ ਵਿਚ ਗਵਾਚੀ ਹੋਈ ਸੀ। ਉਹ ਆਪਣੇ ਵਿਚ ਮੁਸਕਾਈ, ਜਿਵੇਂ ਕਹਿ ਰਹੀ ਹੋਵੇ, ਸੱਚੇ ਪਿਆਰ ਦੀ ਹਮੇਸ਼ਾ ਜਿੱਤ ਹੋਇਆ ਕਰਦੀ ਹੈ। ਉਸ ਨੂੰ ਕੁਝ ਯਾਦ ਆਇਆ ਤੇ ਖਿੜ-ਖੜਾ ਕੇ ਹੱਸ ਪਈ।

"ਚੰਨੋ! ਇੱਕ ਗੱਲ ਪੁੱਛਾਂ?" ਰਾਜ ਨੇ ਉਸ ਦੇ ਮੋਢੇ 'ਤੇ ਹੱਥ ਰੱਖ ਦਿੱਤਾ। ਉਸ ਰਾਜ ਵੱਲ ਇਸ ਤਰ੍ਹਾਂ ਤੱਕਿਆ, ਜਿਵੇਂ ਕੋਈ ਸੌਂ ਕੇ ਵੀ ਮੁਸਕਰਾਉਂਦਾ ਹੀ ਉੱਠੇ। ਉਸ ਦੇ ਮਾਮੂਲੀ ਖੁੱਲ੍ਹੇ ਬੁਲ੍ਹਾਂ ਵਿਚ ਦੀ ਦਿਸਦੇ ਸਫ਼ੇਦ ਦੰਦ, ਦੁਮੇਲ ਵਿਚ ਬਰਾਬਰ ਚਮਕਦੇ ਦੋ ਤਾਰੇ ਜਾਪਦੇ ਸਨ। ਚਰਨ ਨੇ ਜਾਣ ਕੇ ਕੋਈ ਉੱਤਰ ਨਾ ਦਿੱਤਾ। ਉਹ ਰਾਜ ਨੂੰ ਜ਼ਿੰਦਗੀ ਦੀ ਇੰਤਹਾ ਖਿੱਚ ਨਾਲ ਵੇਖ ਰਿਹਾ ਸੀ, ਜਿਵੇਂ ਵੇਖੀ ਜਾਣ ਦੀ ਅਮੁੱਕ ਰੀਝ ਵਿਚ ਕੱਲਾ ਬੁੱਤ ਹੋ ਜਾਣਾ ਚਾਹੁੰਦਾ ਸੀ।

"ਪੁੱਛਾਂ, ਸੱਚ ਦੱਸੋਗੇ?" ਰਾਜ ਆਪ ਹੀ ਸਿਰ ਫੇਰ ਕੇ ਹੱਸ ਪਈ। "ਤੁਸੀਂ ਕਮਿਊਨਿਸਟ ਸੱਚ...।"

"ਤੇਰਾ ਚਰਨ ਝੂਠ ਵੀ ਬੋਲ ਸਕਦਾ ਏ?" ਚਰਨ ਦੀ ਦੁੱਧ-ਭਾਵਨਾ ਉਸ ਵੇਲੇ ਐਨੀ ਮਿੱਠੀ ਤੇ ਯਕੀਨਈ ਸੀ ਕਿ ਰਾਜ ਤਾਂ ਕੀ ਦੁਸ਼ਮਣ ਵੀ ਵਿਸ਼ਵਾਸ ਕਰ ਲੈਂਦਾ।

"ਨਹੀਂ!" ਰਾਜ ਚਰਨ 'ਤੇ ਰੱਬ ਵਰਗਾ ਭਰੋਸਾ ਰੱਖਦੀ ਸੀ। "ਪਰ ਚੰਨੋ, ਮੇਰਾ ਦਿਲ ਬੇਵਸਾਹਾ ਕਿਉਂ ਹੋਇਆ ਪਿਆ ਏ?"

ਚਰਨ ਨੇ ਆਪਣਾ ਮੂਡ ਬਦਲ ਲਿਆ ਅਤੇ ਜਾਣ ਕੇ ਰਾਜ ਨੂੰ ਛੇੜਨ ਲਈ ਚੋਭ੍ਹ ਮਾਰੀ।

"ਇਹ ਨਿਰੀ ਮੋਮ ਦਾ ਬਣਿਆ ਏ ਨਾ।"

"ਆਪਣੇ ਵਾਰੀ ਬੁੱਥਾ ਸਜਾ ਲਏਂਗਾ।"

ਚਰਨ ਨੇ ਰਾਜ ਨੂੰ ਐਨੀ ਜ਼ੋਰ ਦੀ ਘੁੱਟਿਆ ਕਿ ਉਸ ਦਾ ਸਾਹ ਘੁੱਟ ਹੋ ਗਿਆ। ਚਰਨ ਦੀਆਂ ਅੱਖਾਂ ਵਿਚ ਚੰਗਿਆੜੇ ਭਖ ਰਹੇ ਸਨ ਅਤੇ ਰਾਜ ਲੰਮੀ ਤਸੱਲੀ ਅਤੇ ਡੂੰਘੀ ਸ਼ਾਂਤੀ ਵਿਚ ਪਿਆਰ-ਪਿਆਰ ਹੋਈ ਪਈ ਸੀ।

"ਰਾਜ! ਤੂੰ ਮੇਰੇ ਨਾਲ ਚੱਲ ਸਕਦੀ।" ਚਰਨ ਦੇ ਉਨਮਾਦ ਵਿਚੋਂ ਅਚੇਤਨਾ ਬੋਲ

ਪਈ, ਜਿਹੜੀ ਮਿਲਣ-ਅਨੰਦ ਦੇ ਪ੍ਰਭਾਵ ਸਦਕਾ ਦੱਬੀ ਪਈ ਸੀ।

"ਤੂੰ ਕੀ ਸਮਝਦਾ ਏਂ ਮੈਂ ਵਾਪਸ ਜਾਣ ਵਾਸਤੇ ਆਈ ਆਂ।" ਰਾਜ ਦਾ ਛੋਟਾ ਜਿਹਾ ਮੂੰਹ ਖੁੱਲ੍ਹ ਕੇ ਰਹਿ ਗਿਆ।

ਚਰਨ ਇਕਦਮ ਆਪਣੇ ਜਜ਼ਬਾਤ ਤੋਂ ਜਾਗ ਪਿਆ। "ਰਾਜ ਮੇਰੇ ਨਾਲ ਜਾਵੇਗੀ? ਹਾਂ...। ਲੋਕ ਕੀ ਆਖਣਗੇ? ਚਰਨ ਨੇ ਰਾਜ ਨੂੰ ਘਰ ਪਾ ਲਿਆ, ਲੈਕੇ ਨਿਕਲ ਗਿਆ, ਜਾਗੀਰਦਾਰ ਦੀ ਹੋਣ ਵਾਲੀ ਨੋਹ ਨੂੰ। ਮੈਂ ਕੀ ਕਰ ਰਿਹਾ ਹਾਂ? ਕੀ ਸੋਚ ਰਿਹਾ ਹਾਂ?" ਉਸ ਦੇ ਮੱਥੇ 'ਤੇ ਵੱਟ ਉੱਭਰ ਆਏ। ਉਹ ਮਜਬੂਰੀ ਤੇ ਜਜ਼ਬਾਤੀ ਧੰਗੇੜ ਦੇ ਵੇਲਣਿਆਂ ਵਿਚ ਪੀੜਿਆ ਜਾ ਰਿਹਾ ਸੀ। "ਇਹ ਸਭਾ ਦੀ ਸਕੀਮ ਨਹੀਂ, ਪ੍ਰੋਗਰਾਮ ਨਹੀਂ, ਜਿਸ 'ਤੇ ਮਿਲ ਕੇ ਚੱਲਿਆ ਜਾ ਸਕੇ। ਦਿਲ ਦਾ ਖ਼ੂਨ ਵੀ ਕਰਨਾ ਤੇ ਜਿਉਂਦੇ ਵੀ ਰਹਿਣਾ, ਓ ਭਗਵਾਨ!...। ਤੇਰਾ ਭਗਵਾਨ ਕੋਈ ਨਹੀਂ: ਬਿਲਕੁਲ। ਸਮਾਂ ਤਰਲੇ ਲੈਣ ਦਾ ਨਹੀਂ, ਇਸ ਖ਼ਤਰਨਾਕ ਮੋੜ ਤੋਂ ਬਚਣ ਦਾ ਹੈ। ਹਮੇਸ਼ਾ ਟ੍ਰੈਜਡੀ ਕਿਸੇ ਨਾ ਕਿਸੇ ਮੋੜ 'ਤੇ ਈ ਹੁੰਦੀ ਐ। ਮੈਂ ਰਾਜ ਨੂੰ ਬੜੇ ਗ਼ਲਤ ਰਾਹ 'ਤੇ ਲੈ ਆਇਆ ਹਾਂ। ਇਨਕਾਰ ਦਾ ਇੱਕ ਵੀ ਸ਼ਬਦ ਉਸ ਨੂੰ ਹਮੇਸ਼ਾ ਲਈ ਕਤਲ ਕਰਕੇ ਰੱਖ ਦੇਵੇਗਾ। ਪਰ ਮੈਂ ਆਪ ਰਾਜ ਬਿਨਾਂ ਜਿਊਂਦਾ ਰਹਿ ਸਕਾਂਗਾ? ਜ਼ਖ਼ਮ ਨੂੰ ਭਰ ਲਵਾਂਗਾ?" ਉਸ ਦਾ ਵਾਲ-ਵਾਲ ਰਾਜ ਦੇ ਪਿਆਰ ਵਿਚ ਲਹੂ-ਲੁਹਾਣ ਹੋ ਰਿਹਾ ਸੀ। "ਮੈਨੂੰ ਰਾਜ ਨੂੰ ਨਹੀਂ ਮਿਲਣਾ ਚਾਹੀਦਾ ਸੀ। ਮੈਂ ਪਾਗਲ ਹੋ ਗਿਆ ਆਂ। ਮੈਂ ਜ਼ਰੂਰ ਕੁਝ ਕਰ ਬੈਠਾਂਗਾ। ਮੈਂ ਜ਼ਿੰਦਗੀ ਦੀ ਦੌੜ ਵਿਚ ਪੂਰੇ ਜ਼ੋਰ ਨਾਲ ਮੋੜ ਤੋਂ ਭੌਂ ਰਿਹਾ ਆਂ। ਜਦੋਂ ਰਾਜ ਐਨੀ ਦਲੇਰੀ ਕਰ ਸਕਦੀ ਹੈ, ਮੈਂ ਸਵਾਏ ਮਹਾਜਮਾਗੀ ਕਰਨ ਦੇ ਕੁਝ ਨਹੀਂ ਕਰ ਸਕਦਾ?" ਉਸ ਆਪਣੇ-ਆਪ ਨੂੰ ਰਾਜ ਨਾਲ ਗੱਲ ਕਰਨ ਲਈ ਤਿਆਰ ਕੀਤਾ।

"ਰਾਜ, ਮੈਂ ਵੀ ਤੈਨੂੰ ਇੱਕ ਪੁੱਛਣੀ ਏਂ।"

"ਇੱਕ ਤੁਸੀਂ ਹਜ਼ਾਰ ਪੁੱਛ ਸਕਦੇ ਓ, ਜਿੰਨੀਆਂ ਚਾਹੋ।"

"ਨਹੀਂ, ਪਹਿਲਾਂ ਤੂੰ ਆਪਣੀ ਪੁੱਛ।"

"ਉਹ ਮੈਨੂੰ ਭੁੱਲ ਈ ਗਈ ਸੀ।" ਰਾਜ ਥੋੜ੍ਹਾ ਮੁਸਕਾ ਪਈ, "ਜਿਹੜੀ ਚਿੱਠੀ ਮੈਨੂੰ ਗਈ ਸੀ, ਉਸ ਵਿਚ ਤੁਹਾਡੀਆਂ ਗੱਲਾਂ ਕਿੰਨੀਆਂ ਸਨ ਤੇ ਭਰਪੂਰ ਦੀਆਂ ਕਿੰਨੀਆਂ?"

"ਸਾਰੀਆਂ ਈ ਮੇਰੀਆਂ ਸਨ।" ਚਰਨ ਨੇ ਦੋਸ਼ੀਆਂ ਵਾਂਗ ਇਕਬਾਲ ਕਰ ਲਿਆ।

"ਤੂੰ ਮੇਰਾ ਇਮਤਿਹਾਨ ਲੈਣਾ ਚਾਹੁੰਦਾ ਸੀ?"

"ਨਹੀਂ, ਜੋ ਮੈਂ ਲਿਖਿਆ ਸੀ, ਉਹ ਬੁਰਾ ਸੀ, ਤਲਖ਼ ਸੀ, ਪਰ ਸੀ ਉਹ ਸੱਚ।" ਚਰਨ ਨੇ ਅਟਕ-ਅਟਕ ਕਹਿੰਦਿਆਂ ਨੀਵੀਂ ਪਾ ਲਈ।

"ਪਰ ਉਹ ਤਾਂ ਹੁਣ ਕੋਰਾ ਝੂਠ ਹੋ ਕੇ ਰਹਿ ਗਿਆ।"

"ਹਾਂ ਆਂ, ਹੋ ਸਕਦਾ ਏ।" ਚਰਨ ਡਰ ਰਿਹਾ ਸੀ ਉਸ ਵਿਚ ਦਲੇਰੀ ਨਹੀਂ ਸੀ, ਜੋ ਆਖਦਾ, ਇਹ ਸੱਚ ਹੈ। ਉਸ ਦੇ ਦਿਮਾਗ਼ ਵਿਚ ਆਪਣੀ ਗੱਲ ਘੁੰਮ ਰਹੀ ਸੀ।

"ਕੀ ਤੂੰ ਆਪਣੇ ਮਾਤਾ-ਪਿਤਾ ਨੂੰ ਮਨਾ ਲਏਂਗੀ?"

"ਜੇ ਮੈਂ ਪਿਤਾ ਨੂੰ ਮਨਾਂ ਸਕਦੀ ਹੁੰਦੀ, ਫਿਰ ਆਹ ਕੁਝ ਕਰਨ ਦੀ ਕੀ ਲੋੜ ਸੀ।"



ਰਾਜ ਥੋੜ੍ਹੀ ਮਾਯੂਸ ਹੋ ਗਈ।

"ਉਹ ਕਿਸੇ ਤਰ੍ਹਾਂ ਵੀ ਨਹੀਂ ਮੰਨ ਸਕਦੇ?" ਪਤਾ ਨਹੀਂ ਚਰਨ ਦੇ 'ਕਿਸੇ ਤਰ੍ਹਾਂ' ਸ਼ਬਦ ਦਾ ਕੀ ਭਾਵ ਸੀ, ਜਿਹੜਾ ਰਾਜ ਨਾ ਸਮਝ ਸਕੀ ਅਤੇ ਨਾਂਹ ਵਿਚ ਸਿਰ ਫੇਰ ਦਿੱਤਾ।

ਚਰਨ ਦੇ ਜਜ਼ਬਾਤ ਸਦਾ ਲਈ ਕਤਲ ਹੋ ਗਏ। ਉਸ ਅੱਖਾਂ ਮੋਟਦਿਆਂ ਕਸੀਸ ਵੱਟੀ। ਜ਼ਬਤ ਦੀ ਘੁੱਟ ਭਰਦਿਆਂ ਰਾਜ ਨੇ ਆਪਣੇ ਚੰਨ ਨੂੰ ਪਛਾਣ ਲਿਆ। ਉਸ ਅੱਖਾਂ ਭਰਦਿਆਂ ਚਰਨ ਦਾ ਹੱਥ ਘੁੱਟਿਆ।

"ਫਿਰ ਕੀ ਹੋਇਆ, ਨਹੀਂ ਮੰਨਦੇ ਨਾ ਸਹੀ, ਅਸਾਂ ਉਨ੍ਹਾਂ ਤੋਂ ਜ਼ਿੰਦਗੀ ਉਧਾਰੀ ਤਾਂ ਨਹੀਂ ਲੈਣੀ।"

"ਨਹੀਂ ਰਾਜ, ਅਸੀਂ ਹਾਲੇ ਉਨ੍ਹਾਂ ਤੋਂ ਬੜਾ ਕੁਝ ਲੈਣਾ ਏ।" ਚਰਨ ਉਹ ਗੱਲ ਆਖ ਗਿਆ ਸੀ, ਜਿਹੜੀ ਰਾਜ ਦੇ ਜ਼ਿਹਨ ਤੋਂ ਕਿਤੇ ਉੱਚੀ ਸੀ। ਉਹ ਉਸ ਦੇ ਭਾਵਾਂ ਨੂੰ ਬਹੁਤ ਗ਼ਲਤ ਸਮਝ ਗਈ ਤੇ ਹੱਦੋਂ ਵੱਧ ਨੀਵਾਂ ਵੀ। ਉਸ ਝੋਲੇ ਵਿਚੋਂ ਦੋ ਹਜ਼ਾਰ ਦੇ ਨੋਟ ਕੱਢਦਿਆਂ ਆਖਿਆ–

"ਮੈਂ ਕੁਝ ਲੈ ਵੀ ਆਈ ਆਂ।"

"ਜਿਉਂ ਹੀ ਚਰਨ ਨੇ ਰਾਜ ਦੇ ਨੋਟਾਂ ਦਾ ਰੁੱਗ ਵੇਖਿਆ, ਉਸ ਨੂੰ ਅੱਗ ਈ ਲੱਗ ਗਈ।" ਉਹ ਗੁੱਸੇ ਵਿਚ ਭਰ ਗਿਆ ਤੇ ਪੈਂਦੀ ਸੱਟੇ ਈ ਬੋਲਿਆ–

"ਤੂੰ ਮੈਨੂੰ ਐਨਾ ਨੀਵਾਂ ਸਮਝਦੀ ਏਂ?" ਹੁਣ ਸਿਆਣਾ ਚਰਨ ਵੀ ਕੁੜੀ ਦਾ ਸਧਾਰਨ ਮਨ ਨਾ ਜਾਣ ਸਕਿਆ। ਉਸ ਦੇ ਅਰਮਾਨਾਂ ਵਿਚ ਤਾਂ ਏਦੂੰ ਉੱਚਾ ਤਾਰਾ ਕੋਈ ਨਹੀਂ ਸੀ, ਏਦੂੰ ਵੱਡਾ ਚੰਨ! ਰਾਜ ਚਰਨ ਦੀ ਗੁਸੈਲੀ ਗੱਲਬਾਤ ਨਾਲ ਬੁੱਤ ਬਣ ਗਈ ਤੇ ਉਸ ਦੇ ਹੰਝੂ ਉਮਲ ਆਏ ਨੋਟਾਂ ਦਾ ਰੁੱਗ ਉਸ ਦੇ ਹੱਥੋਂ ਨਿਕਲ ਕੇ ਘਾਹ ਤੇ ਜਾ ਪਿਆ। ਚਰਨ ਵੀ ਆਪੇ 'ਤੇ ਪਛਤਾਇਆ। ਉਸ ਨੋਟ ਚੁੱਕ ਕੇ ਮੁੜ ਉਸੇ ਝੋਲੇ ਵਿਚ ਪਾ ਦਿੱਤੇ। ਦੋ ਕੁ ਮਿੰਟ ਚੁੱਪ ਦੋਹਾਂ ਨੂੰ ਦੁਖੀ ਕਰਦੀ ਰਹੀ। ਫਿਰ ਚਰਨ ਨੇ ਰਾਜ ਨੂੰ ਉਠਾਇਆ, ਉਸ ਨੂੰ ਨਹਿਰ ਦੇ ਕਿਨਾਰੇ-ਕਿਨਾਰੇ ਮੋਢਿਆਂ ਤੋਂ ਫੜ ਕੇ ਆਪਣੇ ਨਾਲ ਤੋਰਦਾ ਰਿਹਾ, ਜਿਵੇਂ ਉਹ ਲੰਮੀ ਬਿਮਾਰੀ ਪਿੱਛੋਂ ਮਸਾਂ ਆਸਰੇ ਨਾਲ ਤੁਰ ਰਹੀ ਸੀ, ਹਕੀਕਤ ਇਹ ਸੀ ਕਿ ਉਹ ਆਪ ਆਸਰਾ ਲੱਭ ਰਹੀ ਸੀ।

"ਰਾਜ! ਜੇ ਮੈਂ ਤੈਨੂੰ ਦੇਸ-ਪ੍ਰਦੇਸ ਕੱਢ ਕੇ ਲੈ ਚੱਲਾਂ, ਚੱਲੇਂਗੀ?" ਚਰਨ ਨੇ ਉਸ ਨੂੰ ਡੌਲਿਆਂ ਤੋਂ ਫੜ ਕੇ ਪੁੱਛਿਆ।

ਰਾਜ ਦੇ ਹੰਝੂ ਸੁੱਕੇ ਨਹੀਂ ਸਨ। ਉਸ ਤਰਸਦੀ ਭੁੱਖ ਵਿਚੋਂ ਚਰਨ ਨੂੰ ਚੀਰਦੀਆਂ ਨਜ਼ਰਾਂ ਨਾਲ ਤੱਕਿਆ, ਜਿਵੇਂ ਆਖ ਰਹੀ ਹੋਵੇ, 'ਜ਼ਾਲਮਾ! ਅਜੇ ਇਸ ਦੀ ਗੁੰਜਾਇਸ਼ ਬਾਕੀ ਐ। ਚਰਨ ਨੇ ਰਮਾਲ ਕੱਢ ਕੇ ਉਸ ਦੀਆਂ ਅੱਖਾਂ ਪੂੰਝੀਆਂ। ਹੁਣ ਉਹ ਸਾਵਧਾਨ ਹੋ ਚੁੱਕਾ ਸੀ।'

"ਤੂੰ ਮੈਨੂੰ ਪਿਆਰ ਕਰਦੀ ਏਂ ਠੀਕ ਐ। ਬਹੁਤ ਪਿਆਰ ਕਰਦੀ ਐਂ, ਬਹੁਤ ਠੀਕ ਐ। ਪਰ ਮੇਰੀ ਇੱਜ਼ਤ ਵੀ ਕਰਦੀ ਏਂ?" ਤੁਰਿਆ ਜਾਂਦਾ ਉਹ ਉੱਤਰ ਲਈ ਫਿਰ ਖਲੋ

ਗਿਆ। ਉਸ ਦਾ ਆਪਾ ਨਾਜ਼ਕ ਟਾਹਣੀ ਦੇ ਪੱਤੇ 'ਤੇ ਪਏ ਤ੍ਰੇਲ ਕਤਰੇ ਵਾਂਗ ਲਰਜ਼ੇ ਖਾ ਰਿਹਾ ਸੀ। ਬੁਗਲੀ ਦਾ ਜੋੜਾ ਬੋਲਦਾ ਉਡਿਆ ਤੇ ਇੱਕ-ਦੂਜੇ ਤੋਂ ਵਿਛੜ ਗਿਆ। ਇੱਕ ਪੰਛੀ ਨਹਿਰ ਦੇ ਉਰਾਰ ਤੇ ਦੂਜਾ ਪਾਰ ਜਾ ਬੈਠਾ ਸੀ।

"ਰੱਬ ਦੇ ਵਾਸਤੇ ਚਰਨ ਦੱਸ ਦੇਹ, ਮੈਥੋਂ ਇਹ ਕੁਝ ਕਿਉਂ ਪੁੱਛਿਆ ਜਾ ਰਿਹਾ ਏ।" ਰਾਜ ਫਿਸ ਪਈ।

"ਇਹ ਬੜਾ ਜ਼ਰੂਰੀ ਐ, ਕਮਲੀ ਨਾ ਬਣ। ਅਸੀਂ ਜ਼ਿੰਦਗੀ ਦੇ ਖ਼ਤਰਨਾਕ ਮੋੜ 'ਤੇ ਖਲੋਤੇ ਆਂ, ਜੇ ਤਿਲ੍ਹਕ ਗਏ ਕਿਤੋਂ ਦੇ ਵੀ ਨਹੀਂ ਰਹਾਂਗੇ।" ਰਾਜ ਚਰਨ ਦੀ ਗੱਲ 'ਤੇ ਰੱਬ ਵਰਗਾ ਈਮਾਨ ਲੈ ਆਈ। ਉਹ ਦੋਵੇਂ ਹਨੇਰੀ ਦੇ ਜ਼ੋਰ ਨਾਲ ਲਿਫ ਕੇ ਮਿਲੀਆਂ ਟਾਹਣੀਆਂ ਵਾਂਗ ਜੁੜ ਕੇ ਅੱਡ ਹੋ ਗਏ।

"ਤੂੰ ਇਹ ਵੀ ਜਾਣਦੀ ਏਂ, ਇਲਾਕੇ ਦੇ ਕਿਸਾਨ ਮੇਰੀ ਕਿੰਨੀ ਇੱਜ਼ਤ ਕਰਦੇ ਐ, ਕਿੰਨਾ ਚੰਗਾ ਜਾਣਦੇ ਐ।"

ਰਾਜ ਨੇ 'ਹਾਂ' ਵਿਚ ਸਿਰ ਹਲਾਇਆ। ਪੁਲ ਦੀਆਂ ਧਾਰਾਂ ਦਾ ਸ਼ੋਰ ਉੱਚਾ ਹੁੰਦਾ ਜਾ ਰਿਹਾ ਸੀ।

"ਕਦੇ ਤੂੰ ਮੈਨੂੰ ਬੁਰੀ ਤਰ੍ਹਾਂ ਬਦਨਾਮ ਹੋਇਆ ਦੇਖਣਾ ਪਸੰਦ ਕਰੇਂਗੀ?" ਚਰਨ ਪਾਗਲਾਂ ਵਾਂਗ ਬੋਲ ਰਿਹਾ ਸੀ ਅਤੇ ਰਾਜ ਉਸ ਦੀਆਂ ਹਰਕਤਾਂ ਦੇਖ-ਦੇਖ ਹੋਸ਼ ਤਿਆਗ ਰਹੀ ਸੀ। "ਜੇ ਭਲਾ ਮੈਂ ਚੋਰ ਬਣ ਜਾਵਾਂ, ਗੁੰਡੇ ਕੰਮ ਕਰਨ ਲੱਗ ਪਵਾਂ, ਤੈਨੂੰ ਕਿਨਾ ਕੁ ਚੰਗਾ ਲੱਗੇਗਾ?"

ਰਾਜ ਨੂੰ ਖੁੜਕ ਗਈ, ਉਹ ਕਿਉਂ ਅਜਿਹੀਆਂ ਗੱਲਾਂ ਕਰ ਰਿਹਾ ਏ। ਉਹ ਤਣਕ ਕੇ ਬੋਲਣਾ ਚਾਹੁੰਦੀ ਸੀ ਕਿ ਚਰਨ ਦੀਆਂ ਆਪਣੀਆਂ ਭੁੱਬਾਂ ਨਿਕਲ ਗਈਆਂ। ਉਸ ਆਪਣਾ ਰੋਂਦਾ ਮੂੰਹ ਢਕ ਲਿਆ, ਮੁੜ ਉਥੇ ਹੀ ਬਹਿ ਗਿਆ। ਨਹਿਰ ਦੇ ਫਿਸਲ਼ ਕਿਨਾਰੇ ਵਿਚ ਉਸ ਦਾ ਇੱਕ ਪੈਰ ਥੱਲੇ ਧਸਦਾ ਜਾ ਰਿਹਾ ਸੀ। ਉਸ ਧਾਰੋ-ਧਾਰ ਰੋਂਦਿਆਂ ਪੁਕਾਰਿਆ:-

"ਰਾਜੀ! ਤੇਰਾ ਚੰਨ ਚਰਨ ਨਹੀਂ ਬਚ ਸਕਦਾ, ਤੂੰ ਉਸ ਨੂੰ ਬਚਾ ਲੈ।" ਰਾਜ ਚਰਨ ਦੀ ਹਾਲਤ ਦੇਖ ਕੇ ਹੈਰਾਨੀ ਵਿਚ ਕੰਬ ਗਈ; ਅਸਲੋਂ ਪਿਘਲ ਗਈ। ਉਸ ਦੀ ਆਤਮਾ ਕਲਵਲ ਹੁੰਦੀ ਸੋਚ ਰਹੀ ਸੀ, 'ਆਖ਼ਰ ਚਰਨ ਚਾਹੁੰਦਾ ਕੀ ਏ? ਉਹ ਦੱਸੇ ਤਾਂ ਸਹੀ; ਮੈਂ ਮਰ ਕੇ ਵੀ ਪੂਰਾ ਕਰਾਂਗੀ।' ਚਰਨ ਉਸ ਦੇ ਪੱਟਾਂ ਨਾਲ ਸਿਰ ਜੋੜੀ ਵਿਲਕੀ ਜਾ ਰਿਹਾ ਸੀ, ਬਿਲਕੁਲ ਇੱਕ ਬੱਚੇ ਵਾਂਗ। ਰਾਜ ਦੇ ਅੰਦਰ ਮੋਹ-ਹੇਰਵੇ ਵਿਚ ਦਰਵਿਆ ਪਿਆ ਸੀ। ਉਸ ਨੂੰ ਸੁਪਨੇ ਵਿਚ ਵੀ ਕਦੇ ਖ਼ਿਆਲ ਨਹੀਂ ਸੀ ਆਇਆ ਕਿ ਚਰਨ ਦਾ ਦਿਲ ਐਨਾ ਨਰਮ ਤੇ ਪਿਆਰ ਰਸੀਲਾ ਹੋਵੇਗਾ। ਅਨਿਨ ਭਗਤਾਂ ਵਾਂਗ ਗੋਡੇ ਟੇਕ, ਧਾਹੀਂ ਰੋਏਗਾ ਤੇ ਜ਼ਖ਼ਮੀਆਂ ਵਾਂਗ ਉਸ ਤੋਂ ਪਨਾਹ ਮੰਗੇਗਾ। ਰਾਜ ਨੇ ਉਸ ਨੂੰ ਮੋਢਿਆਂ ਤੋਂ ਫੜ ਕੇ ਉਠਾਉਣ ਦਾ ਯਤਨ ਕੀਤਾ, ਪਰ ਉਹ ਨਾ ਉੱਠਿਆ।

"ਨਹੀਂ ਰਾਜ! ਜੇ ਤੂੰ ਮੈਨੂੰ ਠੀਕ ਪਿਆਰ ਕਰਦੀ ਏਂ, ਮੇਰੀ ਇੱਕ ਮੰਗ ਮੰਨ ਲੈ। ਮੈਂ ਅਨੇਕਾਂ ਛੁਰੀਆਂ ਹੇਠ ਹਲਾਲ ਹੋ ਰਿਹਾ ਹਾਂ।"



"ਚੰਨੇ, ਮੈਂ ਹਜ਼ਾਰ ਮੰਨਾਂਗੀ ਤੂੰ ਉੱਠ। ਮੈਂ ਤੇਰੇ ਦਰਦ ਨਾਲ ਵਾਲ-ਵਾਲ ਚੋਰੀ ਗਈ ਆਂ। ਮੈਂ ਤੈਨੂੰ ਕਿਸੇ ਤਰ੍ਹਾਂ ਵੀ ਦੁਖੀ ਨਹੀਂ ਵੇਖ ਸਕਦੀ।" ਰਾਜ ਨੇ ਉਸ ਨੂੰ ਉਠਾਇਆ ਤੇ ਆਪਣੀਆਂ ਤਲੀਆਂ ਨਾਲ ਉਸ ਦੇ ਹੰਝੂ ਪੂੰਝੇ।

"ਦੇਖ ਰਾਜ! ਜੇ ਮੈਂ ਤੈਨੂੰ ਲੈ ਕੇ ਨਿਕਲ ਤੁਰਾਂ, ਲੋਕ ਮੈਨੂੰ ਗੁੰਡਾ ਆਖਣਗੇ। ਸਰਮਾਏਦਾਰ ਪ੍ਰੈੱਸ ਲਿਖੇਗਾ, 'ਏਕ ਕਮਿਊਨਿਸਟ ਕਵਾਰੀ ਲੜਕੀ ਲੇ ਕਰ ਭਾਗ ਗਿਆ।' ਮੈਂ ਇਹ ਬਰਦਾਸ਼ਤ ਨਹੀਂ ਕਰ ਸਕਦਾ।" ਰਾਜ ਭੁਚਾਲ ਮੂੰਹ ਆਈ ਪਹਾੜੀ ਵਾਂਗ ਇੱਕ ਵਾਰ ਹੀ ਕੰਬੀ, ਉਸ ਦੇ ਬੁਲ੍ਹ ਸੀਤੇ ਗਏ ਅਤੇ ਦਿਲ ਖ਼ਾਲੀ ਹੋਣਾ ਸ਼ੁਰੂ ਹੋ ਗਿਆ। ਚਰਨ ਨੇ ਫਿਰ ਆਖਣਾ ਸ਼ੁਰੂ ਕੀਤਾ:-

"ਕਿਸਾਨਾਂ ਦਾ ਭਰੋਸਾ, ਸਭਾ ਦੀ ਵਫ਼ਾਦਾਰੀ।" ਉਸ ਸਿਰ ਫੇਰਿਆ, "ਮੈਂ ਆਪ ਵੀ ਬਦਨਾਮ ਹੋਵਾਂ ਤੇ ਉਨ੍ਹਾਂ ਨੂੰ ਵੀ ਬਦਨਾਮ ਕਰਾਂ, ਇਹ ਮੈਥੋਂ ਨਹੀਂ ਹੋਣਾ, ਨਹੀਂ ਹੋਣਾ। ਪਰ...।" ਰਾਜ ਕੁਝ ਨਹੀਂ ਸੁਣ ਰਹੀ ਸੀ। "ਤੂੰ ਇਹ ਵਿਛੋੜਾ ਨਾ ਸਹਿ ਕੇ ਮਰ ਜਾਵੇਂ, ਮੈਂ ਬਰਦਾਸ਼ਤ ਨਹੀਂ ਕਰ ਸਕਦਾ। ਮੈਂ ਆਪ ਨਹੀਂ ਮਰਨਾ ਚਾਹੁੰਦਾ, ਮੈਂ ਤੈਨੂੰ ਵੀ ਨਹੀਂ ਮਰਨ ਦਿਆਂਗਾ। ਰਾਜ ਮੈਂ ਤੇਰੇ ਐਨੇ ਸਹਾਰੇ ਨਾਲ ਹੀ ਲੋਕ ਇਨਕਲਾਬ ਤੱਕ ਜਿਉਂਦਾ ਰਹਿਣਾ ਚਾਹੁੰਦਾ ਹਾਂ। ਪਤਾ ਨਹੀਂ ਕਿੰਨੇ ਹਜ਼ਾਰਾਂ ਆਸ਼ਕਾਂ ਖ਼ੁਦਕਸ਼ੀਆਂ ਕਰ ਕੇ ਵੇਖੀਆਂ, ਇਹ ਕਸਾਈ ਸਮਾਜ ਨਾ ਬਦਲਿਆ। ਨਸ਼ੰਗ ਨਹਿਰ ਰੁੜ੍ਹ ਚੱਲ; ਇਹ ਨਹੀਂ ਬਦਲੇਗਾ। ਸਮਾਜ ਦੀ ਧੱਕੇਸ਼ਾਹੀ ਦੇ ਪੁੜਾਂ ਹਰ ਜਵਾਨੀ ਦੇ ਅਰਮਾਨ ਦਰੜੇ ਸਾਰੀ ਲੋਕਾਈ ਦਾ ਕ੍ਰਿਆਟਾ ਕਰਕੇ ਰੱਖ ਦਿੱਤਾ। ਸਮੇਂ ਦਾ ਖਰਾਸ ਉਸੇ ਰਫ਼ਤਾਰ ਨਾਲ ਭੌਂ ਰਿਹਾ ਏ। ਤੂੰ ਸਾਥਣ ਬਣ, ਮੇਰੀ ਜ਼ਿੰਦਗੀ ਦਾ ਆਸਰਾ ਮੈਨੂੰ ਇਸ ਖ਼ੂਨੀ ਨਜ਼ਾਮ ਦੇ ਖ਼ਿਲਾਫ਼ ਜੀ ਭਰ ਕੇ ਲੜਨ ਦੇ, ਜਿਸ ਤੇਰੀ ਤੇ ਮੇਰੀ ਜਵਾਨੀ ਮਰੋੜ ਕੇ ਰੱਖ ਦਿੱਤੀਆਂ...।" ਚਰਨ ਬੋਲੀ ਜਾ ਰਿਹਾ ਸੀ।

ਰਾਜ ਦੇ ਦਿਲ ਨੂੰ ਕੁਝ ਹੋਇਆ, ਜਿਵੇਂ ਵਿਚੋਂ ਕੁਝ ਖਿੱਚ ਲਿਆ ਹੋਵੇ। ਉਸ ਹਿੱਕ ਨੂੰ ਪੂਰੇ ਤਾਣ ਨਾਲ ਘੁੱਟਿਆ, ਪਰ ਉਸ ਦੇ ਪੈਰ ਥਿੜਕ ਗਏ। ਰਾਜ ਨੂੰ ਗਸ਼ੀ ਪੈ ਚੁੱਕੀ ਸੀ ਤੇ ਉਹ ਚਰਨ ਦੇ ਫੜਦਿਆਂ-ਫੜਦਿਆਂ ਦਆੜ ਕੇ ਜਾ ਪਈ।

"ਓ ਭਗਵਾਨ! ਇਹ ਕੀ ਹੋ ਗਿਆ!" ਉਹ ਲਿਲਕਣੀਆਂ ਲੈ ਉੱਠਿਆ। ਉਸ ਰਾਜ ਦੇ ਸਿਰ ਨੂੰ ਪੱਟਾਂ 'ਤੇ ਟਿਕਾਇਆ ਤੇ ਉਸ ਦੀ ਚੁੰਨੀ ਨਾਲ ਛੇਤੀ-ਛੇਤੀ ਹਵਾ ਕਰਦਿਆਂ ਤੇ ਹਲੂਣਦਿਆਂ ਪੁਕਾਰਿਆ। ਰਾਜ! ਰਾਜੀ!! ਹਾਇ ਰੱਬਾ!!!" ਫਿਰ ਉਸ ਮੂੰਹ ਵਿਚ ਉਂਗਲ ਪਾ ਕੇ ਵੇਖਿਆ, ਰਾਜ ਨੂੰ ਦੰਦਲ ਪੈ ਚੁੱਕੀ ਸੀ। ਪੁਲ ਦੀਆਂ ਧਾਰਾਂ ਦਾ ਸ਼ੋਰ ਡਿੱਗਦਾ ਪਾਣੀ ਮੌਤ ਵਰਗੀ ਭਿਆਨਕ ਗੜੂੰਜ ਪੈਦਾ ਕਰ ਰਿਹਾ ਸੀ। ਚਰਨ ਰਾਜ ਦੇ ਸਿਰ ਨੂੰ ਬੁੱਕਲ ਵਿਚ ਘੁੱਟ ਕੇ ਭੜਕ ਪਿਆ,

"ਰਾਜ, ਮੈਂ ਬੇਇਜ਼ਤ ਹੋਣ ਨੂੰ ਤਿਆਰ ਆਂ, ਤੂੰ ਅੱਖਾਂ ਖੋਲ੍ਹ। ਮੈਂ ਤੇਰਾ ਹੱਥ ਫੜ ਕੇ ਹੁਣੇ ਘਰ ਨੂੰ ਲੈ ਚੱਲਾਂਗਾ ਚੰਨੀਏ, ਇੱਕ ਵਾਰ ਮੂੰਹੋਂ ਬੋਲ। ਹੋ ਜਾਵੇ ਜੋ ਹੁੰਦਾ ਹੈ, ਮੈਨੂੰ ਕਿਸੇ ਦੀ ਪਰਵਾਹ ਨਹੀਂ, ਤੂੰ ਉੱਠ।" ਚਰਨ ਦੀ ਬੁਰੀ ਹਾਲਤ ਸੀ, ਉਸ ਨੂੰ ਹੱਥਾਂ ਪੈਰਾਂ ਦੀ ਪਈ ਹੋਈ ਸੀ। ਉਸ ਕਾਹਲੀ ਵਿਚ ਰਾਜ ਦੇ ਦਿਲ ਨੂੰ ਟੋਹਿਆ, ਉਹ ਧੜਕ ਰਿਹਾ ਸੀ। ਫਿਰ ਉਸ ਕੁਝ ਯਾਦ ਆ ਜਾਣ ਵਾਂਗ ਰਾਜ ਦਾ ਪੰਜਾ ਘੁੱਟਿਆ, ਉਸ ਦੀ ਦੰਦਲ ਟੁੱਟ ਗਈ।

ਰਾਜ ਨੂੰ ਹੋਸ਼ ਪਰਤ ਆਈ। ਉਸ ਡੋਰ ਭੌਰੀਆਂ ਅੱਖਾਂ ਨਾਲ ਏਧਰ-ਓਧਰ ਵੇਖਿਆ।

ਫਿਰ ਅੱਖਾਂ ਮੀਟਦਿਆਂ ਉਸ ਚਰਨ ਨੂੰ ਸਾਰੇ ਜ਼ੋਰ ਨਾਲ ਘੁੱਟ ਲਿਆ, ਜਿਵੇਂ ਮਰ ਕੇ ਦੂਜੀ ਵਾਰ ਪਾਇਆ ਸੀ। ਚਰਨ ਇਹ ਆਖਣ ਲਈ ਤਿਆਰ ਈ ਹੋ ਰਿਹਾ ਸੀ, ਰਾਜ ਚੱਲ ਘਰ ਨੂੰ ਚੱਲੀਏ ਕਿ ਉਹ ਬੋਲ ਪਈ-

"ਚਰਨ, ਤੂੰ ਬਹੁਤ ਖ਼ੁਸ਼ ਏਂ?"

ਚਰਨ ਜਿਹੜਾ ਸਿਧਾਂਤੀ ਵੀ ਸੀ, ਨਾ ਜਾਣ ਸਕਿਆ ਕਿ ਰਾਜ ਨੇ ਸਦੀਆਂ ਭਰ ਦੀ ਮਰਦ ਖ਼ੁਸ਼ੀ ਦੀਆਂ ਗੁਲਾਮ ਸਿਲਾਂ ਨੂੰ ਮੁੜ ਦਿਲ 'ਤੇ ਰੱਖ ਕੇ ਪੁੱਛਿਆ ਏ।

"ਹਾਂ ਰਾਜ! ਮੈਂ ਤੈਨੂੰ ਜਿਉਂਦੀ ਵੇਖ ਕੇ ਬਹੁਤ ਖ਼ੁਸ਼ ਆਂ।" ਚਰਨ ਨੇ ਅੱਖਾਂ ਮੀਟਦਿਆਂ ਉਸ ਦਾ ਹੱਥ ਫੜ ਕੇ ਬੁਲ੍ਹਾਂ ਨੂੰ ਲਾਇਆ ਤੇ ਲੰਮਾ ਚੁੰਮਣ ਖਿੱਚਿਆ। ਉਸ ਦੀ ਛਾਤੀ ਪ੍ਰਿਆ ਪਿਆਰ ਨਾਲ ਭਰ ਗਈ।

"ਤੂੰ ਜੀਂਵਿਆ, ਸਾਰੀ ਉਮਰ ਖ਼ੁਸ਼ ਰਹੇਂ। ਮੇਰੀ ਉਮਰ ਵੀ ਤੈਨੂੰ ਲੱਗ ਜਾਵੇ, ਮੈਂ ਤੇਰੇ ਸਾਰੇ ਗ਼ਮ ਪੀ ਜਾਵਾਂ।" ਉਸ ਦਾ ਦਿਲ ਫਿਰ ਘਟਣਾ ਸ਼ੁਰੂ ਹੋ ਗਿਆ। "ਚੰਨੇ! ਮੈਂ ਤੇਰੀ ਗੱਲ ਮੰਨ ਲਈ। ਹਾਂ ਆਂ...।" ਉਹ ਫਿਰ ਬੇਹੋਸ਼ ਹੋ ਗਈ।

ਚਰਨ ਨੇ ਮੁੱਠਾਂ ਮੀਟ ਕੇ ਦਰਦ-ਰਵਾਣੀ ਬਾਹੁੜੀ ਵਿਚ ਆਪਾ ਝੰਜਕਿਆ। ਉਸ ਰਾਜ ਨੂੰ ਫਿਰ ਹੋਸ਼ ਵਿਚ ਲਿਆਂਦਾ। ਉਹ ਹਰ ਔਕੜ ਦਾ ਸਾਹਮਣਾ ਕਰਨ ਲਈ ਮਨ ਵਿਚ ਧਾਰ ਲਈ ਤੇ ਰਾਜ ਨੂੰ ਉਠਾਂਦਿਆਂ ਆਖਿਆ-

"ਚੱਲ ਰਾਜ ਘਰ ਨੂੰ ਚੱਲੀਏ, ਰਾਤ ਬਹੁਤ ਹੋ ਗਈ।" ਚੰਨ ਸਿਖਰੋਂ ਨੀਵਾਂ ਹੋ ਗਿਆ ਸੀ।

"ਹਾਂ ਚੱਲਣਾ ਈ ਚਾਹੀਦਾ ਏ।" ਰਾਜ ਨੇ ਇੱਕ ਲੰਮਾ ਹਉਕਾ ਲੈ ਕੇ ਆਪਣੇ ਵੱਲ ਤੁਰਨਾ ਸ਼ੁਰੂ ਕਰ ਦਿੱਤਾ।

ਚਰਨ ਨੇ ਹੱਥ-ਮੂੰਹ ਵਿਚ ਲੈਂਦਿਆਂ ਸੋਚਿਆ, ਮੈਂ ਇਸ ਨੂੰ ਕਿਵੇਂ ਸਮਝਾਵਾਂ ਕਿ ਮੈਂ ਆਪਣੇ ਘਰ ਨੂੰ ਚੱਲਣ ਲਈ ਕਿਹਾ ਏ। ਉਸ ਵਿਚ ਕੁਝ ਆਖਣ ਦੀ ਜੁਰਅਤ ਹੀ ਮੁੱਕ ਗਈ।

"ਚਰਨ, ਹੁਣ ਜੋ ਕਰਨਾ ਏਂ, ਦਿਲ ਖੋਲ੍ਹ ਕੇ ਕਰੀਂ, ਮਨ ਆਇਆ। ਮੈਂ ਤੇਰੇ ਇਨਕਲਾਬ ਦਾ ਰੋੜਾ ਨਹੀਂ ਬਣਾਂਗੀ।" ਉਹ ਖੱਬੀ ਬਾਂਹ ਨਾਲ ਹਿੱਕ ਘੁੱਟੀ ਤੁਰ ਰਹੀ ਸੀ।

"ਰਾਜ! ਇਉਂ ਨਾ ਆਖ!" ਚਰਨ ਦੀ ਰੂਹ ਵਿਚੋਂ ਹਜ਼ਾਰਾਂ ਜ਼ਖ਼ਮ ਇੱਕ ਵਾਰ ਹੀ ਕੁਰਲਾ ਉਠੇ। ਉਸ ਦਾ ਦਿਲ ਸਾਬਤਾ ਨਹੀਂ ਰਿਹਾ ਸੀ, ਦਿਮਾਗ਼ ਬੌਂਦਲ ਚੁੱਕਿਆ ਸੀ। "ਰਾਜੀ ਹੁਣ ਵੀ...।"

ਰਾਜ ਉਸ ਦੀ ਗੱਲ ਅਣਸੁਣੀ ਕਰਦਿਆਂ ਆਪਣੇ ਅੰਦਰਲੇ ਭਾਵਾਂ ਵਿਚੋਂ ਬੋਲ ਪਈ।

"ਚਰਨ, ਮੈਂ ਵੀ ਤੇਰੇ ਕੋਲੋਂ ਇੱਕ ਮੰਗ ਲੈਣੀ ਏ, ਬਸ ਆਖ਼ਰੀ।" ਉਸ ਦੇ ਦਿਲ ਨੂੰ ਫਿਰ ਹੌਲ ਪੈ ਗਿਆ। ਉਸ ਬੁਲ੍ਹ ਦੰਦ ਹੇਠ ਦੱਬ ਕੇ ਕਸੀਸ ਵੱਟੀ ਤੇ ਹਿੱਕ ਨੂੰ ਹੋਰ ਘੁੱਟ ਲਿਆ।

"ਰਾਜ ਤੂੰ ਆਖ ਸਹੀ, ਮੈਂ ਤੇਰੀ ਮੰਗ ਪੂਰੀ ਕਰਨ ਲਈ ਆਪਣੀ ਜਾਨ ਤੱਕ ਵਾਰ



ਦਿਆਂਗਾ।"

'ਨਾ, ਅਜਿਹੀ ਗੱਲ ਨਾ ਆਖੋ।" ਰਾਜ ਨੇ ਚਰਨ ਦੇ ਮੂੰਹ 'ਤੇ ਹੱਥ ਰੱਖਿਆ, "ਬੱਸ ਜਦੋਂ ਮੈਂ ਚਾਹਾਂ, ਮੈਨੂੰ ਮਿਲ ਜ਼ਰੂਰ ਪਿਆ ਕਰੀਂ, ਮੇਰੇ ਪਿਆਰ ਦਾ ਵਾਸਤਾ ਏ।" ਰਾਜ ਆਪਣੇ ਹਉਕੇ ਦੀ ਬੇਵਸੀ ਵਿਚ ਇੱਕ ਨਮਾਣੀ ਜਾਨ ਹੋ ਕੇ ਰਹਿ ਗਈ। ਏਨੀ ਛੋਟੀ ਤੇ ਥੋੜ੍ਹੀ ਉਹ ਜ਼ਿੰਦਗੀ ਭਰ ਕਦੇ ਨਹੀਂ ਹੋਈ ਸੀ।

"ਮੈਂ ਘਾਟੀਆਂ ਚੀਰ ਕੇ ਆਪਣੀ ਜ਼ਿੰਦਗੀ ਕੋਲ ਆਵਾਂਗਾ।" ਉਸ ਦੇ ਪਰਲ-ਪਰਲ ਹੰਝੂ ਜਾਰੀ ਹੋ ਗਏ।

"ਮੇਰੀ ਸੌਂਹ?"

"ਰਾਜੀ, ਮੈਨੂੰ ਤੇਰੇ ਪਿਆਰ ਦੀ ਸੌਂਹ" ਚਰਨ ਭਰ ਆਇਆ। ਰਾਜ ਨੇ ਉਸ ਦੀ ਛਾਤੀ 'ਤੇ ਕੰਬਦਾ ਹੱਥ ਫੇਰਿਆ।

ਚੰਨ ਟਾਹਲੀਆਂ ਦੇ ਪਿਛਵਾੜੇ ਆ ਗਿਆ। ਉਸ ਦੀ ਚਾਨਣੀ ਨਹਿਰ ਦੇ ਸਤਾਹ 'ਤੇ ਟੁੱਟੀਆਂ ਕਿਰਨਾਂ ਵਿਚ ਪੈ ਰਹੀ ਸੀ। ਰਾਜ ਖ਼ਾਮੋਸ਼ ਤੇ ਕੁਚਲੀਆਂ ਸੱਧਰਾਂ ਨਾਲ ਆਪਣੇ ਪਿੰਡ ਵੱਲ ਲੜਖੜਾਂਦੇ ਕਦਮ ਪੁੱਟ ਰਹੀ ਸੀ। ਚਰਨ ਉਸ ਦਾ ਝੋਲਾ ਸਾਂਭੀ ਆਪਣੇ-ਆਪ ਨੂੰ ਕੋਸਦਾ ਤੁਰ ਰਿਹਾ ਸੀ। 'ਮੈਂ ਦੋਸ਼ੀ ਹਾਂ। ਮੈਂ ਰਾਜ ਦੀ ਛਾਤੀ 'ਤੇ ਫ਼ਨੀਅਰ ਬਣ ਕੇ ਡੰਗ ਮਾਰਿਆ ਏ ਤੇ ਆਪਣੇ ਦਿਲ ਵਿਚ ਬਰਛਾ।' ਰਾਜ ਨੇ ਆਸਰੇ ਵਜੋਂ ਆਪਣਾ ਹੱਥ ਚਰਨ ਦੇ ਹੱਥ ਵਿਚ ਦੇ ਕੇ ਪੁੱਛਿਆ,

"ਰਾਤ ਕਿੰਨੀ ਕੁ ਰਹਿੰਦੀ ਹੋਵੇਗੀ?"

"ਸ਼ਾਇਦ ਔਹ ਤੜਕੇ ਦਾ ਤਾਰਾ ਚੜ੍ਹ ਰਿਹਾ ਏ।" ਚਰਨ ਇੱਕ ਤਰ੍ਹਾਂ ਸੌਂਤਿਆ ਮੁਕਾ ਚੁੱਕਾ ਸੀ; ਫਿਰ ਵੀ ਉਹ ਰਾਜ ਨੂੰ ਸਹਾਰਾ ਦੇਈ ਜਾ ਰਿਹਾ ਸੀ। ਰਾਤ ਖ਼ਾਮੋਸ਼ ਸੀ, ਜਿਵੇਂ ਕੁਝ ਵੀ ਨਹੀਂ ਸੀ ਵਾਪਰਿਆ। ਚਾਨਣੀ ਹਰ ਪਲ ਫਿੱਕੀ ਪੈਂਦੀ ਜਾ ਰਹੀ ਸੀ, ਜਿਵੇਂ ਨੀਂਦ ਲਈ ਉਂਘ ਰਹੀ ਹੋਵੇ।

ਨਰਮੂਦ ਦੀ ਕਿਉਂ ਉਲਟਾ ਨਾ ਦੇਵਾਂ ਮੈਂ ਖ਼ੁਦਾਈ;
ਜਿਸ ਵਿਚ ਮੇਰਾ ਪਿਆਰਾ, ਬਣਿਆ ਨਾ ਪਿਆਰਾ।

# ਪ੍ਰਵਾਹ

## ੧

ਸਮੇਂ ਦੀ ਤੋਰ ਦੇ ਪੰਜੇ, ਚੱਟਾਨਾਂ ਚੀਰ ਲੰਘ ਜਾਂਦੇ।
ਕਿਸੇ ਵੀ ਜ਼ਬਰਦਸਤੀ ਤੋਂ, ਇਹ ਧਾਰੇ ਮੋੜ ਨਹੀਂ ਖਾਂਦੇ।

ਜਦੋਂ ਕੋਈ ਝੱਖੜ ਆਉਂਦਾ ਹੈ, ਕਲੀਆਂ ਤੋੜ ਦੇਂਦਾ, ਡਾਲਾਂ ਮਰੋੜ ਸੁੱਟਦਾ ਹੈ ਅਤੇ ਕਈ ਵਾਰ ਦਰਖ਼ਤ ਵੀ ਪਟਕਾ ਜਾਂਦਾ ਹੈ। ਗੱਲ ਕੀ ਸਾਰੇ ਵਾਯੂਮੰਡਲ ਦੀ ਸ਼ਕਲ ਹੀ ਵਿਗੜ ਜਾਂਦੀ ਹੈ। ਚਰਨ ਤੇ ਰਾਜ ਬਾਰੇ ਭਰਪੂਰ ਬੁਰੀ ਤਰ੍ਹਾਂ ਮਹਿਸੂਸ ਕਰ ਰਿਹਾ ਸੀ। ਚਰਨ ਅੱਜ-ਕੱਲ੍ਹ ਕੁਝ ਨਹੀਂ ਸੋਚ ਸਕਦਾ। ਇਸ ਤੋਂ ਵੱਡੀ ਟ੍ਰੈਜਡੀ ਜ਼ਿੰਦਗੀ ਵਿਚ ਹੋਰ ਕੋਈ ਨਹੀਂ ਆ ਸਕਦੀ। ਇਹ ਤਾਂ ਚਰਨ ਹੀ ਸੀ, ਜਿਹੜਾ ਐਨੀ ਸੱਟ ਸਹਿ ਗਿਆ। ਜੇ ਉਸ ਨੂੰ ਅਗਾਂਹਵਧੂ ਲਗਨ ਨਾ ਹੁੰਦੀ, ਉਸ ਦਾ ਵੀ ਆਮ ਨੌਜਵਾਨਾਂ ਵਾਂਗ ਖ਼ਤਮ ਹੋ ਜਾਣਾ ਯਕੀਨੀ ਸੀ।

ਉਹ ਮੂੰਹ-ਹੱਥ ਧੋ ਕੇ ਢਾਠੀ ਬੰਨ੍ਹ ਰਿਹਾ ਸੀ ਕਿ ਉਸ ਨੂੰ ਉਸ ਦੀ ਭੂਆ ਇੰਦਰ ਕੌਰ ਨੇ ਹੇਠੋਂ ਅਵਾਜ਼ ਮਾਰੀ।

"ਕਾਕਾ ਹੇਠਾਂ ਆ ਕੇ ਦੁੱਧ ਪੀ ਲੈ।"

"ਆਇਆ ਭੂਆ ਜੀ।"

ਪੌੜੀਆਂ ਉਤਰਦਿਆਂ ਉਸ ਭੂਆ ਜੀ ਨਾਲ ਗੱਲ ਕਰਨ ਲਈ ਮਨ ਬਣਾ ਲਿਆ। ਉਹ ਚੁੱਲ੍ਹੇ ਲਾਗੇ ਭੂਆ ਕੋਲ ਪੀਹੜੀ 'ਤੇ ਬਹਿ ਗਿਆ। ਭੂਆ ਉਸ ਨੂੰ ਦਿਨੋ-ਦਿਨ ਜਵਾਨ ਹੁੰਦਿਆਂ ਵੇਖ ਪ੍ਰਸੰਨ ਹੋ ਰਹੀ ਸੀ। ਉਹ ਕਈ ਵਾਰ ਸੋਚਦੀ, 'ਮੈਂ ਭਰਪੂਰ ਦੇ ਭਵਿਸ਼ ਵਿਚ ਅਰਾਮ ਨਾਲ ਮਰ ਸਕਾਂਗੀ।' ਭਰਪੂਰ ਨੇ ਦੁੱਧ ਪੀਣ ਖ਼ਾਤਰ ਢਾਠੀ ਖੋਲ੍ਹ ਦਿੱਤੀ ਤੇ ਦਾੜ੍ਹੀ ਖੋਲ੍ਹ ਦਿੱਤੀ ਤੇ ਦਾੜ੍ਹੀ ਨੂੰ ਦੋਹਾਂ ਹੱਥਾਂ ਨਾਲ ਥਾਪੜਿਆ। ਦੁੱਧ ਗਰਮ ਸੀ, ਇੰਦ ਕੌਰ ਨੇ ਗਲਾਸ ਵਿਚ ਇੱਕ-ਦੋ ਵਾਰ ਉਤ-ਪੋਤ ਕੀਤਾ। ਭਰਪੂਰ ਨੂੰ ਬੜੀ ਸੰਗ ਆ ਰਹੀ ਸੀ, ਉਹ ਕਿਵੇਂ ਭੂਆ ਦੇ ਨਾਲ ਚਰਨ ਦੇ ਸਾਕ ਦੀ ਗੱਲ ਤੋਰੇ। ਪਹਿਲਾਂ ਕਦੇ ਉਸ ਆਪਣੀ ਭੂਆ ਨਾਲ ਇਸ ਤਰ੍ਹਾਂ ਦੀ ਗੱਲ ਨਹੀਂ ਕੀਤੀ ਸੀ। ਇੰਦ ਕੌਰ ਕਦੇ ਨਾ ਕਦੇ ਪੁੱਛ ਛੱਡਦੀ ਹੁੰਦੀ ਸੀ, "ਕਾਕਾ ਵਿਆਹ ਕਦੋਂ ਕਰਾਉਣਾ ਈ?" ਆਖ਼ਰ ਭਰਪੂਰ ਨੇ ਸੰਗਦਿਆਂ ਗੱਲ ਤੋਰ ਹੀ ਦਿੱਤੀ।

"ਭੂਆ ਜੀ, ਮੈਂ ਇੱਕ ਗੱਲ ਕਰਨ ਲੱਗਾ ਹਾਂ, ਮਖ਼ੌਲ ਨਾ ਕਰੀਂ।"



"ਤੂੰ ਕੀ ਵਿਆਹ ਦੀ ਗੱਲ ਕਰਨ ਲੱਗਾ ਏਂ।" ਇੰਦ ਕੌਰ ਦਾ ਹਾਸਾ ਨਿਕਲ ਗਿਆ।

"ਗੱਲ ਵਿਆਹ ਦੀ ਐ।" ਇੰਦ ਕੌਰ ਦੇ ਚਿਹਰੇ ਵਿਚੋਂ ਬੁਢਾਪੇ ਦੀਆ ਰੇਖਾਂ ਮਿਟ ਗਈਆਂ। ਉਸ ਦੀਆਂ ਅਸ਼ੀਰਵਾਦ ਦੇਂਦੀਆਂ ਪ੍ਰਸੰਨ ਨਜ਼ਰਾਂ ਭਰਪੂਰ 'ਤੇ ਗੱਡੀਆਂ ਹੋਈਆਂ ਸਨ। ਭਰਪੂਰ ਨੇ ਫਿਰ ਕਿਹਾ, "ਪਰ ਜਿੰਨਾ ਚਿਰ ਪਹਿਲਾਂ ਚਰਨ ਦਾ ਨਾ ਹੋਵੇ।"

"ਜੇ ਚਰਨ ਨੇ ਸਾਰੀ ਉਮਰ ਕੁਆਰਾ ਈ ਰਹਿਣਾ ਹੋਇਆ।" ਇੰਦ ਕੌਰ ਨੂੰ ਪਤਾ ਸੀ ਕਿ ਚਰਨ ਜਾਣ ਕੇ ਸਾਕ ਨਹੀਂ ਲੈਂਦਾ, ਕਿਉਂਕਿ ਭਰਪੂਰ ਦੀ ਗੈਰ-ਹਾਜ਼ਰੀ ਵਿਚ ਇੰਦ ਕੌਰ ਕੋਲ ਆਇਆਂ, ਉਹ ਵਿਆਹ ਦੀ ਗੱਲਬਾਤ ਨੂੰ ਛੇੜ ਸਮਝ ਕੇ ਟਾਲ ਦਿਆ ਕਰਦਾ ਸੀ।

"ਨਹੀਂ ਹੁਣ ਉਹ ਛੇਤੀ ਵਿਆਹ ਕਰਵਾ ਲਵੇਗਾ।"

"ਕਿਉਂ ਕੋਈ ਸਾਕ ਹੋ ਗਿਆ? ਕਿੱਥੇ ਹੋਇਆ ਏ?" ਇੰਦ ਕੌਰ ਦੀ ਦਿਲਚਸਪੀ ਵਧ ਗਈ।

"ਨਹੀਂ, ਸਾਕ ਨਹੀਂ ਹੋਇਆ, ਉਂਝ ਆਥਣ-ਸਵੇਰ ਹੋ ਜ਼ਰੂਰ ਜਾਵੇਗਾ। ਮੈਂ ਚਾਹੁੰਦਾ ਆਂ, ਚਰਨ ਦਾ ਰਿਸ਼ਤਾ ਅਜਿਹੀ ਥਾਂ ਹੋਵੇ, ਜਿੱਥੇ ਅਸੀਂ ਭਰਾਵਾਂ ਤੇ ਦੋਸਤਾਂ ਵਾਂਗ ਮਿਲਦੇ-ਵਰਤਦੇ ਰਹੀਏ। ਚਰਨ ਵਰਗਾ ਬੀਬਾ ਮੁੰਡਾ ਨਹੀਂ ਮਿਲ ਸਕਦਾ।" ਭਰਪੂਰ ਚਰਨ ਦੀ ਵਿਸ਼ੇਸ਼ਤਾ ਵਿਚ ਤਕਰੀਬਨ ਬਹੁਤ ਕੁਝ ਕਹਿ ਗਿਆ। ਇੰਦਰ ਕੌਰ ਚਰਨ ਨੂੰ ਭਰਪੂਰ ਵਾਂਗ ਹੀ ਸਮਝਦੀ ਸੀ।

"ਉਹ 'ਹਾਂ' ਕਰੇ ਸਹੀ, ਸਾਕ ਸੌ!" ਇੰਦ ਕੌਰ ਨੇ ਆਪਣੇ ਦਮਾਗ਼ 'ਤੇ ਜ਼ੋਰ ਪਾ ਕੇ ਜਾਣ-ਪਛਾਣ ਵਾਲੀਆਂ ਥਾਵਾਂ ਅਤੇ ਰਿਸ਼ਤੇਦਾਰੀਆਂ ਵਿਚ ਪੜਤਾਲ ਸ਼ੁਰੂ ਕਰ ਦਿੱਤੀ। "ਆਪਣੇ ਪਿੰਡੋਂ ਨਾ ਕਰਵਾ ਦੇਈਏ।" ਇੰਦ ਕੌਰ ਦਾ ਆਪਣੇ ਪੇਕਿਆਂ ਦਾ ਭਾਵ ਸੀ।

ਭਰਪੂਰ ਆਪਣੇ ਦਿਲ ਵਿਚ ਅਮਰੋ ਦੇ ਸਾਕ ਬਾਰੇ ਪੱਕੀ ਧਾਰ ਚੁੱਕਾ ਸੀ ਅਤੇ ਏਨ੍ਹਾਂ ਦੇ ਛੁੱਟੀਆਂ ਵਿਚ ਇਹ ਕਾਰਜ ਸਿਰੇ ਚਾੜ੍ਹ ਦੇਣ ਦੀ ਨੀਅਤ ਨਾਲ ਹੀ ਕਾਲਜੋਂ ਆਇਆ ਸੀ। ਉਹ ਖਿਆਲ ਕਰਦਾ, 'ਜੇ ਇਹ ਸਾਕ ਚਰਨ ਨੂੰ ਹੋ ਜਾਵੇ, ਉਸ ਦੀ ਸਿਆਸੀ ਜ਼ਿੰਦਗੀ ਹੋਰ ਵੀ ਮਜ਼ਬੂਤ ਹੋ ਜਾਵੇ। ਉਸ ਨੂੰ ਬਾਬੇ ਦੀਆਂ ਕੁਰਬਾਨੀਆਂ ਦਾ ਅੱਗੇ ਵੀ ਬਹੁਤ ਅਹਿਸਾਸ ਹੈ, ਫਿਰ ਤਾਂ ਲੋਹੇ ਦੀ ਲੱਠ ਬਣ ਜਾਵੇ। ਅਮਰੋ ਦੇ ਸੁਭਾ ਸਾਵੇਂ ਉਸ ਦਾ ਜ਼ਖ਼ਮ ਸੁਖਾਲਿਆਂ ਹੀ ਭਰ ਜਾਵੇਗਾ।'

"ਪਿੰਡੋਂ ਨਹੀਂ ਭੂਆ ਜੀ। ਮੈਂ ਸੋਚਦਾ ਆਂ ਜੇ ਵਜ਼ੀਰ ਸਿੰਘ ਅਮਰੋ ਦਾ ਸਾਕ ਦੇਣਾ ਮੰਨ ਜਾਵੇ, ਚਰਨ ਦੀ ਸਿਆਸੀ ਜ਼ਿੰਦਗੀ ਵਿਚ ਲੋਹੜੇ ਦਾ ਬਲ ਆ ਜਾਵੇ।" ਭਰਪੂਰ ਨੇ ਆਪਣੇ ਵੱਲੋਂ ਠੀਕ ਨਿਸ਼ਾਨੇ 'ਤੇ ਤੀਰ ਮਾਰ ਦਿੱਤਾ।

ਇੰਦ ਕੌਰ ਨੇ ਆਪਣੇ ਗਵਾਂਢ ਬਾਰੇ ਸੋਚਿਆ ਹੀ ਨਹੀਂ ਸੀ। ਅਮਰੋ ਵਿਚ ਉਸ ਦਾ ਮਾਂ-ਸਨੇਹ ਵੀ ਸੀ। ਭਰਪੂਰ ਪਿੱਛੋਂ ਜੇ ਕੋਈ ਉਸ ਦੀ ਹਮਦਰਦੀ ਤੇ ਪਿਆਰ ਦਾ ਪਾਤਰ ਸੀ ਤਾਂ ਉਹ ਅਮਰੋ ਹੀ ਸੀ। ਉਸ ਪੂਰੇ ਦਿਲ ਨਾਲ ਹਾਮੀ ਭਰਦਿਆਂ ਕਿਹਾ,

"ਮੈਂ ਅੱਜ ਹੀ ਹਰੋ ਨਾਲ ਗੱਲ ਕਰਦੀ ਆਂ।" ਉਸ ਨੂੰ ਭਰੋਸਾ ਸੀ, ਉਹ ਝੱਟ ਉਨ੍ਹਾਂ ਨੂੰ ਮਨਾ ਲਵੇਗੀ, ਕਿਉਂਕਿ ਉਸ ਦਾ ਵਰਤ-ਵਰਤਾਰਾ ਘਰਦਿਆਂ ਵਰਗਾ ਰਿਹਾ ਸੀ।

ਉਧਰ ਵਜ਼ੀਰ ਸਿੰਘ ਜਵਾਨ ਹੋ ਚੁੱਕੀਆਂ ਕੁੜੀਆਂ ਦੇ ਫ਼ਿਕਰ ਵਿਚ ਦਿਨੋ-ਦਿਨ ਘੁਲਦਾ ਜਾ ਰਿਹਾ ਸੀ। ਜਿੰਦ-ਜਾਨ ਵਾਲੇ ਸਾਕ ਘੋੜੀਆਂ ਜੋੜੀਆਂ ਮੰਗਦੇ ਸਨ, ਜਿਨ੍ਹਾਂ ਦੇ ਦੇਣ ਦੀ ਉਸ ਵਿਚ ਪਹੁੰਚ ਨਹੀਂ ਸੀ। ਉਹ ਸਾਦਾ ਗੁਜ਼ਾਰਾ ਕਰ ਰਿਹਾ ਸੀ। ਉਸ ਦੀ ਖ਼ਾਹਸ਼ ਸੀ ਕੋਈ ਲੋੜਵੰਦ ਸਾਕ ਮਿਲ ਜਾਵੇ ਤੇ ਛੇਤੀ ਧੀਆਂ ਵੱਲੋਂ ਸੁਰਖ਼ਰੂ ਹੋ ਜਾਵਾਂ। ਜਦੋਂ ਉਸ ਚਰਨ ਲਈ ਇੰਦ ਕੌਰ ਰਾਹੀਂ ਘਰ ਸਾਕ ਦੀ ਭਿਣਕ ਸੁਣੀ, ਉਸ ਦੇਰ ਕਰਨੀ ਠੀਕ ਨਾ ਸਮਝੀ, ਮਤਾਂ ਮੌਕਾ ਖੁੰਝ ਜਾਵੇ। ਚਰਨ ਨੂੰ ਇਲਾਕੇ ਵਿਚ ਕੌਣ ਨਹੀਂ ਜਾਣਦਾ ਸੀ। ਸਿਹਤ ਵੱਲੋਂ ਸੋਨਾ ਤੇ ਉਮਰ ਦੇ ਹਾਣ ਪ੍ਰਵਾਨ। ਸਟੇਜ 'ਤੇ ਆਉਣ ਕਰਕੇ ਲੋਕ ਉਸ ਦੀ ਇੱਜ਼ਤ ਵੀ ਕਰਿਆ ਕਰਦੇ ਸਨ। ਗੁਆਂਢ ਮੱਥਾ ਹੋਣ ਕਰਕੇ ਘਰ-ਘਾਟ ਅਤੇ ਜ਼ਮੀਨ ਆਦਿ ਬਾਰੇ ਵਜ਼ੀਰ ਸਿੰਘ ਨੂੰ ਚੰਗੀ ਤਰ੍ਹਾਂ ਪਤਾ ਸੀ। ਸੋ, ਨੇਕ ਕੰਮ ਕਰਨ ਵਿਚ ਉਸ ਦੇਰੀ ਕਰਨੀ ਠੀਕ ਨਹੀਂ ਸਮਝੀ। ਉਸ ਖਿਆਲ ਕੀਤਾ, "ਜਦੋਂ ਇੰਦਰ ਕੌਰ ਤੇ ਭਰਪੂਰ ਆਪ ਵਿਚ ਹੋ ਕੇ ਸਾਕ ਕਰਾਉਂਦੇ ਐ, ਸਾਨੂੰ ਕੀ ਖ਼ਤਰਾ ਹੋ ਸਕਦਾ ਹੈ, ਨਾਲੇ ਦਹੇਜ ਨਾ ਦੇਣਾ ਪਵੇਗਾ।" ਉਸ ਘਰਵਾਲੀ ਨੂੰ ਆਖਿਆ।

"ਸਾਨੂੰ ਹੋਰ ਚਾਹੀਦਾ ਵੀ ਕੀ ਏ। ਕਿਸੇ ਵੱਡੇ ਘਰ ਮੱਥਾ ਲਾ ਕੇ ਔਖੇ ਈ ਹੋਵਾਂਗੇ। ਗੁਜ਼ਾਰੇ ਜੋਗੇ ਨੌਂ ਘੁਮਾ ਜ਼ਮੀਨ ਐ, ਮੈਂ ਤਾਂ ਬਿਨਾਂ ਪੁੱਛੇ ਅਮਰੋ ਦਾ ਸਾਕ ਕਰ ਦੇਣਾ ਏ।"

"ਅਮਰੋ ਦਾ ਨਹੀਂ, ਓਥੇ ਸੰਤੋ ਦਾ ਸਾਕ ਕਰਨਾ ਏ।" ਹਰੋ ਆਪਣੇ ਘਰ ਵਾਲੇ ਤੋਂ ਪਹਿਲਾਂ ਇੰਦਰ ਕੌਰ ਨਾਲ ਗੱਲ ਕਰ ਚੁੱਕੀ ਸੀ। ਹਰੋ ਨੇ ਚਰਨ ਨੂੰ ਭਰਪੂਰ ਕੋਲ ਆਉਂਦਿਆਂ-ਜਾਂਦਿਆਂ ਵੇਖਿਆ ਹੋਇਆ ਸੀ ਅਤੇ ਇੰਦਰ ਕੌਰ ਦੇ ਗੱਲ ਤੋਰਨ 'ਤੇ ਹੀ ਉਸ ਪੱਕੀ ਧਾਰ ਲਈ ਸੀ।

"ਸੰਤੋ ਦਾ ਹੋਇਆ ਕਿ ਅਮਰੋ ਦਾ, ਇੱਕ ਭਾਰ ਤਾਂ ਲਹੇਗਾ।"

"ਨਹੀਂ-ਨਹੀਂ। ਓਥੇ ਸਾਕ ਸੰਤੋ ਦਾ ਹੋਵੇ, ਨਹੀਂ ਤਾਂ ...।"

"ਨਹੀਂ ਤਾਂ ਕੀ ਖੂਹ ਵਿਚ ਛਾਲ ਮਾਰ ਦੇਵੇਂਗੀ। ਝੱਟ ਕੁ ਨੂੰ ਮਾਰਦੀ ਹੁਣੇ ਮਾਰ, ਮੈਂ ਤਾਂ ਜਿਸ ਕੁੜੀ ਦਾ ਵੀ ਖ਼ੁਸ਼ ਹੋ ਕੇ ਮੰਗਿਆ, ਰੁਪਿਆ ਫੜਾ ਦੇਣਾ ਏ।" ਵਜ਼ੀਰ ਸਿੰਘ ਸਾਕ ਕਰਨ ਲਈ ਤੁਲਿਆ ਹੋਇਆ ਸੀ।

"ਮੈਂ ਤਾਂ ਜਿਉਂਦੀ ਆਂ ਜੇ ਸਾਕ ਸੰਤੋ ਦਾ ਕਰੇਂ। ਮੁੜਿਆ ਆਪਣੀ ਧੀ ਨੂੰ ਏਹੋ ਜਿਹਾ ਸਾਕ ਨਹੀਂ ਫਿਰ ਮਿਲਣਾ, ਨੇੜ-ਪਰੇਹਾ।" ਹਰੋ ਥੋੜ੍ਹਾ ਗਿਲੇ ਅਤੇ ਅਪਣੱਤ ਨਾਲ ਵਜ਼ੀਰ ਸਿੰਘ ਨੂੰ ਸਮਝਾ ਕੇ ਮੋੜਨਾ ਚਾਹੁੰਦੀ ਸੀ।

"ਕੁੜੀਆਂ ਆਪੋ-ਆਪਣਾ ਲਿਖਿਆ ਲੈਣਾ ਏ, ਖ਼ਬਰੇ ਸੰਤੋ ਨੂੰ ਏਦੂੰ ਚੰਗਾ ਸਾਕ ਮਿਲ ਜਾਵੇ। ਮੈਂ ਹੁਣੇ ਭਰਪੂਰ ਨੂੰ ਵੀਲ੍ਹੇ ਨੂੰ ਘੱਲ ਕੇ ਪਤਾ ਮੰਗਵਾਉਂਦਾ ਆਂ।" ਵਜ਼ੀਰ ਸਿੰਘ ਆਪਣੀ ਘਰ ਵਾਲੀ ਦੀ ਆਦਤ ਤੋਂ ਚੰਗੀ ਤਰ੍ਹਾਂ ਜਾਣੂ ਸੀ, ਉਹ ਹਰ ਕੰਮ ਵਿਚ ਪੁੱਠੀ ਲੱਤ ਹੀ ਅੜਾਉਂਦੀ ਹੁੰਦੀ ਸੀ। ਵਜ਼ੀਰ ਸਿੰਘ ਹਰੋ ਨੂੰ ਬੁੜਬੁੜਾਉਂਦੀ ਛੱਡ ਕੇ ਭਰਪੂਰ ਦੇ ਘਰ ਆ ਗਿਆ।



ਭਰਪੂਰ ਆਪਣੀ ਭੂਆ ਦੀਆਂ ਗੱਲਾਂ ਸੁਣ ਕੇ ਬੜਾ ਚਿੰਤਾਤੁਰ ਹੋਇਆ ਸੀ ਕਿ ਹਰੋ ਅਮਰੋ ਦੇ ਸਾਕ ਨਾਲੋਂ ਸੰਤੋ ਦੇ ਸਾਕ ਕਰਨ ਲਈ ਜ਼ਿੱਦ ਫੜੀ ਬੈਠੀ ਏ। ਭਰਪੂਰ ਨੇ ਜਦ ਕਦੇ ਵੀ ਅਮਰੋ ਨੂੰ ਤੱਕਿਆ ਸੀ, ਬੜੀ ਹਮਦਰਦੀ ਅਤੇ ਭੈਣ ਪਿਆਰ ਨਾਲ। ਉਹ ਹਰੋ ਦੇ ਬੁਰੇ ਸਲੂਕ ਨੂੰ ਨਫ਼ਰਤ ਕਰਦਾ ਹੁੰਦਾ ਸੀ। ਹੁਣ ਉਸ ਖਿਆਲ ਕੀਤਾ ਕਿ ਅਮਰੋ ਚਰਨ ਦੇ ਘਰ ਜਾ ਕੇ ਏਥੋਂ ਨਾਲੋਂ ਜ਼ਰੂਰ ਸੁਖੀ ਰਹੇਗੀ। ਚਰਨ ਦੀ ਮਾਂ ਭਾਵੇਂ ਪੁਰਾਣੇ ਖਿਆਲਾਂ ਦੀ ਤ੍ਰੀਮਤ ਏ, ਪਰ ਅਮਰੋ ਨੂੰ ਕਦੇ ਤਾਹਨਾ-ਮਿਹਣਾ ਨਹੀਂ ਦੇਵੇਗੀ ਅਤੇ ਨਾ ਹੀ ਚਰਨ ਅਜਿਹਾ ਕਰਨ ਦੇਵੇਗਾ। ਮੁੱਕਦੀ ਗੱਲ ਉਸ ਦੇ ਖਿਆਲ ਵਿਚ ਅਮਰੋ ਵੀਲ੍ਹੇ ਹਰ ਤਰ੍ਹਾਂ ਸੁਖੀ ਰਹਿ ਸਕਦੀ ਸੀ। ਪਰ ਹਰੋ ਨੇ ਸੰਤੋ ਦਾ ਅੜਿੱਕਾ ਪਾ ਦਿੱਤਾ। ਉਸ ਨੂੰ ਕੇਵਲ ਦੋ ਹੀ ਛੁੱਟੀਆਂ ਸਨ। ਉਸ ਹੋਰ ਦੋ ਛੁੱਟੀਆਂ ਲਈ ਦਰਖ਼ਾਸਤ ਭੇਜ ਦਿੱਤੀ। ਉਹ ਚਾਹੁੰਦਾ ਸੀ, ਜੇ ਇਹ ਕੰਮ ਹੋ ਜਾਵੇ, ਕਈ ਕਾਰਜ ਸਿੱਧ ਹੋ ਜਾਣ।

ਵਜ਼ੀਰ ਸਿੰਘ ਨੇ ਘਰ ਆ ਕੇ ਭਰਪੂਰ ਦੀਆਂ ਸਾਰੀਆਂ ਚਿੰਤਾਵਾਂ ਦੂਰ ਕਰ ਦਿੱਤੀਆਂ।

"ਭਰਪੂਰ ਹਰੋ ਦੀ ਤਾਂ ਮੁੱਢ ਤੋਂ ਹੀ ਆਦਤ ਹੈ ਸਿੱਧੇ ਰਾਹ ਨਹੀਂ ਜਾਣਾ। ਵੀਲ੍ਹੇ ਵਾਲਿਆਂ ਜਿਹੜੀ ਕੁੜੀ ਦਾ ਵੀ ਖ਼ੁਸ਼ ਹੋ ਕੇ ਸਾਕ ਮੰਗਿਆ, ਸਾਨੂੰ ਕੋਈ ਉਜ਼ਰ ਨਹੀਂ ਹੋਏਗਾ। ਪਰ ਇੱਕ ਗੱਲ, ਦੇਣ-ਲੈਣ ਨੂੰ ਦੁਹਾਈ ਰਾਮ ਦੀ, ਇੱਕ ਲੜਕੀ ਦਾ ਦਾਨ ਐ।"

"ਤੁਸੀਂ ਫ਼ਿਕਰ ਨਾ ਕਰੋ। ਭਰਪੂਰ ਖ਼ੁਸ਼ੀ ਨਾਲ ਭਰਪੂਰ ਹੋ ਗਿਆ।

"ਜੰਨ ਵੀ ਮੈਂ ਬਹੁਤੀ ਨਹੀਂ ਸੱਦ ਸਕਦਾ।" ਵਜ਼ੀਰ ਸਿੰਘ ਨੂੰ ਆਪਣੀ ਆਰਥਕ ਹਾਲਤ ਵਿਚ ਕਬੀਲਦਾਰ ਦੇ ਖ਼ਰਚਾਂ ਦਾ ਪਤਾ ਸੀ, ਉਹ ਬਹੁਤੀਆਂ ਲੱਤਾਂ ਨਹੀਂ ਲਮਿਆਰ ਸਕਦਾ ਸੀ।

"ਤੁਸੀਂ ਲੈਣ-ਦੇਣ ਤੇ ਜੰਨ ਮਾਨ ਬਾਰੇ ਕਿਸੇ ਤਰ੍ਹਾਂ ਦੀ ਚਿੰਤਾ ਨਾ ਕਰੋ; ਚਰਨ ਇਸ ਤਰ੍ਹਾਂ ਦਾ ਮੁੰਡਾ ਈ ਨਹੀਂ।"

"ਉਹ ਤਾਂ ਕਾਕਾ ਮੈਨੂੰ ਪਤਾ ਏ, ਪਰ ਗੱਲ ਖੋਲ੍ਹੀ ਚੰਗੀ ਹੁੰਦੀ ਐ, ਪਿੱਛੋਂ ਵਿੰਗ ਨਿਕਲਦਾ ਏ।"

"ਭਾਵੇਂ ਇਕੱਲੇ ਚਰਨ ਨੂੰ ਸੱਦ ਕੇ ਸਵੇਰ ਨੂੰ ਤੋਰ ਦਿਓ। ਕਿਸੇ ਤਰ੍ਹਾਂ ਦੀ ਚੂੰ ਨਹੀਂ ਹੋਵੇਗੀ। ਚਰਨ ਦਾ ਪਿਓ ਬੇਹੱਦ ਨਰਮ ਤੇ ਸ਼ਰੀਫ਼ ਆਦਮੀ ਏ ਜਿੱਧਰ ਚਾਹੋ, ਮੋੜ ਲਵੋ, ਕੋਈ ਨਾਂਹ ਨਹੀਂ!" ਭਰਪੂਰ ਭਾਵੇਂ ਸੱਚੀਆਂ ਗੱਲਾਂ ਕਹਿ ਰਿਹਾ ਸੀ; ਪਰ ਵਜ਼ੀਰ ਸਿੰਘ ਨੇ ਜਾਣਿਆ, ਵਿਚੋਲੇ ਇਸ ਤਰ੍ਹਾਂ ਦੀਆਂ ਗੱਲਾਂ ਕਰਿਆ ਹੀ ਕਰਦੇ ਹਨ।

"ਚੰਗਾ ਤੂੰ ਅੱਜ ਆਥਣੇ ਜਾਈਂ ਤੇ ਸਾਰੀਆਂ ਗੱਲਾਂ ਤੋੜ ਆਵੀਂ। ਰੱਬ ਨੇ ਰੱਖੀ ਸੁੱਖ ਤਾਂ ਕੱਲ੍ਹ ਮੰਗਲ ਨੂੰ ਰੁਪਈਆ ਹੱਥ ਰੱਖ ਆਵਾਂਗੇ।" ਵਜ਼ੀਰ ਸਿੰਘ ਏਨੀ ਕਹਿ ਕੇ ਚਲਿਆ ਗਿਆ।

ਭਰਪੂਰ ਦੀ ਖ਼ੁਸ਼ੀ ਮਿਉਂਦੀ ਨਹੀਂ ਸੀ। ਉਸ ਆਪਣੀ ਜ਼ਿੰਦਗੀ ਵਿਚ ਇੱਕ ਮਾਅਰਕਾ ਮਾਰਿਆ ਸੀ।

## ੨

ਭਰਪੂਰ ਜਦ ਵੀਲ੍ਹੇ ਆਇਆ, ਚਰਨ ਘਰ ਨਹੀਂ ਸੀ। ਉਹ ਬਾਹਰ ਆਪਣੇ ਪਿਤਾ ਕੋਲ ਬਿਜਾਈ ਦਾ ਕੰਮ ਕਰਵਾ ਰਿਹਾ ਸੀ। ਹਾੜੀ ਦੀ ਬਿਜਾਈ ਦਾ ਤਕਰੀਬਨ ਜ਼ੋਰ ਪੈ ਚੁੱਕਾ ਸੀ। ਘਰ ਕੇਵਲ ਚਰਨ ਦੀ ਮਾਂ ਹੀ ਸੀ, ਉਹ ਹੁਣੇ ਹਾਰੇ ਵਿਚੋਂ ਦੁੱਧ ਵਾਲੀ ਕਾਹੜਨੀ ਚੁੱਕ ਕੇ ਹਟੀ ਸੀ। ਉਸ ਭਰਪੂਰ ਨੂੰ ਆਉਂਦਾ ਦੇਖ ਪ੍ਰਸੰਨ ਹੁੰਦਿਆਂ ਕਿਹਾ,

"ਸ਼ੁਕਰ ਐ, ਜੇ ਪੁੱਤ ਨੇ ਘਰ ਪੈਰ ਪਾਏ ਐ।"

"ਬੇਬੇ, ਮੈਂ ਬਹੁਤ ਵੱਡੀ ਖੁਸ਼ਖ਼ਬਰੀ ਲੈ ਕੇ ਆਇਆ ਹਾਂ।" ਭਰਪੂਰ ਨੇ ਨੇੜੇ ਆ ਕੇ ਸਤਿ ਸ੍ਰੀ ਅਕਾਲ ਆਖੀ।

"ਜੀਵੇ ਵੇ ਪੁੱਤਾ, ਕੀ ਖੁਸ਼ਖ਼ਬਰੀ ਲਿਆਇਆ ਏਂ।"

"ਚਰਨ ਦਾ ਮੰਗਣਾ, ਫੇਰ ਵਿਆਹ, ਗੀਤ, ਬਾਜੇ ਬੇਬੇ ਮੈਂ ਬੜਾ ਕੁਝ ਲਿਆਇਆ ਹਾਂ।" ਭਰਪੂਰ ਦੀਆਂ ਮਦਾਰੀ ਵਾਂਗ ਬਾਹਾਂ ਖੁੱਲ੍ਹੀਆਂ ਸਨ, ਜਿਵੇਂ ਉਹ ਜਾਦੂ ਦੀ ਬੰਸਰੀ ਵਜਾ ਕੇ ਹੁਣੇ ਕਰ ਦੇਵੇਗਾ।

"ਸੌਂਹ ਖਾ ਤਾਂ ਭੂਰਿਆ! ਤੇਰਾ ਮੂੰਹ ਖੰਡ ਨਾਲ ਭਰਾਂ!"

"ਬੇਬੇ ਖੰਡ ਭਾਵੇਂ ਤੂੰ ਹੁਣੇ ਲੈ ਆ, ਮੈਂ ਖੰਡ ਖਾਣ ਈ ਆਇਆ ਹਾਂ।" ਭਰਪੂਰ ਖੜ੍ਹਾ-ਖੜ੍ਹਾ ਮੰਜੇ 'ਤੇ ਡਿੱਗ ਪਿਆ।

"ਤੂੰ ਓਨੂੰ ਸੁਥਰੇ ਨੂੰ ਵੀ ਕੁਝ ਪੁੱਛ ਲਿਆ ਏ। ਪਤਾ ਨੀ ਮਹੀਨੇ-ਵੀਹਾਂ ਦਿਨਾਂ ਦਾ ਉਸ ਨੂੰ ਕੀ ਹੁੰਦਾ ਜਾਂਦਾ ਏ। ਸਿੱਧੇ ਮੂੰਹ ਹਸਦਾ-ਬੋਲਦਾ ਈ ਨਹੀਂ, ਖਨੀ ਕੀ ਪੜ੍ਹਦਾ ਰਹਿੰਦਾ ਏ।" ਸੰਦੀ ਇੱਕ ਸਾਹ ਕਈ ਗੱਲਾਂ ਕਰ ਗਈ।

"ਤੂੰ ਬੇਬੇ ਉਹਦਾ ਫ਼ਿਕਰ ਨਾ ਕਰ ਤੇ ਚੌਲਾਂ-ਚੂਲਾਂ ਦਾ ਬੰਦੋਬਸਤ ਕਰ ਲੈ, ਜੇ ਵੰਡਣੇ ਏਂ।"

"ਚੌਲ ਵੀਹ ਮਣ, ਚਰਨ ਮੰਨ ਗਿਆ ਏ?" ਸੰਦੀ ਨੂੰ ਸ਼ੱਕ ਸੀ ਭਰਪੂਰ ਚਰਨ ਦੀ ਮਰਜ਼ੀ ਬਿਨਾਂ ਮੁੰਡਿਆਂ ਵਾਲੀਆਂ ਫੋਕੀਆਂ ਗੱਲਾਂ ਕਰ ਰਿਹਾ ਏ।"

ਉਹਦੇ ਤਾਂ ਬੇਬੇ ਵੱਡੇ ਵੀ ਮੰਨਣਗੇ, ਜਦੋਂ ਮੁੜ ਫਿਰਿਆ।" ਲਾਚੜੇ ਭਰਪੂਰ ਨੂੰ ਕਹਿ ਜਾਣ ਪਿੱਛੋਂ ਪਤਾ ਲੱਗਾ ਕਿ ਉਸ ਦੀ ਗੱਲ ਦਾ ਕੀ ਮਤਲਬ ਸੀ। ਪਰ ਖ਼ੁਸ਼ੀ ਵਿਚ ਚਰਨ ਦੀ ਮਾਂ ਨੇ ਕੁਝ ਵੀ ਨਹੀਂ ਗੌਲਿਆ। ਉਹ ਦੋਵੇਂ ਗੱਲਾਂ ਵਿਚ ਏਨੇ ਮਗਨ ਸਨ ਕਿ ਉਨ੍ਹਾਂ ਨੂੰ ਪਤਾ ਤੱਕ ਨਾ ਲੱਗਾ, ਕਦੋਂ ਚਰਨ ਉਨ੍ਹਾਂ ਦੇ ਸਿਰ 'ਤੇ ਆ ਬੋਲਿਆ,

"ਓਏ ਕੀਹਨੂੰ ਜੁੱਤੀਆਂ ਮਾਰੀ ਜਾਨਾ ਏਂ?"

"ਤੇਰੇ ਬਿਨਾਂ ਏਥੇ ਹੋਰ ਕੌਣ ਖਾ ਸਕਦਾ ਏ।" ਭਰਪੂਰ ਨੇ ਚਰਨ ਨੂੰ ਜੱਫੀ ਪਾ ਲਈ।

"ਮੈਨੂੰ ਭਾਂਡੇ ਤਾਂ ਰੱਖ ਲੈਣ ਦੇ।" ਚਰਨ ਰਸੋਈ ਵੱਲ ਝੁਕਿਆ ਜਾ ਰਿਹਾ ਸੀ।

ਚਰਨ ਨੂੰ ਅੱਜ ਭੂਰਾ ਪਾਗਲ ਹੋਇਆ ਪ੍ਰਤੀਤ ਹੁੰਦਾ ਸੀ, ਪਰ ਉਸ ਦੀ ਖ਼ੁਸ਼ੀ ਨਾਲ ਮਜਬੂਰ ਮੁਸਕਾ ਵੀ ਪੈਂਦਾ।

"ਭੂਰਿਆ, ਗੱਲ ਤਾਂ ਤੂੰ ਕੋਈ ਵੀ ਨਾ ਦੱਸੀ।" ਸੰਦੀ ਪੁੱਛਣ ਲਈ ਕਾਹਲੀ ਸੀ।



"ਤੂੰ ਬੇਬੇ ਨੂੰਹ ਈ ਲੈਣੀ ਏਂ ਤੇਰੀ ਧੀਆਂ ਵਾਂਗ ਸੇਵਾ ਕਰੇਗੀ।"

"ਉਹ ਤੇ ਹੋਵੇਗੀ ਈ, ਪਰ ਕਿੱਥੇ, ਕੌਣ?"

"ਬੱਸ ਆਪਣੇ ਖੇਤਾਂ 'ਚੋਂ ਹੀ ਜੇਧਾ ਤੋਂ।"

"ਸੱਚੀਂ ਕੀਹਦੀ ਧੀ ਏ?" ਸੰਦੀ ਪੁੱਛਦੀ ਉੱਚੀ ਹੁੰਦੀ ਜਾ ਰਹੀ ਸੀ।

"ਸ਼ਹੀਦ ਬਾਬਾ ਕਰਮ ਸਿੰਘ ਦੀ।" ਭਰਪੂਰ ਨੇ ਬੜੇ ਈ ਮਾਣ ਨਾਲ ਨਾਂ ਲਿਆ।

"ਅਮਰੋ!" ਚਰਨ ਦੇ ਸੁੱਤੇ ਜ਼ਿਹਨ ਵਿਚੋਂ ਅਮਰੋ ਇਕਦਮ ਸੁਪਨਾ ਤੋੜ ਕੇ ਉੱਠ ਖਲੋਤੀ। ਚਰਨ ਉਸ ਨੂੰ ਕਈ ਵਾਰ ਦੇਖ ਚੁੱਕਾ ਸੀ; ਨੀਮ ਸਾਂਵਲਾ ਰੰਗ, ਤਿੱਖਾ ਨੱਕ, ਮੋਟੀਆਂ ਅੱਖਾਂ, ਮਾਯੂਸ ਚਿਹਰਾ, ਹਮੇਸ਼ਾ ਚੁੱਪ-ਚੁੱਪ, ਇੱਕ ਦੁਖੀ ਆਤਮਾ। ਉਸ ਨੀਵੀਂ ਪਾ ਲਈ, ਜਿਵੇਂ ਭਰਪੂਰ ਦੇ ਇਹ ਕੁਝ ਕਰਨ ਨਾਲ ਉਹ ਸਹਿਮਤ ਸੀ।

"ਬੇਬੇ ਕੁਝ ਖੁਆ, ਪਿਆ ਵੀ, ਤੇਰੀ ਖੰਡ ਕਿੱਥੇ ਗਈ।" ਭਰਪੂਰ ਦੀਆਂ ਹਸਦੀਆਂ ਅੱਖਾਂ ਚਰਨ ਨੂੰ ਛੇੜਨਾ ਚਾਹੁੰਦੀਆਂ ਸਨ। ਪਰ ਉਹ ਬਹੁਤ ਗੰਭੀਰ ਹੋ ਚੁੱਕਾ ਸੀ।

"ਲੈ ਮੈਂ ਤਾਂ ਖੜ੍ਹੀ ਭੁੱਲ ਈ ਗਈ। ਮੈਂ ਦੁੱਧ ਲਾਹੁੰਦੀ ਆਂ, ਦੋਵੇਂ ਭਰਾ ਪੀ ਲਓ।" ਸੰਦੀ ਦੁੱਧ ਲਾਹੁਣ ਚਲੀ ਗਈ।

ਭਰਪੂਰ ਨੇ ਖ਼ਾਮੋਸ਼ ਅਤੇ ਆਪੇ ਵਿਚ ਆਏ ਚਰਨ ਨੂੰ ਕੁਝ ਕਹਿਣਾ ਠੀਕ ਨਾ ਜਾਣਿਆ। ਥੋੜ੍ਹੇ ਚਿਰ ਪਿੱਛੋਂ ਬੇਬੇ ਦੁੱਧ ਦੇ ਦੋ ਛੰਨੇ ਲਾਹ ਲਿਆਈ।

"ਲੈ ਭੂਰਿਆ, ਰੱਜ ਕੇ ਖੰਡ ਪਾ ਲੈ।" ਹੱਸਦੀ ਸੰਦੀ ਨੇ ਖੰਡ ਦੀ ਭਰੀ ਕੌਲੀ ਅੱਗੇ ਕਰ ਦਿੱਤੀ।

ਚਰਨ ਦੀ ਇਸ ਵੇਲੇ ਅਜੀਬ ਹਾਲਤ ਸੀ। ਭਰਪੂਰ ਅਤੇ ਬੇਬੇ ਦਾ ਹੱਸਣਾ ਉਸ ਨੂੰ ਕੁਝ ਚੰਗਾ ਨਹੀਂ ਲੱਗ ਰਿਹਾ ਸੀ। ਦੁੱਧ ਪੀਣ ਪਿੱਛੋਂ ਚਰਨ ਨੇ ਉੱਠਦਿਆਂ ਆਖਿਆ–

"ਤੂੰ ਬੈਠ ਥੋੜ੍ਹਾ ਚਿਰ ਮੈਂ ਆਉਂਦੇ ਬਲ੍ਹਦਾਂ ਲਈ ਦਾਣਾ ਰਲਾ ਦੇਵਾਂ।" ਚਰਨ ਨੇ ਉੱਠ ਕੇ ਤੂੜੀ ਕੱਢਣ ਲਈ ਟੋਕਰਾ ਚੁੱਕ ਲਿਆ।

ਭਰਪੂਰ ਵਿਹੜੇ ਵਿਚੋਂ ਉੱਠ ਕੇ ਚਰਨ ਦੀ ਪੜ੍ਹਨ ਕੋਠੜੀ ਵਿਚ ਆ ਗਿਆ। ਕੁਰਸੀ 'ਤੇ ਬਹਿੰਦਿਆਂ ਉਸ ਮੇਜ਼ 'ਤੇ ਪਈ ਲਾਲ ਜਿਲਦ ਵਾਲੀ ਕਾਪੀ ਚੁੱਕ ਲਈ। ਫੋਲਣ 'ਤੇ ਪਤਾ ਲੱਗਾ, ਉਹ ਚਰਨ ਦੀ ਲਿਖੀ ਡਾਇਰੀ ਸੀ। ਉਸ ਅਗਾਂਹ ਫਰੋਲੀ, ਸਿਰਫ਼ ਪੰਜ ਸਫ਼ੇ ਹੀ ਲਿਖੇ ਸਨ।

"ਕਿਤੇ ਹੁਣੇ ਲਿਖਣ ਲੱਗਾ ਏ।" ਉਸ ਕੁਰਸੀ ਨਾਲ ਢੋ ਲਾ ਕੇ ਪੜ੍ਹਨਾ ਸ਼ੁਰੂ ਕੀਤਾ:–

੧੫ ਅੱਸੂ।

ਜਦੋਂ ਜ਼ਿੰਦਗੀ ਦੇ ਲੱਕ ਦੁਆਲਿਓਂ ਪਿਆਰ ਦੀਆਂ ਬਾਹਾਂ ਤੋੜ ਦਿੱਤੀਆਂ ਜਾਣ, ਮਨੁੱਖ ਲਈ ਮਰਨ ਨਾਲੋਂ ਜਿਉਣਾ ਵਧੇਰੇ ਮੁਸ਼ਕਲ ਹੋ ਜਾਂਦਾ ਹੈ। ਸਰੀਰ ਵਿਚ ਉੱਕੀ ਸੱਤਿਆ ਨਹੀਂ ਰਹਿੰਦੀ, ਜਿਵੇਂ ਪਿਆਰ ਤਾਕਤ ਦਾ ਮੁੱਖ ਚਸ਼ਮਾ ਹੁੰਦਾ ਹੈ। ਪਿਆਰ ਦੀ ਦੁਨੀਆ ਵਿਚ ਹਰ ਚੀਜ਼ ਰੂਪਵੰਤ ਅਤੇ ਟ੍ਰੈਜਡੀ ਵਿਚ ਨਕਸ਼ ਕਲਾ ਟੁੱਟ ਕੇ ਰਹਿ ਜਾਂਦੀ ਹੈ।

ਜਰਪੂਰ ਨੇ ਅਗਲਾ ਵਰਕਾ ਉਲਟਾਇਆ।

੧੯ ਅੱਸੂ

ਅੱਜ ਦੁਖਾਂਤ ਵਿਚ ਵੀ ਜ਼ਿੰਦਗੀ ਦਾ ਲਹੂ ਧੜਕ ਰਿਹਾ ਹੈ। ਕਿੰਨੀ ਬਹਾਦਰ ਹੋਵੇਗੀ ਉਹ ਆਤਮਾ, ਜਿਹੜੀ ਆਪਣਾ ਸਭ ਕੁਝ ਲੁੱਟ ਜਾਣ 'ਤੇ ਵੀ ਲੜਦੀ ਹੈ ਤੇ ਕਈ ਵਾਰ ਅੱਗੇ ਨਾਲੋਂ ਵੀ ਮਜ਼ਬੂਤ ਇਰਾਦਾ ਬਣਾ ਕੇ ਲੜਦੀ ਹੈ ਤਾਂ ਕਿ ਮਨੁੱਖਤਾ ਵਿਚੋਂ ਵਿਖਮਤਾ ਮਿਟ ਜਾਵੇ, ਕੋਹਜ ਖ਼ਤਮ ਹੋ ਜਾਵੇ ਅਤੇ ਜ਼ਿੰਦਗੀ ਹਮੇਸ਼ਾ ਲਈ ਸਾਂਝ ਪਿਆਰ ਵਿਚ ਹੁਸੀਨ ਹੋ ਜਾਵੇ। ਇਕ ਹੋਰ ਵਰਕਾ ਪਰਤਾਇਆ।

੨੦ ਅੱਸੂ

ਇੱਕ ਬੇਵਫ਼ਾ ਸਮਾਜ ਵਿਚ ਪ੍ਰਾਪਤੀ ਸਾਡੇ ਲਈ ਹਸਰਤ ਬਣ ਕੇ ਰਹਿ ਜਾਂਦੀ ਹੈ, ਦਿਲ 'ਤੇ ਫੋੜਾ, ਨਾਸੂਰ। ਜਿਸ ਨੂੰ ਯਾਦ ਦੀਆਂ ਚੋਭਾਂ ਇੱਕ ਪਲ ਚੈਨ ਨਹੀਂ ਲੈਣ ਦੇਂਦੀਆਂ। ਫਿਰ ਇੱਕ ਸਮਾਂ ਆਉਂਦਾ ਹੈ, ਅਸੀਂ ਸਾਥੀ ਦੀ ਕਾਮਯਾਬੀ ਲਈ ਅਰਦਾਸ ਕਰਦੇ ਹਾਂ, ਜਾਂ ਨਵੀਂ ਨਸਲ ਲਈ ਜੱਦੋਜਹਿਦ। ਅਸਲ ਵਿਚ ਸਾਡੀ ਆਪਣੀ ਜ਼ਖ਼ਮੀ ਆਤਮਾ ਤਸੱਲੀ ਦੇ ਮਿੱਠੇ ਫੋਹੇ ਮੰਗਦੀ ਹੁੰਦੀ ਹੈ। ਪਰ ਪ੍ਰਾਪਤੀ ਦੇ ਅਮਲ ਵਿਚ ਪੁੱਟਿਆ ਹਰ ਕਦਮ ਇਤਿਹਾਸਕ ਕਾਰਨਾਮਾ ਬਣ ਕੇ ਚਮਕਦਾ ਹੈ।

ਭੂਰਾ ਕਾਪੀ ਤੋਂ ਅੱਖਾਂ ਚੁੱਕ ਕੇ ਲਿਖਤ ਦੀ ਸਚਾਈ ਨੂੰ ਅਨੁਭਵ ਕਰਨ ਲੱਗ ਪਿਆ।

## ੩

ਰਾਜ ਨੇ ਪੜ੍ਹਾਈ ਛੱਡ ਦਿੱਤੀ ਤੇ ਹਮੇਸ਼ਾ ਲਈ ਪਿੰਡ ਆ ਗਈ। ਜਦੋਂ ਉਸ ਦੇ ਸਾਮਾਨ ਦਾ ਤਾਂਗਾ ਘਰ ਆਇਆ; ਉਦੋਂ ਡਾਕਟਰ ਕਿਸੇ ਮਰੀਜ਼ ਨੂੰ ਦੇਖ ਰਿਹਾ ਸੀ। ਉਧਰੋਂ ਵਿਹਲਾ ਹੋਣ 'ਤੇ ਜਦ ਉਸ ਨੂੰ ਪਤਾ ਲੱਗਾ ਤਾਂ ਉਹ ਕੱਪੜਿਆਂ ਤੋਂ ਬਾਹਰ ਹੋ ਗਿਆ। ਉਸ ਗੁੱਸੇ ਨੂੰ ਜ਼ਬਤ ਕਰਦਿਆਂ ਕਿਹਾ,

"ਰਾਜ!"

ਰਾਜ ਨੇ ਪਿਤਾ ਨੂੰ ਅੱਖਾਂ ਪੁੱਟ ਕੇ ਵੇਖਿਆ। ਉਹ ਚਾਹੁੰਦੀ ਸੀ, ਪਿਤਾ ਜੀ ਉਸ ਦੀ ਮਜਬੂਰੀ ਕਿਸੇ ਤਰ੍ਹਾਂ ਪੜ੍ਹ ਲੈਣ, ਜਾਣ ਲੈਣ, ਉਸ ਨੂੰ ਉੱਤਰ ਦੇਣਾ ਨਾ ਪਵੇ।

"ਆਖ਼ਰ ਪੜ੍ਹਾਈ ਛੱਡਣ ਦੀ ਵਜ੍ਹਾ ਕੀ?" ਡਾਕਟਰ ਦਾ ਚਿਹਰਾ ਕ੍ਰੋਧ ਵਿਚ ਕਰੂਪ ਹੁੰਦਾ ਜਾ ਰਿਹਾ ਸੀ।

"ਮੈਂ ਸਮਝਿਆ ਪਿਤਾ ਜੀ, ਹੁਣ ਪੜ੍ਹਾਈ ਕਰਨ ਦੀ ਲੋੜ ਨਹੀਂ।" ਰਾਜ ਨੇ ਆਪਣੇ-ਆਪ ਨੂੰ ਰੋਕਦਿਆਂ ਉੱਤਰ ਦਿੱਤਾ।

"ਕਿਉਂ?" ਰਾਜ ਨੇ ਡਾਕਟਰ ਵੱਲ ਇੱਕ ਵਾਰ ਨਿਧੜਕ ਤੱਕਿਆ। ਉਸ ਦਾ ਧੁਰ ਰਿਹਾ ਅੰਦਰ ਕਹਿ ਰਿਹਾ ਸੀ, 'ਇਸ ਦਾ ਜਵਾਬ ਵੀ ਮੈਂ ਦੇਵਾਂ? ਤੁਸੀਂ ਸਮਝਣ ਦਾ ਯਤਨ ਕਿਉਂ ਨਹੀਂ ਕਰਦੇ।'



ਉਦੋਂ ਹੀ ਰਾਜ ਦੀ ਬੇ ਜੀ ਵਿਚਾਲੇ ਆ ਗਈ।

"ਕੁੜੀ ਦੀ ਜਾਨ ਕੱਢਣੀ ਕਿਉਂ ਲਈ ਏ। ਜਦੋਂ ਇਹ ਨੇ ਜਾਗੀਰਦਾਰਾਂ ਦੇ ਈ ਜਾਣਾ ਏ, ਉਹ ਏਹ ਨੂੰ ਨੌਕਰੀ ਕਰਨ ਦੇਣਗੇ?"

"ਨੌਕਰੀ ਨਾ ਸਹੀ, ਆਪਣੀ ਤੇ ਘਰ ਦੀ ਤਾਂ ਦੇਖਭਾਲ ਕਰਦੀ ਨਾ।"

ਰਾਜ ਨੇ ਮੂੰਹ ਫੇਰਦਿਆਂ ਹਾਉਕਾ ਲਿਆ ਤੇ ਮਨ ਵਿਚ ਦੁਹਰਾਇਆ, "ਮੇਰਾ ਆਪਣਾ-ਆਪ ਰਿਹਾ ਨਹੀਂ ਅਤੇ ਘਰ ਦਾ ਮੇਰਾ ਕਿਸੇ ਹੋਣਾ ਨਹੀਂ। ਰੱਬਾ! ਤੁਸੀਂ ਕੁਝ ਨਾ ਜਾਣੋ।"

"ਇੱਕ ਪਾਸੇ ਤੁਸੀਂ ਰਾਜ ਦੇ ਵਿਆਹ ਦੀ ਗੱਲ ਕਰ ਰਹੇ ਹੋ।"

"ਮੈਂ ਕਦੋਂ ਕਰਦਾ ਹਾਂ, ਜਾਗੀਰਦਾਰ ਹੀ ਜ਼ੋਰ ਪਾਉਂਦਾ ਏ।"

"ਫਿਰ ਤੁਸੀਂ ਕਿੰਨਾ ਕੁ ਚਿਰ ਟਾਲੋਗੇ?"

"ਜੇ ਰਾਜ ਨੇ ਨਹੀਂ ਪੜ੍ਹਨਾ, ਫਿਰ ਟਾਲਣ ਦਾ ਸੁਆਲ ਈ ਨਹੀਂ ਪੈਦਾ ਹੁੰਦਾ।"

"ਰਾਜ ਨੇ ਨਹੀਂ ਪੜ੍ਹਨਾ।" ਬੇ ਜੀ ਨੇ ਤੋੜ ਕੇ ਜਵਾਬ ਦੇ ਦਿੱਤਾ। ਰਾਜ ਨੇ ਆਉਂਦਿਆਂ ਹੀ ਆਪਣੀ ਬੇ ਜੀ ਨੂੰ ਕਹਿ ਦਿੱਤਾ ਸੀ, 'ਮੈਂ ਪੜ੍ਹਾਈ ਨਹੀਂ ਕਰ ਸਕਦੀ।'

ਡਾਕਟਰ ਚਾਹੁੰਦਾ ਸੀ, ਰਾਜ ਪੜ੍ਹੇ ਤੇ ਐੱਲ ਐੱਸ ਐੱਮ ਐੱਫ. ਦੀ ਡਿਗਰੀ ਪ੍ਰਾਪਤ ਕਰ ਲਵੇ। ਪਰ ਰਾਜ ਦੇ ਮਨ ਦੀ ਸਹੀ ਹਾਲਤ ਤਾਂ ਚਰਨ ਵੀ ਨਹੀਂ ਸਮਝ ਸਕਿਆ ਸੀ, ਹੋਰ ਤਾਂ ਕਿਸ ਸਮਝਣੀ ਸੀ। ਹਰ ਬਿਮਾਰੀ ਦੇ ਤਜਰਬਿਆਂ ਸਮੇਂ ਜਦੋਂ ਉਹ ਹਸਪਤਾਲ ਵਿਚ ਕਿਸੇ ਜਵਾਨ ਕੁੜੀ ਦਾ ਪੀਲਾ ਭੂਕ ਹੋਇਆ ਚਿਹਰਾ ਵੇਖਦੀ, ਉਹ ਸਮਝਦੀ, ਇਹ ਵੀ ਕਿਸਮਤ ਸੜੀ ਰਾਜ ਈ ਹੈ। ਤਪਦਿਕ ਵਿਚ ਸੋਨੇ ਵੰਨੀਆਂ ਜਵਾਨੀਆਂ ਨੂੰ ਧੁਆਹਾ ਬਣਦਿਆਂ ਤੇ ਹੱਡੀਆਂ ਦੀ ਮੁੱਠ ਵਾਂਗ ਸੁੱਕਦਿਆਂ ਤੱਕਦੀ, ਤਦ ਵਾਰ-ਵਾਰ ਸੋਚਦੀ, ਪਿਆਰ ਦੀ ਖ਼ਾਹਸ਼ ਕਰਨਾ ਤਾਂ ਕਿਤੇ, ਸੁਪਨਾ ਲੈਣਾ ਵੀ ਗੁਨਾਹ ਹੈ। ਜ਼ਿੰਦਗੀ ਮਨੁੱਖ ਨਾਲ ਕਿੰਨਾ ਵੱਡਾ ਮਖੌਲ ਐ। ਜ਼ਿੰਦਗੀ ਦੀ ਹਾਰ ਨੇ ਉਸ ਦਾ ਮਨ ਉਖੇੜ ਕੇ ਰੱਖ ਦਿੱਤਾ। ਪੜ੍ਹਾਈ ਵਿਚ ਉਸ ਦਾ ਦਿਲ ਉੱਕਾ ਈ ਨਾ ਲੱਗਾ। ਡਿਗਰੀਆਂ ਉਸ ਲਈ ਕਾਲੇ ਧੱਬੇ ਹੋ ਕੇ ਰਹਿ ਗਈਆਂ।

ਅੱਜ ਉਹ ਚਾਹੁੰਦੀ ਸੀ, ਉਹ ਗੰਵਾਰ ਕੁੜੀ ਹੁੰਦੀ, ਬਿਲਕੁਲ ਉਜੱਡ, ਜਿਸ ਨੂੰ ਜ਼ਿੰਦਗੀ ਦਾ ਭੋਰਾ ਅਹਿਸਾਸ ਨਾ ਹੁੰਦਾ ਤੇ ਨਾ ਜਾਣਦੀ ਦਿਲ ਦੀ ਧੜਕਣ ਕੀ ਹੁੰਦੀ ਹੈ। ਪਿਆਰ ਕਿਸ ਬਲਾ ਦਾ ਨਾਂ ਹੈ। ਕਾਸ਼! ਮੈਂ, ਜ਼ਾਲਮ ਨੂੰ ਹੀ ਨਾ ਮਿਲੀ ਹੁੰਦੀ। ਉਸ ਦੇ ਹੱਥ ਦਾ ਜ਼ਖ਼ਮ ਮੇਰੇ ਦਿਲ ਦਾ ਨਾਸੂਰ ਨਾ ਬਣਦਾ। ਉਹ ਸਾਰੀ ਦਿਹਾੜੀ ਅਜਿਹੇ ਹੀ ਸਤਾਉਣੇ ਤੇ ਮਨ ਅਕਾਉਣੇ ਖ਼ਿਆਲਾਂ ਵਿਚ ਉਲਝੀ ਰਹਿੰਦੀ। ਉਹ ਆਨੀ-ਬਹਾਨੀ ਆਪੇ ਨੂੰ ਪਰਚਾਉਣ ਦੇ ਵੀ ਯਤਨ ਕਰਦੀ, ਪਰ ਸਭ ਬੇਅਰਥ।

ਬਹੁਤਾ ਸਮਾਂ ਬਾਹਰ ਪੜ੍ਹਦੀ ਰਹਿਣ ਕਰਕੇ ਪਿੰਡ ਵਿਚ ਉਸ ਦੀ ਕੋਈ ਖ਼ਾਸ ਸਹੇਲੀ ਵੀ ਨਹੀਂ ਬਣੀ ਸੀ। ਕੇਵਲ ਦੂਜੇ ਪਾਸਿਓਂ ਇੱਕ ਪ੍ਰੀਤਮ ਨਾਂ ਦੀ ਕੁੜੀ ਨਾਲ ਉਸ ਦੀ ਥੋੜ੍ਹੀ-ਬਹੁਤ ਵਾਕਫ਼ੀ ਸੀ। ਪ੍ਰੀਤਮ ਨੇ ਬਰਨਾਲੇ ਅੱਠਵੀਂ ਪਾਸ ਕੀਤੀ ਸੀ। ਸਾਰੇ ਪਿੰਡ ਵਿਚ ਮਸਾਂ ਪੰਜ-ਚਾਰ ਕੁੜੀਆਂ ਹੀ ਪੜ੍ਹੀਆਂ ਹੋਈਆਂ ਸਨ। ਇਨ੍ਹਾਂ ਦਿਨਾਂ ਵਿਚ ਰਾਜ ਨੂੰ

ਇੱਕ ਸਹੇਲੀ ਦੀ ਅਤਿਅੰਤ ਲੋੜ ਮਹਿਸੂਸ ਹੋਈ, ਜਿਹੜੀ ਉਹਦੇ ਨਾਲ ਸਦਾ ਗੱਲਾਂ ਕਰਦੀ ਰਹੇ, ਉਸ ਦੀ ਅੰਦਰਲੀ ਯਾਦ ਨੂੰ ਭੁਲਾਈ ਰੱਖੇ। ਪ੍ਰੀਤਮ ਬੜੀ ਗਾਲੜ ਕੁੜੀ ਸੀ, ਉਸ ਏਧਰ-ਓਧਰ ਦਾ ਨਿਰਾ ਈ ਊਟ ਪਟਾਂਗ ਮਾਰਿਆ। ਰਾਜ ਨੇ ਉਸ ਨੂੰ ਦੂਜੇ ਦਿਨ ਆਉਣ ਲਈ ਫਿਰ ਕਿਹਾ ਤੇ ਇਸ ਤਰ੍ਹਾਂ ਦਿਨਾਂ ਵਿਚ ਹੀ ਇੱਕ-ਦੂਜੇ ਘਰ ਆਉਂਦਿਆਂ-ਜਾਂਦਿਆਂ, ਉਨ੍ਹਾਂ ਦਾ ਸਹੇਲਪੁਣਾ ਪੈ ਗਿਆ। ਪ੍ਰੀਤਮ ਰਾਜ ਦੇ ਫੱਟੜ ਦਿਲ ਦਾ ਮਨਪਰਚਾਵਾ ਸੀ, ਜਿਸ ਕੋਲ ਰਾਜ ਨੇ ਆਪਣੇ ਦਿਲ ਦੀ ਧੜਕਣ ਨੂੰ ਜਾਣ ਕੇ ਨੰਗਿਆਂ ਨਹੀਂ ਕੀਤਾ ਸੀ। ਉਹ ਜ਼ਾਹਰ ਵੀ ਕਿਵੇਂ ਕਰ ਸਕਦੀ ਸੀ।

ਦੋਵੇਂ ਸਹੇਲੀਆਂ ਸ਼ਾਮੀ ਬਾਹਰ ਨੂੰ ਜਾਇਆ ਕਰਦੀਆਂ। ਅੱਜ ਰਾਜ ਪ੍ਰੀਤਮ ਦੇ ਘਰ ਸੀ ਅਤੇ ਦੋਵੇਂ ਓਧਰੋਂ ਹੀ ਬਾਹਰ ਨੂੰ ਚਲੀਆਂ ਗਈਆਂ। ਸਾਹਮਣੇ ਇੱਕ ਵਾੜੇ ਵਿਚ ਅਮਰੋ ਪਾਥੀਆਂ ਪੱਥ ਰਹੀ ਸੀ। ਪ੍ਰੀਤਮ ਨੇ ਅਮਰੋ ਨੂੰ ਦੇਖ ਕੇ ਰਾਜ ਤੋਂ ਪੁੱਛਿਆ,

"ਇਸ ਕੁੜੀ ਨੂੰ ਜਾਣਦੀ ਏਂ ?"

"ਹਾਂ, ਬਾਬਾ ਜੀ ਦੀ ਧੀ ਏ ਨਾ ?" ਅਮਰੋ ਨੂੰ ਜਾਨਣ ਦੇ ਬਾਵਜੂਦ ਉਸ ਦੇ ਦਿਲ ਵਿਚ ਥੋੜ੍ਹਾ ਸ਼ੱਕ ਵੀ ਸੀ।

"ਹੂੰ, ਬੜੀ ਕਿਸਮਤ ਵਾਲੀ ਕੁੜੀ ਐ, ਭਾਵੇਂ ਅਨਪੜ੍ਹ ਐ।"

"ਕਿਵੇਂ ?" ਰਾਜ ਭੋਰਾ ਕੁ ਮੁਸਕਾਈ।

"ਅਮਰੋ ਵੀਲ੍ਹਿਆਂ ਦੇ ਚਰਨ ਨਾਲ ਮੰਗੀ ਗਈ ਏ ਤੇ ਇਹ ਦਾ ਵਿਆਹ ਵੀ ਹੋਣ ਵਾਲਾ ਏ।"

ਰਾਜ ਦੇ ਦਿਲ ਵਿਚ ਜਿਵੇਂ ਕਿਸੇ ਛੁਰੀ ਮਾਰ ਕੇ ਵਿਚੇ ਛੱਡ ਦਿੱਤੀ ਹੋਵੇ, ਉਹ ਕਸੀਸ ਭਰਦਿਆਂ ਅਨਜਾਣ ਬਣ ਗਈ।

"ਵੀਲ੍ਹਿਆਂ ਦਾ ਚਰਨ ?"

"ਤੂੰ ਨਹੀਂ ਜਾਣਦੀ ਉਹਨੂੰ ?"

"ਨਹੀਂ ਤਾਂ।" ਰਾਜ ਦਾ ਸਿਰ ਹਿੱਲ ਗਿਆ। ਉਸ ਦੀ ਕਮਜ਼ੋਰੀ ਕੱਚੀ ਤ੍ਰੇਲੀ ਲੈ ਆਈ। ਉਸ ਰੁਮਾਲ ਨਾਲ ਚਿਹਰਾ ਸਾਫ਼ ਕਰਦਿਆਂ ਆਪਣੀਆਂ ਕਮਜ਼ੋਰ ਹਰਕਤਾਂ ਨੂੰ ਲੁਕਾ ਲਿਆ। ਫਿਰ ਉਸ ਦੇ ਦਿਲ ਨੂੰ ਕੁਝ ਹੋਣਾ ਸ਼ੁਰੂ ਹੋ ਗਿਆ। ਉਸ ਕਸੀਸ ਭਰਦਿਆਂ ਬਾਂਹ ਨਾਲ ਖੱਬੇ ਪਾਸੇ ਨੂੰ ਦਬਾਇਆ।

"ਮੈਂ ਤਾਂ ਸਮਝਦੀ ਸੀ, ਜੋਧਾਂ ਦੀ ਕੋਈ ਕੁੜੀ ਨਹੀਂ, ਜਿਹੜੀ ਚਰਨ ਨੂੰ ਨਾ ਜਾਣਦੀ ਹੋਵੇ।" ਪ੍ਰੀਤਮ 'ਤੇ ਖ਼ੁਸ਼ੀ ਦਾ ਇੱਕ ਰੰਗ ਖਿੜਿਆ ਪਿਆ ਸੀ।

"ਕਿਉਂ ਉਸ ਵਿਚ ਕੀ ਸਿਫ਼ਤ ਏ ?" ਰਾਜ ਅਚਾਨਕ ਬਹਾਨੇ ਨਾਲ ਚਰਨ ਦੀ ਗੱਲ ਮਿਲ ਜਾਣ 'ਤੇ ਛੱਡਣਾ ਨਹੀਂ ਚਾਹੁੰਦੀ ਸੀ। ਹੁਣ ਉਸ ਥੋੜ੍ਹੀ ਸਿਆਣਪ ਵਰਤਦਿਆਂ ਦਿਲਚਸਪੀ ਪ੍ਰਗਟ ਕਰ ਦਿੱਤੀ।

"ਸਿਫ਼ਤਾਂ! ਉਸ ਮੁੰਡੇ ਦੀਆਂ ਕੀ ਗੱਲਾਂ ਏਂ।"

"ਇਉਂ ਏ ਜਿਵੇਂ ਤੈਨੂੰ ਪਿਆਰਾ ਵੀ ਲੱਗਦਾ ਹੁੰਦਾ ਏ।" ਰਾਜ ਪ੍ਰੀਤਮ ਦੇ ਨੇੜੇ ਹੋ ਗਈ।



"ਹਾਂ ਰਾਜ, ਪਿਆਰਾ ਤਾਂ ਬਹੁਤ ਲੱਗਦਾ ਸੀ, ਪਰ ਜਿਹੜਾ ਮਿਲ ਨਾ ਸਕੇ, ਉਹ ਵੀ ਕੀ ਪਿਆਰਾ ਹੋਇਆ ?"

ਰਾਜ ਦੇ ਦਿਲ ਵਿਚ ਇੱਕ ਤੀਰ ਖਹਿ ਗਿਆ, 'ਜਿਹੜਾ ਮਿਲ ਨਾ ਸਕੇ, ਉਹ ਵੀ ਕੀ ਪਿਆਰਾ ਹੋਇਆ।' ਪ੍ਰੀਤਮ ਠੀਕ ਆਖਦੀ ਸੀ। ਉਸ ਦੇ ਦਿਲ ਦੀ ਧੜਕਣ ਤੇਜ਼ ਹੋ ਗਈ। ਉਸ ਆਪਣੇ ਭਾਵਾਂ ਵਿਚ ਉਲਝਣਾ ਠੀਕ ਨਾ ਸਮਝਿਆ, ਸ਼ਾਇਦ ਉਸ ਦੇ ਦਿਲ ਦਾ ਕੋਈ ਪ੍ਰੀਤਮ ਵੇਖ ਲੈਂਦੀ। ਜਿਨ੍ਹਾਂ ਨੂੰ ਉਹ ਨਿੱਤ ਨਵੀਂ ਪੱਟੀ ਕਰਕੇ ਲਹੂ ਵਹਿਣੋਂ ਰੋਕਦੀ ਸੀ। ਸੁੱਕ ਰਹੇ ਬੁਲ੍ਹਾਂ 'ਤੇ ਜੀਭ ਫੇਰ ਕੇ ਉਸ ਫਿਰ ਮੁਸਕਾਣ ਨਾਲ ਇੱਕ ਵਾਰ ਜ਼ਬਰਦਸਤੀ ਕੀਤੀ।

"ਤੂੰ ਅਮਰੋ ਕੋਲੋਂ ਚਰਨ ਖੋਹ ਕਿਉਂ ਨਹੀਂ ਲੈਂਦੀ।"

"ਜੇ ਤੈਨੂੰ ਹਮਦਰਦੀ ਐ ਤਾਂ ਖੋਹ ਕੇ ਲੈ ਦੇ।" ਪ੍ਰੀਤਮ ਨੇ ਮਖੌਲ ਨੂੰ ਚੋਟ ਵਿਚ ਬਦਲ ਦਿੱਤਾ, ਕਿਉਂਕਿ ਉਹ ਰਾਜ ਨੂੰ ਆਪਣੇ ਨਾਲੋਂ ਜ਼ਿਆਦਾ ਪੜ੍ਹੀ-ਲਿਖੀ, ਸਿਆਣੀ ਤੇ ਖ਼ੂਬਸੂਰਤ ਸਮਝਦੀ ਸੀ।

"ਤੈਨੂੰ ਉਸ ਨਾਲ ਪਿਆਰ ਵੀ ਹੋਵੇ।" ਰਾਜ ਥੋੜ੍ਹੀ ਢਿੱਲੀ ਪੈ ਗਈ।

"ਜਦੋਂ ਚਰਨ ਨੂੰ ਲੈ ਕੇ ਦੇਵੇਂਗੀ, ਪਿਆਰ ਦੀ ਘਾਟ ਨਾ ਪੂਰੀ ਕਰੇਂਗੀ।" ਪ੍ਰੀਤਮ ਨੇ ਅਬੋਲ ਹੀ ਰਾਜ ਦੇ ਦਿਲ ਸਾਂਗ ਗੱਡ ਦਿੱਤੀ ਅਤੇ ਉਸ ਦੀ ਬਾਂਹ 'ਤੇ ਚੂੰਡੀ ਭਰ ਲਈ।

ਰਾਜ ਦਾ ਧੁਰ ਅੰਦਰ ਦੁਖ ਗਿਆ। ਚੂੰਡੀ ਦੀ ਪੀੜ ਦੇ ਬਹਾਨੇ ਉਸ ਅੱਖਾਂ ਵਿਚ ਹੰਝੂ ਲੈ ਆਂਦੇ। ਸੱਜਲ ਅੱਖਾਂ ਵਿਚ ਉਸ ਦਾ ਆਪਾ ਲਰਜ਼ ਰਿਹਾ ਸੀ। ਪ੍ਰੀਤਮ ਨੂੰ ਕੋਈ ਪਤਾ ਨਹੀਂ ਸੀ, ਰਾਜ ਦੀ 'ਜੀਵਨ ਬਹਾਰ ਪੱਤਝੜ' ਬਣੀ ਹੋਈ ਹੈ। ਉਸ ਦੇ ਭੁਬਲ ਹੋਏ ਦਿਲ ਵਿਚ ਹੁਣ ਵੀ ਫੂਕਾਂ ਮਾਰਿਆਂ ਚੰਗਾੜੀਆਂ ਜਗ ਉਠਦੀਆਂ ਹਨ। ਫਿਰ ਰਾਜ ਨੇ ਆਪਾ ਸੰਭਾਲਦਿਆਂ ਕਿਹਾ:-

"ਨੀ ਫੇਰ ਚੱਲਾਂਗੀਆਂ ਬਾਹਰ ਨੂੰ, ਆਪਣੀ ਸ਼ਰੀਕਣੀ ਨਾਲ ਕੋਈ ਗੱਲ ਤਾਂ ਕਰ ਲੈ।" ਰਾਜ ਨੇੜੇ ਹੋ ਕੇ ਅਮਰੋ ਨੂੰ ਦੇਖਣਾ ਚਾਹੁੰਦੀ ਸੀ। ਉਸ ਦੇ ਨਕਸ਼, ਰੂਪ ਤੇ ਜੁਸਾ, ਜਿਨ੍ਹਾਂ ਨੂੰ ਦੇਖ ਕੇ ਚਰਨ ਖਿੜ ਸਕੇ, ਰਾਜ ਨੂੰ ਭੁੱਲ ਸਕੇ। 'ਪ੍ਰੀਤਮ ਦੇ ਆਖਣ ਅਨੁਸਾਰ ਕਿੰਨੀ ਕਿਸਮਤ ਵਾਲੀ ਕੁੜੀ ਏ, ਜੀਹਦਾ ਚਰਨ ਮਾਲਕ ਹੋਵੇਗਾ।'

ਪ੍ਰੀਤਮ ਉਸ ਦੀ ਗੱਲ 'ਤੇ ਹੱਸ ਪਈ।

"ਤੇਰੀ ਮਰਜ਼ੀ।"

ਅਮਰੋ ਆਪਣੇ ਧਿਆਨ ਪਾਥੀਆਂ ਪੱਥੀ ਜਾ ਰਹੀ ਸੀ। ਉਨ੍ਹਾਂ ਨੂੰ ਖੜ੍ਹੀਆਂ ਦੇਖ ਕੇ ਉਸ ਇੱਕ-ਦੋ ਵਾਰ ਸਰਸਰੀ ਤੱਕਿਆ ਵੀ, ਪਰ ਧਿਆਨ ਕੋਈ ਨਾ ਦਿੱਤਾ। ਉਨ੍ਹਾਂ ਦੀਆਂ ਟੁੱਟੀਆਂ-ਭੱਜੀਆਂ ਗੱਲਾਂ ਪਾਥੀਆਂ ਦੀ 'ਥੱਪ-ਥੱਪ' ਨਾਲ ਉਸ ਦੇ ਕੰਨਾਂ ਵਿਚ ਪੈਂਦੀਆਂ ਰਹੀਆਂ। ਚਰਨ ਦੇ ਨਾਂ ਨੇ ਇਸ ਨੂੰ ਸੰਗ੍ਹ ਵਿਚ ਇਕੱਠਿਆਂ ਹੋਣ ਲਈ ਮਜਬੂਰ ਕਰ ਦਿੱਤਾ। 'ਇਹ ਜ਼ਰੂਰ ਮੇਰੀਆਂ ਗੱਲਾਂ ਕਰਦੀਆਂ ਏ।' ਉਹ ਆਪਣੇ ਭਾਵਾਂ ਵਿਚ ਰੱਤੀ ਹੁੰਦੀ ਜਾ ਰਹੀ ਸੀ।

"ਅਮਰੋ ਭੈਣੇ, ਅਸੀਂ ਪਾਥੀਆਂ ਪਥਾਈਏ ?" ਪ੍ਰੀਤਮ ਦੀ ਖ਼ੁਸ਼ੀ ਡੁੱਲ੍ਹਦੀ ਜਾਪਦੀ ਸੀ।

ਅਮਰੋ ਰਾਹ ਤੋਂ ਚਾਰ-ਪੰਜ ਕਦਮਾਂ ਦੀ ਵਿੱਥ 'ਤੇ ਹੀ ਸੀ। ਗੋਹਾ ਬਿਲਕੁਲ ਥੋੜ੍ਹਾ ਰਹਿ ਗਿਆ ਸੀ। ਉਸ ਧੰਨਵਾਦੀ ਵਾਂਗ ਤੱਕਦਿਆਂ ਆਖਿਆ,

"ਬਸ ਭੈਣੇ ਜਿਉਂਦੀਆਂ ਰਹੋ, ਦੋ-ਤਿੰਨ ਹੀ ਰਹਿ ਗਈਆਂ। ਨਾਲੇ ਭੈਣੇ ਤੁਹਾਡੇ ਹੱਥ ਗੋਹਾ ਪੱਥਣ ਵਾਲੇ ਐ ਕਿਤੇ!"

ਅਮਰੋ ਠੀਕ ਆਖ ਰਹੀ ਸੀ। ਉਨ੍ਹਾਂ ਦੋਹਾਂ ਨੇ ਇੱਕ ਵਾਰ ਆਪਣੇ-ਆਪ ਵੱਲ ਦੇਖਿਆ ਤੇ ਅਮਰੋ ਦੇ ਸਾਦਾ ਕੱਪੜਿਆਂ ਵੱਲ ਧਿਆਨ ਮਾਰਿਆ। ਰਾਜ ਜ਼ਹਿਨ ਦਾ ਪੂਰਾ ਜ਼ੋਰ ਲਾ ਕੇ ਅਮਰੋ ਦੇ ਦਿਲ ਤੱਕ ਉਤਰਨ ਦਾ ਯਤਨ ਕਰ ਰਹੀ ਸੀ। 'ਕੁੜੀ ਬੀਬੇ ਨਕਸ਼ ਨਾਲ ਸੁਭਾ ਦੀ ਅਸਲੋਂ ਭੋਲੀ ਹੋਵੇਗੀ। ਖਿਆਲ ਐ ਚਰਨ ਨੂੰ ਕੋਈ ਮਾਨਸਿਕ ਤਕਲੀਫ਼ ਨਹੀਂ ਹੁੰਦੀ।' ਰਾਜ ਦਾ ਜੀਅ ਕਰਦਾ ਸੀ ਉਹ ਅਮਰੋ ਨੂੰ ਦੇਖੀ ਜਾਵੇ ਤੇ ਅਮਰੋ ਉਸ ਨੂੰ ਗੋਹੇ ਵਿਚ ਹੀ ਗੁੰਨ ਦੇਵੇ। ਮਨ ਹੀ ਮਨ ਉਸ ਅਮਰੋ ਨੂੰ ਕਲਾਵੇ ਵਿਚ ਘੁੱਟਿਆ। ਫਿਰ ਉਸ 'ਤੇ ਰਸ਼ਕ ਖਾਧਾ ਤੇ ਅਖ਼ੀਰ ਨਫ਼ਰਤ ਵਿਚ ਭਰ ਗਈ। ਉਸ ਅਮਰੋ ਦੇ ਨੀਮ ਸਾਂਵਲੇ ਰੰਗ 'ਤੇ ਨੱਕ ਚੜ੍ਹਾਂਦਿਆਂ ਅਤੇ ਆਪਣੇ ਗੋਰੇ ਨਸ਼ੋਹ ਰੰਗ ਦਾ ਅਹਿਸਾਸ ਆਉਂਦਿਆਂ ਹੀ ਉਸ ਦਾ ਆਪਣਾ-ਆਪ ਤਣ ਗਿਆ। 'ਪਰ ਇਹ ਗੁਲਾਬ ਵਰਗਾ ਰੰਗ ਤੇ ਸਰੂ ਜਵਾਨੀ ਕਿਸ ਕੰਮ? ਠੀਕ ਅਮਰੋ ਭਾਗਾਂ ਵਾਲੀ ਏ। ਮੈਨੂੰ ਇਸ ਕੁੜੀ ਨਾਲ ਪਿਆਰ ਕਰਨਾ ਚਾਹੀਦਾ ਏ। ਇਹ ਚਰਨ ਦੀ ਜ਼ਿੰਦਗੀ ਦਾ ਹਿੱਸਾ ਬਣ ਰਹੀ ਏ; ਨਹੀਂ, ਉਸ ਦੀ ਮਾਲਕ।'

"ਭੈਣੇ ਤੇਰੇ ਪ੍ਰਾਹੁਣੇ ਦੀਆਂ ਗੱਲਾਂ ਕਰਦੀਆਂ ਸੀ।" ਪ੍ਰੀਤਮ ਨੇ ਖ਼ਾਲੀ ਟੋਕਰੇ ਚੁੱਕਦੀ ਅਮਰੋ ਨੂੰ ਆਖਿਆ। ਅਮਰੋ ਦੇ ਸੰਗ ਵਿਚ ਬੁਲ੍ਹ ਖੁੱਲ੍ਹ ਗਏ। ਉਹ ਕੋਈ ਜਵਾਬ ਨਾ ਦੇ ਸਕੀ। ਦੋਵੇਂ ਸਹੇਲੀਆਂ ਰਸ਼ਕ ਭਰੀਆਂ ਬਾਹਰ ਨੂੰ ਚਲੀਆਂ ਗਈਆਂ।

## ੮

ਅਮਰੋ ਦਿਨੋ-ਦਿਨ ਰਾਜ ਦੇ ਦਿਲ-ਦਿਮਾਗ਼ 'ਤੇ ਚੜ੍ਹਦੀ ਗਈ, ਇੱਕ ਖ਼ਤਰਨਾਕ ਬਿਮਾਰੀ ਵਾਂਗ ਅੰਦਰੋ-ਅੰਦਰ ਰਿੱਝਦੀ ਗਈ। ਉਹ ਪ੍ਰੀਤਮ ਰਾਹੀਂ ਆਨੀਂ-ਬਹਾਨੀਂ ਉਸ ਨੂੰ ਦੇਖਦੀ ਰਹਿੰਦੀ। ਸਾਂਵਲੀ ਅਮਰੋ ਅੱਗੇ ਉਸ ਦਾ ਗੋਰਾ ਨਸ਼ੋਹ ਰੰਗ ਖ਼ਿਜ਼ਾਂ ਮਾਰਿਆ ਅੰਗੂਰ ਵੇਲ ਦਾ ਪੱਤਾ ਬਣ ਜਾਂਦਾ। ਉਸ ਦੀ ਜਵਾਨੀ ਦੇ ਮੋਰ ਪੰਖੀਆਂ ਨੂੰ ਕਪਾਹ ਦੀਆਂ ਛਿੱਟੀਆਂ ਨੇ ਹਾਰ ਦੇ ਦਿੱਤੀ। ਉਸ ਦੇ ਅਰਮਾਨਾਂ ਦੇ ਫੁੱਲ ਪੱਤੀ-ਪੱਤੀ ਹੋ ਕੇ ਦਰੜੇ ਮਚਕੋੜੇ ਗਏ। ਉਹ ਥੋੜ੍ਹਾ ਠਰੰਮੇ ਨਾਲ ਸੋਚਦੀ, 'ਅਮਰੋ 'ਤੇ ਗੁੱਸਾ ਫ਼ਜ਼ੂਲ ਹੈ, ਉਸ ਭੋਲੀ ਕੁੜੀ ਦਾ ਕੀ ਕਸੂਰ। ਉਸ ਦੀ ਥਾਂ ਪ੍ਰੀਤਮ ਹੋ ਸਕਦੀ ਸੀ, ਨੈਣੋ ਹੋ ਸਕਦੀ ਸੀ। ਮੈਂ ਕੀਹਨੂੰ ਰੋਕਦੀ। ਮੈਨੂੰ ਚਾਹੀਦਾ ਸੀ, ਮੈਂ ਚਰਨ ਨੂੰ ਹੀ ਰੋਕ ਦੇਂਦੀ। ਸਾਰੀ ਉਮਰ ਲਈ ਕੰਵਾਰਾ! ਨਹੀਂ, ਅਜਿਹਾ ਖ਼ਿਆਲ ਮੇਰੇ ਦਿਮਾਗ਼ ਵਿਚ ਨਹੀਂ ਆਉਣਾ ਚਾਹੀਦਾ।'

ਇੱਕ ਸ਼ਾਮ ਦੋਵੇਂ ਸਹੇਲੀਆਂ ਨਿੱਤ ਵਾਂਗ ਬਾਹਰ ਜਾ ਰਹੀਆਂ ਸਨ ਕਿ ਸਾਹਮਣਿਓਂ ਇੱਕ ਜੰਨ ਆਉਂਦੀ ਦਿੱਸੀ।

"ਅਨੀ ਅਮਰੋ ਦੀ ਜੰਨ!" ਪ੍ਰੀਤਮ ਨੇ ਖ਼ੁਸ਼ੀ ਦੇ ਜੋਸ਼ ਵਿਚ ਰਾਜ ਦੇ ਚੂੰਡੀ ਵੱਢ ਖਾਧੀ।



ਰਾਜ ਦੀ ਹੈਰਾਨੀ ਗੁੰਮ-ਸੁੰਮ ਸੀ। ਉਸ ਤੋਂ ਕਦਮ ਪੁੱਟੇ ਨਹੀਂ ਜਾਂਦੇ ਸੀ, ਪਰ ਉਹ ਥੋੜ੍ਹਾ ਸੰਭਲਣ ਲਈ ਮਜਬੂਰ ਹੋ ਗਈ। ਅੱਗੇ-ਅੱਗੇ ਪਿੰਡ ਦੀ ਪੰਚਾਇਤ ਦੇ ਦਸ-ਬਾਰਾਂ ਆਦਮੀ ਸਨ ਅਤੇ ਪਿੱਛੇ ਚੌਦਾਂ-ਪੰਦਰਾਂ ਜਾਨੀ ਧਰਮਸ਼ਾਲਾ ਨੂੰ ਆ ਰਹੇ ਸਨ। ਦੋਵੇਂ ਸਹੇਲੀਆਂ ਕੰਧ ਨਾਲ ਇੱਕ ਪਾਸੇ ਹੋ ਗਈਆਂ। ਰਾਜ ਬੁਰੀ ਤਰ੍ਹਾਂ ਮਹਿਸੂਸ ਕਰ ਰਹੀ ਸੀ।

'ਹਾਇ ਰੱਬਾ! ਜੇ ਮੈਨੂੰ ਪਤਾ ਹੁੰਦਾ, ਕਦੇ ਨਾ ਆਉਂਦੀ, ਫਿਰ ਇਸ ਮੌਕੇ 'ਤੇ? ਪਰ ਹੁਣ ਕਿੱਥੇ ਲੁਕਾਂ? ਚਰਨ ਮਨ ਵਿਚ ਕੀ ਆਖੇਗਾ? ਮੈਂ ਜਾਣ ਕੇ ਆਈ ਆਂ? ਮੈਨੂੰ ਤਾਂ ਪਤਾ ਵੀ ਨਹੀਂ ਸੀ। ਭਰਪੂਰ ਮੈਨੂੰ ਕਿਵੇਂ ਘੂਰ-ਘੂਰ ਵੇਖ ਰਿਹਾ ਏ।' ਉਸ ਆਪਣੀ ਨੀਵੀਂ ਵਿਚੋਂ ਪਲ ਕੁ ਝਮਕਿਆ। ਉਹ ਇਉਂ ਪ੍ਰਤੀਤ ਕਰ ਰਹੀ ਸੀ, ਜਿਵੇਂ ਸਾਰੇ ਪਿੰਡ ਦੀਆਂ ਅੱਖਾਂ ਉਸ 'ਤੇ ਹੀ ਸੇਲਿਆਂ ਵਾਂਗ ਗੱਡੀਆਂ ਹੋਈਆਂ ਹਨ। ਉਹ ਕਿਸੇ ਪਤਾਲ ਵਿਚ ਨਿੱਘਰਦੀ ਜਾ ਰਹੀ ਸੀ। ਪ੍ਰੀਤਮ ਨੇ ਉਸ ਨੂੰ ਬੇਮਲੂਮ ਕੂਹਣੀ ਮਾਰ ਕੇ ਛੇੜਿਆ। ਉਸ ਦਾ ਮਤਲਬ ਸੀ ਬਰਾਬਰ ਲੰਘਦੇ ਚਰਨ ਨੂੰ ਦੇਖ ਲਵੇ। ਜਿਉਂ ਹੀ ਰਾਜ ਨੇ ਅੱਖਾਂ ਪੁੱਟ ਕੇ ਚਰਨ ਨੂੰ ਲਾੜਾ ਸਜਿਆ ਵੇਖਿਆ, ਉਹ ਧੱਕਾ ਖਾ ਕੇ ਰਹਿ ਗਈ। ਉਸ ਦਾ ਤੇਜ਼-ਤੇਜ਼ ਧੜਕਦਾ ਦਿਲ ਘਟਣਾ ਸ਼ੁਰੂ ਹੋ ਗਿਆ। ਉਹ ਮਸਾਂ ਆਪਣਾ-ਆਪ ਸਾਂਭ ਰਹੀ ਸੀ। ਉਸ ਇੱਕ ਹੱਥ ਨਾਲ ਕੰਧ ਦਾ ਆਸਰਾ ਲਿਆ ਹੋਇਆ ਸੀ ਅਤੇ ਦੂਜੇ ਨਾਲ ਆਪਣੇ ਬੇਹਾਲ ਦਿਲ ਨੂੰ ਨੱਪਿਆ ਹੋਇਆ ਸੀ।

ਚਰਨ ਨੇ ਜਿਉਂ ਹੀ ਰਾਜ ਨੂੰ ਦੇਖਿਆ ਫ਼ਿਕਰ ਵਿਚ ਪਾਈਏ ਕੁ ਦਾ ਹੋ ਗਿਆ, 'ਕਿਤੇ ਰਾਜ ਬੇਹੋਸ਼ ਨਾ ਹੋ ਜਾਵੇ।' ਉਸ ਦੀ ਸਧਾਰਨ ਚਾਲ ਇੱਕ ਤਰ੍ਹਾਂ ਰੁਕ ਹੀ ਗਈ। ਉਸ ਦੇ ਪਿਛਲਾ ਆਦਮੀ ਉਸ ਵਿਚ ਧੱਕੇ ਵਾਂਗ ਆ ਵੱਜਾ। ਉਸ ਥੋੜ੍ਹੇ ਹੋਣੇ ਨੇ ਅਗਾਂਹ ਵਧਦਿਆਂ ਭੌਂ ਕੇ ਤੱਕਿਆ, ਰਾਜ ਉਸੇ ਤਰ੍ਹਾਂ ਦਰਦ ਰਵਾਣੀ ਖਲੋਤੀ ਸੀ। 'ਇਹ ਹੁਣ ਵੀ ਡਿੱਗੀ, ਹੁਣ ਵੀ ਡਿੱਗੀ। ਉਹ ਭੱਜ ਕੇ ਜਾ ਚੁੱਕੇਗਾ?' ਚਰਨ ਨੇ ਉਸ ਨੂੰ ਮੁੜ ਤੱਕਣਾ ਚਾਹਿਆ, 'ਲੋਕ ਕੀ ਆਖਣਗੇ?' ਪਰ ਉਹ ਦੇਖਣੋਂ ਨਾ ਰਹਿ ਸਕਿਆ। ਰਾਜ ਆਪਣੀ ਸਹੇਲੀ ਦੇ ਮੋਢੇ 'ਤੇ ਹੱਥ ਧਰੀ ਬਿਮਾਰਾਂ ਵਾਂਗ ਪੈਰ ਪੁੱਟ ਰਹੀ ਸੀ। ਚਰਨ ਦੇ ਦਿਲ ਨੂੰ ਸ਼ਾਂਤੀ ਆ ਗਈ। ਭਰਪੂਰ ਨੇ ਚਰਨ ਨੂੰ ਇਸ ਸਮੇਂ ਵਿਚ ਚੋਰ ਅੱਖਾਂ ਨਾਲ ਦੋ ਵਾਰ ਤਾੜਿਆ, ਪਰ ਸਭ ਕੁਝ ਠੀਕ ਹੋ ਚੁੱਕਾ ਸੀ।

ਜੰਨ ਲੰਘਣ ਵੇਲੇ, ਖ਼ਾਸਕਰ ਚਰਨ ਨੂੰ ਦੇਖਣ ਵੇਲੇ ਰਾਜ ਦੀ ਹਾਲਤ ਵੱਸੋਂ ਬਾਹਰ ਹੋ ਗਈ ਸੀ। ਉਸ ਨੂੰ ਦਿਲ ਘਟਣ ਨਾਲ ਲਰਜ਼ਾ ਆਇਆ। ਉਸ ਪੂਰੇ ਜ਼ੋਰ ਨਾਲ ਅੱਖਾਂ ਮੀਟ ਕੇ ਜ਼ਬਤ ਕੀਤਾ, 'ਕਿਤੇ ਗਸ਼ੀ ਨਾ ਪੈ ਜਾਵੇ।' ਜਦੋਂ ਜੰਨ ਲੰਘ ਗਈ ਅਤੇ ਪ੍ਰੀਤਮ ਨਾਲ ਦੋ ਕਦਮਾਂ ਤੁਰੀ, ਉਸ ਨੂੰ ਜਾਪਿਆ ਉਹ ਲੜ-ਖੜਾ ਰਹੀ ਸੀ, ਏਨ੍ਹਾਂ ਦੋ ਮਿੰਟਾਂ ਵਿਚ ਭੈ ਕਾਰਨ ਉਸ ਦਾ ਸਾਹ ਰੁਕਿਆ ਰਿਹਾ। 'ਜੇ ਮੈਂ ਗਸ਼ ਖਾ ਕੇ ਏਥੇ ਡਿੱਗ ਪਈ, ਲੋਕ ਕੀ ਆਖਣਗੇ।' ਬਲਾ ਭਾਵੇਂ ਟਲ ਗਈ, ਪਰ ਉਸ ਦੇ ਦਿਲ ਦੀ ਧੜਕਣ ਰਾਸ ਨਾ ਆਈ।

"ਤੂੰ ਕਿੱਥੇ ਲਿਆ ਫਸਾਇਆ ਸੀ ਅੰਨ੍ਹੀਏ!"

"ਇਸ ਤੋਂ ਚੰਗੀ ਟੱਕਰ ਹੋਰ ਕੀ ਹੋ ਸਕਦੀ ਸੀ। ਹੁਣ ਤਿੰਨੇ ਦਿਨ ਉਸ ਦੀ ਨਜ਼ਰ ਵਿਚ ਚੜ੍ਹੀਆਂ ਰਹਾਂਗੀਆਂ।" ਪ੍ਰੀਤਮ ਦੇ ਦਿਲ ਛੇੜ-ਛਾੜ ਕੁਰਕਤਾਰੀਆਂ ਲੈ ਰਹੀ ਸੀ।

"ਤੈਨੂੰ ਲੋਕਾਂ ਦਾ ਨਹੀਂ ਸੀ ਡਰ?"

"ਇਨ੍ਹਾਂ ਲੋਕਾਂ ਕਿਸੇ ਪਾਸੇ ਨਹੀਂ ਮਰਨਾ, ਐਨ ਵਿਚਾਲੇ ਅੜਿੱਕਾ ਲਾਉਣਾ ਏ। ਜਿਉਣਾ ਏ ਤਾਂ ਲੋਕਾਂ ਦਾ ਪਰਵਾਹ ਨਾ ਕਰ।" ਪ੍ਰੀਤਮ ਰਾਜ ਨੂੰ ਗੁਠਾ ਵਿਖਾ ਰਹੀ ਸੀ ਜਿਵੇਂ ਉਸ ਨੂੰ ਕਿਸੇ ਦੀ ਕੱਖ ਪਰਵਾਹ ਨਹੀਂ ਸੀ। "ਹੱਛਾ! ਸਵੇਰੇ ਅਨੰਦ ਵੇਖਣੇ ਐ?"

"ਨਾ ਬਾਬਾ, ਤੂੰ ਮਿਹਰ ਈ ਕਰ।"

"ਕੁੜੀਆਂ ਦਾ ਮੇਲਾ ਲੱਗੂ ਤੇ ਤਮਾਸ਼ਾ ਵੇਖਣ ਵਾਲਾ ਹੋਣਾ ਏ।"

"ਤਮਾਸ਼ਾ!" ਰਾਜ ਅੰਦਰਲੀ ਪੀੜ ਵਿਚੋਂ ਮੁਸਕਾਈ, "ਨਾ ਭੈਣ, ਮੇਰੇ ਕੋਲੋਂ ਨਹੀਂ ਉਠਿਆ ਜਾਂਦਾ ਸਵਖਤੇ।"

"ਮੈਂ ਨੈਣ ਭੇਜ ਦਿਆਂਗੀ।"

"ਨਹੀਂ, ਨਹੀਂ, ਮੈਂ ਨਹੀਂ ਵੇਖਣੇ। ਤੂੰ ਘਰ ਆ ਕੇ ਦੱਸ ਦੇਵੀਂ, ਕਿਵੇਂ ਹੋਈ।"

"ਕਿਉਂ ਮੈਂ ਤੇਰੀ ਨੌਕਰ ਆਂ?"

"ਤੈਨੂੰ ਵੀਰ ਦੀ ਸੌਂਹ ਲੱਗੇ, ਜੇ ਨਾ ਆਵੇਂ।"

ਰਾਜ ਨੇ ਦਿਲ ਵਿਚ ਕਿਹਾ, "ਪ੍ਰੀਤਮ, ਤੈਨੂੰ ਕੀ ਪਤਾ ਏ, ਮੈਂ ਕਿਉਂ ਨਹੀਂ ਆ ਸਕਦੀ। ਤੂੰ ਵੇਖਣਾ ਆਖਦੀ ਏਂ ਮੇਰੇ ਕੋਲੋਂ ਸੁਣ ਕੇ ਵੀ ਨਹੀਂ ਸਹਾਰਿਆ ਜਾਂਦਾ।" ਉਹ ਪ੍ਰੀਤਮ ਤੋਂ ਖਹਿੜਾ ਛੁਡਾ ਕੇ ਘਰ ਆ ਗਈ।

ਜਦੋਂ ਸਮਾਜ ਪਿਆਰ ਦੇ ਲਹੂ ਨਾਲ ਮਨ ਮਰਜ਼ੀ ਦੇ ਸ਼ੇਰਿਆਂ ਖਪੇਰਿਆਂ ਦੀਆਂ ਤਸਵੀਰਾਂ ਵਾਹ ਰਿਹਾ ਹੋਵੇ, ਓਦੋਂ ਜ਼ਿੰਦਗੀ ਦਾ ਚੈਨ ਅਸੰਭਵ। ਰਾਜ ਦਾ ਦਿਲ ਘਟਦਾ ਗਿਆ, ਧੜਕਣ ਉਸ ਨੂੰ ਪਿਆਰਦੀ ਰਹੀ। ਉਹ ਰੋਂਦੀ ਰਹੀ, ਹੰਝੂ ਉਸ ਨੂੰ ਵਰਾਂਦੇ ਰਹੇ।

## ੫

ਅਸਮਾਨ ਵਿਚ ਬੇਸ਼ੁਮਾਰ ਤਾਰੇ ਚਮਕ ਰਹੇ ਸਨ। ਰਾਜ ਜਦੋਂ ਵੀ ਬਾਰੀ ਵਿਚ ਦੀ ਸਿਰ ਚੁੱਕ ਕੇ ਵੇਖਦੀ, ਕੋਈ ਤਾਰਾ ਟੁੱਟਦਾ ਤੇ ਕੋਈ ਲੀਕ ਖਿੱਚ ਕੇ ਫ਼ਿਜ਼ਾ ਵਿਚ ਗੁੰਮ ਹੋ ਜਾਂਦਾ। ਅੱਜ ਉਸ ਨੂੰ ਨੀਂਦ ਨਹੀਂ ਆ ਰਹੀ ਸੀ। ਜ਼ਿੰਦਗੀ ਦੇ ਅਨੁਭਵ ਵਿਚ ਕੋਈ ਪਿਆਰ ਦੀ ਸਰਗਮ ਛਿੜਦੀ ਤੇ ਦੂਜੇ ਪਲ 'ਤੁਣ-ਤੁਣਾਕ' ਸਾਜ਼ ਦੀਆਂ ਤਾਰਾਂ ਟੁੱਟ ਜਾਂਦੀਆਂ, ਸਰਗਮ ਦਾ ਗਲ ਘੁੱਟਿਆ ਜਾਂਦਾ। ਸ਼ੌਲ ਦੀ ਬੁੱਕਲ ਮਾਰੇ, ਬੇਚੈਨ ਰਾਜ ਕਦੇ ਵਾਰ ਵਿਹੜੇ ਵਿਚ ਨਿਕਲੀ ਕਮਰੇ ਦੀ ਰੋਸ਼ਨੀ, ਬਾਹਰਲਾ ਅੰਨ੍ਹੇਰਾ, ਤਾਰਿਆਂ ਦੀ ਲੋ, ਗੱਲ ਕੀ ਹਰ ਚੀਜ਼ ਸਾੜ ਪੈਦਾ ਕਰ ਰਹੀ ਸੀ। ਉਹ ਆਪਣੇ-ਆਪ ਨੂੰ ਦੋਹੀਂ ਹੱਥੀਂ ਲੁਟਾ ਦੇਣ, ਰੁਲਾ ਦੇਣ ਲਈ ਤਤਪਰ ਸੀ। ਰੂਹ ਨੂੰ ਮਾਰ ਕੇ ਜਿਉਂਦਿਆਂ ਨਹੀਂ ਰਿਹਾ ਜਾ ਸਕਦਾ, ਭਟਕਿਆ ਜਾ ਸਕਦਾ ਹੈ।

ਟਾਈਮ ਪੀਸ ਗਿਆਰਾਂ ਵਜਾ ਰਿਹਾ ਸੀ। ਸ਼ੌਲ ਦੀ ਬੁੱਕਲ ਵਿਚ ਰਾਜ ਦਾ ਧੜਕਣਾ ਤੇ ਕੰਬਣਾ ਜਾਰੀ ਸੀ। ਲੈਂਪ ਦੀ ਚਿਮਨੀ ਦੁਆਲੇ ਪਤੰਗੇ ਪ੍ਰਕਰਮਾ ਪਾਈ। ਕਿਰਲੀ ਵੀ ਨੇੜੇ ਹੀ ਤਾੜ ਵਿਚ ਪੂਛ ਹਿਲਾ ਰਹੀ ਸੀ। ਰਾਜ ਦੇ ਖ਼ਿਆਲਾਂ ਵਿਚ ਕੋਈ ਚੱਲ-ਚਿੱਤਰ ਰਿਹਾ ਸੀ, ਪਰ ਉਹ ਨਾਲ-ਨਾਲ ਪਤੰਗੇ ਦਾ ਤਮਾਸ਼ਾ ਵੀ ਦੇਖ ਰਹੀ ਸੀ। ਤਾਰੀ ਮਾਰਦਾ ਪਤੰਗਾ ਇੱਕ ਵਾਰ ਲੈਂਪ ਦੀ ਲੋ ਨੂੰ ਚੀਰ ਗਿਆ। ਤੇ ਦੂਜੇ ਪਲ ਮੇਜ਼ 'ਤੇ ਆ ਡਿੱਗਾ।



ਕਿਰਲੀ ਨੇ ਪੂਰੀ ਸ਼ੂਟ ਮਾਰੀ, ਪਰ ਪਤੰਗਾ ਦਰਦ ਸਾੜ ਵਿਚ ਏਨੀ ਬੁਰੀ ਤਰ੍ਹਾਂ ਤੜਪਿਆ ਕਿ ਕਿਰਲੀ ਦੇ ਮੂੰਹ ਪੈਣ ਤੋਂ ਅੱਗੇ ਹੀ ਮੇਜ਼ ਤੋਂ ਥੱਲੇ ਜਾ ਡਿੱਗਾ। ਕਿਰਲੀ ਦੀਆਂ ਬਾਛਾਂ ਖੁੱਲ੍ਹੀਆਂ ਹੀ ਰਹਿ ਗਈਆਂ।

ਬਾਰੀ ਦੀ ਟੀਨ ਦਾ ਛੱਜਾ ਇੱਕ ਵਾਰ ਹੀ 'ਟਿਣ' ਦੀ ਅਵਾਜ਼ ਵਿਚ ਬੋਲਿਆ। 'ਕੋਈ ਬਾਹਰ ਖੜ੍ਹਾ ਹੈ ਸ਼ਾਇਦ ਮੇਰਾ ਚਰਨ। ਉਹਦੇ ਬਿਨਾਂ ਟੀਨ 'ਤੇ ਇਸ ਤਰ੍ਹਾਂ ਕੋਈ ਰੋੜਾ ਨਹੀਂ ਸੁੱਟ ਸਕਦਾ। ਉਸ ਉੱਠ ਕੇ ਲੈਂਪ ਮੇਜ਼ ਦੇ ਇੱਕ ਖੂੰਜੇ ਕਰ ਦਿੱਤਾ। ਹੁਣ ਚਾਨਣ ਬਾਹਰ ਨਹੀਂ ਜਾ ਸਕਦਾ ਸੀ। ਬਾਰੀ ਖੋਲ੍ਹੀ, ਬਾਹਰ ਅੰਨ੍ਹੇਰਾ ਸੀ। ਬਹੁਤ ਦੂਰ ਬਿਜਲੀ ਚਮਕ ਰਹੀ ਸੀ। ਸ਼ਾਇਦ ਕੰਡਿਆਂ ਭਰੀਆਂ ਕਿੱਕਰਾਂ ਬੇਰੀਆਂ ਵਿਚੋਂ ਚੰਨ ਉੱਚਾ ਉੱਠਣ ਲਈ ਹੱਥ-ਪੈਰ ਮਾਰ ਰਿਹਾ ਸੀ। ਉਹ ਬਾਰੀ ਭੇੜਨ ਹੀ ਲੱਗੀ ਸੀ ਕਿ ਚਰਨ ਕੰਧ ਦੇ ਲਾਗੇ ਆ ਗਿਆ।

"ਚਰਨ!" ਰਾਜ ਨੇ ਇਕਦਮ ਹੱਥ ਬਾਹਰ ਕੱਢ ਲਏ।

"ਰਾਜ! ਮੈਨੂੰ ਮਾਫ਼ ਕਰੀਂ, ਮੈਂ ਆਉਣਾ ਨਹੀਂ ਸੀ ਚਾਹੁੰਦਾ, ਪਰ ਤੇਰਾ ਪਿਆਰ ਖਿੱਚ ਲਿਆਇਆ।" ਚਰਨ ਉਸ ਵੇਲੇ ਆਤਰ ਸੀ, ਇੱਕ ਦੋਸ਼ੀ ਤੇ ਸਭ ਤੋਂ ਬਹੁਤਾ ਪ੍ਰੇਮੀ।

"ਇੱਕ ਮਿੰਟ ਠਹਿਰੋ, ਮੈਂ ਬਾਹਰ ਆਉਂਦੀ ਆਂ।" ਰਾਜ ਨੇ ਹੱਥ ਫਿਰ ਪਿਛਾਂਹ ਖਿੱਚ ਲਏ।

"ਨਹੀਂ ਰਾਜ! ਏਨਾ ਸਮਾਂ ਨਹੀਂ, ਨਹੀਂ।"

"ਕਿਉਂ?"

"ਹਾਂ ਆਂ"

"ਹੱਛਾ!" ਰਾਜ ਉਸ ਦੀ ਰਜ਼ਾ ਵਿਚ ਢਿੱਲੀ ਪੈ ਗਈ। "ਮੈਂ ਬਾਰ ਦੀ ਚਿਟਕਣੀ ਤਾਂ ਮਾਰ ਦੇਵਾਂ।" ਉਸ ਪਿਛਾਂਹ ਭੌਂ ਕੇ ਦਰਵਾਜ਼ੇ ਨੂੰ ਕੁੰਡੀ ਚਾੜ੍ਹ ਦਿੱਤੀ ਅਤੇ ਲੈਂਪ ਨੂੰ ਵੀ ਫੂਕ ਮਾਰ ਦਿੱਤੀ। ਉਸ ਬਾਰੀ ਅੱਗੇ ਆਉਂਦਿਆਂ ਲਿਲਕਣੀ ਵਿਚ ਆਖਿਆ, "ਚੰਨੇ! ਮੈਂ ਬਾਹਰ ਆਉਂਦੀ ਆਂ।"

"ਨਹੀਂ ਰਾਜੀ! ਮੈਂ ਤੈਨੂੰ ਏਥੋਂ ਈ ਮਿਲ ਕੇ ਮੁੜ ਜਾਣਾ ਏ।"

"ਨਹੀਂ, ਚੰਨੇ ਮੈਂ ਤੇਰੇ ਪਿਆਰ ਵਿਚ ਸੜ ਰਹੀ ਆਂ।"

"ਇਉਂ ਨਾ ਆਖ ਰਾਜੀ! ਮੈਂ ਤੇਰੇ ਕੋਲੋਂ ਤਾਕਤ ਲੈਣ ਆਇਆ ਆਂ ਤੇ ਤੈਨੂੰ ਹੌਸਲਾ ਦੇਣ।" ਚਰਨ ਨੇ ਉਸ ਦੇ ਹੱਥਾਂ ਨੂੰ ਆਪਣੇ ਹੱਥਾਂ ਵਿਚ ਘੁੱਟਿਆ ਹੋਇਆ ਸੀ। "ਤੈਨੂੰ ਠੀਕ ਬੁਖ਼ਾਰ ਐ।"

"ਇਹ ਹੋਰ ਤੇਜ਼ ਹੋ ਜਾਵੇ।"

ਚਰਨ ਨੇ ਆਪਣਾ ਹੱਥ ਅੰਦਰ ਕਰਕੇ ਉਸ ਦੇ ਪੋਲੀ ਜਿਹੀ ਚੱਪਤ ਮਾਰ ਦਿੱਤੀ। ਚਰਨ ਨੇ ਉਸ ਦਾ ਹੱਥ ਗੱਲ੍ਹ 'ਤੇ ਹੀ ਘੁੱਟ ਲਿਆ।

"ਤੂੰ ਚਰਨ ਮੈਨੂੰ ਰੱਜ ਕੇ ਕੁੱਟ ਵੀ ਨਾ ਲਿਆ।"

"ਬਹੁਤ ਜੀਅ ਕਰਦਾ ਏ ਕੁੱਟ ਖਾਣ ਨੂੰ?"

"ਤੇਰੇ ਹੱਥੋਂ ਤਾਂ ਜ਼ਾਲਮਾਂ ਮਰਨ ਨੂੰ ਤਰਸ ਰਹੀ ਆਂ।"

"ਸਾਨੂੰ ਮਾਰਨ ਲਈ ਸਮਾਜ ਬਥੇਰੇ ਹਥਿਆਰ ਵਰਤ ਰਿਹਾ ਐ, ਪਰ ਮੈਂ ਆਪਣੀ ਰਾਜੀ ਨੂੰ ਜਿਉਂਦੀ, ਸਦਾ ਜਿਊਂਦੀ ਰੱਖਾਂਗਾ। ਤੇਰੇ ਤੱਕ ਅਪੜਨ ਲਈ ਲਹੂ ਦੀ ਆਖ਼ਰੀ ਬੂੰਦ ਤੱਕ ਵਹਾ ਦਿਆਂਗਾ, ਲੋਕ-ਇਨਕਲਾਬ ਹੀ ਇਸ ਕਰੂੰਬਲੀਏ ਸੱਪ ਦਾ ਸਿਰ ਫੇਹ ਸਕਦਾ ਏ। ਬਹਾਦਰਾਂ ਦੀ ਤਰ੍ਹਾਂ ਲੜੋ; ਅਜਾਈਂ ਸੀਖਾਂ ਨਾਲ ਸਿਰ ਫੋੜਨ ਦਾ ਕੋਈ ਫ਼ਾਇਦਾ ਨਹੀਂ। ਤੂੰ ਤਕੜੀ ਹੋ ਚੰਨੋ!" ਚਰਨ ਰਾਜ ਦੇ ਮੋਢੇ ਛੰਡ ਰਿਹਾ ਸੀ।

"ਤੇਰੇ ਬੋਲ ਮੇਰੇ 'ਚ ਜਾਨ ਬਣ ਕੇ ਧੜਕਦੇ ਐ; ਨਹੀਂ ਮੇਰਾ ਢਾਂਚਾ ਤਾਂ ਚੰਨਿਆ ਗਿਰੂੰ-ਗਿਰੂੰ ਕਰਦਾ ਏ।"

ਦੂਰੋਂ ਕਿਸੇ ਰੇਲੀ ਜਿਹੀ ਦੋਹਰੀ ਸੀਟੀ ਮਾਰੀ।

"ਰਾਜ, ਮੈਨੂੰ ਭਰਪੂਰ ਉਡੀਕ ਰਿਹਾ ਏ, ਉਹ ਕਿੱਕਰ ਹੇਠਾਂ, ਮੈਨੂੰ ਜਾਣ ਦੇ!" ਚਰਨ ਨੇ ਬੇਨਤੀ ਰੂਪ ਵਿਚ ਆਖਿਆ।

"ਐਡੀ ਛੇਤੀ, ਚਰਨ ਤੂੰ ਆਇਆ ਕੀ ਲੈਣ ਸੀ?" ਰਾਜ ਰੋਣ ਹਾਕੀ ਹੋ ਗਈ।

"ਮੈਂ ਆਪਣੀ ਰਾਜੀ ਨੂੰ ਜ਼ਿੰਦਗੀ ਵਿਚ ਵਿਸ਼ਵਾਸ ਦੇਣ ਆਇਆ ਸੀ।"

"ਮੇਰੀ ਜ਼ਿੰਦਗੀ ਦਾ ਕੋਈ ਸੁਪਨਾ ਨਹੀਂ ਰਿਹਾ, ਮੇਰੀ ਤਾਂ ਨੀਂਦ ਵੀ ਜਾਂਦੀ ਰਹੀ।" ਰਾਜ ਨੇ ਸੀਖਾਂ ਨਾਲ ਸਿਰ ਮਾਰਿਆ।

"ਰਾਜੀ!"

"ਚੰਨੋ! ਤੂੰ ਮੈਨੂੰ ਮਾਰ ਤਾਂ!"

"ਬਸ, ਰਾਜੀ! ਤੇਰੇ ਹੰਝੂ ਪੀਣ ਲਈ ਮੈਂ ਜ਼ਿੰਦਾ ਹਾਂ, ਤੇਰੇ ਦੁੱਖਾਂ ਦਾ ਭਾਗੀ!" ਚਰਨ ਦਾ ਆਪਣੀ ਜ਼ਬਾਨ 'ਤੇ ਪੂਰਾ ਕਾਬੂ ਪਾਇਆ ਹੋਇਆ ਸੀ, ਪਰ ਉਸ ਦੀਆਂ ਲੱਤਾਂ ਕੰਬੀ ਜਾ ਰਹੀਆਂ ਸਨ।

"ਹੱਛਾ ਰਾਜੀ, ਪਿਆਰ!"

"ਤੂੰ ਦੀਹਦਾ ਰਹੇ!"

ਚਰਨ ਚਲਿਆ ਗਿਆ, ਰਾਜ ਉਸ ਨੂੰ ਜਾਂਦੇ ਨੂੰ ਵੇਖਦੀ ਰਹੀ ਤੇ ਆਪਣੇ ਦਿਲ ਨੂੰ ਦੋਹਾਂ ਹੱਥਾਂ ਦੀ ਕੰਘੀ ਨਾਲ ਦਬਾਂਦੀ ਰਹੀ। ਚੰਨ ਉੱਚਾ ਚੜ੍ਹ ਆਇਆ। ਪਰ ਰਾਜ ਦੀਆਂ ਖੁੱਲ੍ਹੀਆਂ ਅੱਖਾਂ ਉਸ ਨੂੰ ਨਹੀਂ ਵੇਖਿਆ। ਉਸ ਦੀਆਂ ਤੱਕਾਂ ਬਹੁਤ ਦੂਰ ਕੁਝ ਡੁੱਬਦਾ-ਚੜ੍ਹਦਾ ਵੇਖ ਰਹੀਆਂ ਸਨ।

ਰਾਤਾਂ ਰੋਣ ਨਾ ਭਰ ਕੇ, ਕਤਲ ਹੋ ਜਾਣ ਨਾ ਰਿਸ਼ਮਾਂ,
ਮੈਂ ਜਜ਼ਬੇ ਰੋਕ ਕੇ ਆਪਣੇ, ਸਿਦਕ ਦੀ ਵਾਰ ਤੋਰੀ ਹੈ।



## ਲਹਿਰਾਂ

### ੧

ਮੈਂ ਤੈਨੂੰ ਢਾਰਸ ਦੇਂਦਾ ਹਾਂ, ਪਰ ਖ਼ੁਦ ਢਾਰਸ ਨੂੰ ਤਰਸ ਰਿਹਾ।
ਡੁੱਲ੍ਹਦੇ ਹੰਝੂ ਨੈਣਾਂ 'ਚੋਂ ਗ਼ਮ ਤੇਰਾ ਵੀ ਹੈ ਕੁਝ ਮੇਰਾ ਵੀ ਹੈ।

ਅਮਰੋ ਭਾਵੇਂ ਕਿੰਨੀ ਭੋਲੀ ਸੀ, ਪਰ ਇਹ ਕਿਸ ਤਰ੍ਹਾਂ ਹੋ ਸਕਦਾ ਸੀ, ਕੁੜੀਆਂ ਦੇ ਦੁਹਾਈ ਪਾਣ 'ਤੇ ਉਸ ਦੀ ਗੂੜ੍ਹੀ ਨੀਂਦ ਸੁੱਤੇ ਜਜ਼ਬਾਤ ਨੂੰ ਹਵਾ ਨਾ ਲੱਗਦੀ। ਉਹ ਅੰਦਰੇ-ਅੰਦਰ ਪ੍ਰਸੰਨ ਚਿੱਤ ਸੋਚਦੀ ਰਹਿੰਦੀ, 'ਚਰਨ ਠੀਕ ਹੀ ਕੁੜੀਆਂ ਦੇ ਆਖਣ ਵਾਂਗ ਸੋਨੇ ਦੀ ਟੂਮ ਹੈ।' ਪਰ ਬੜੀ ਛੇਤੀ ਉਹ ਉਦਾਸ ਪੈ ਜਾਂਦੀ, ਉਦਾਸੀਆਂ ਦੀ ਪੱਤਝੜ ਉਸ ਤੋਂ ਕਦੇ ਗਈ ਨਹੀਂ ਸੀ। ਕੁਦਰਤੀ ਸਾਹੁਰਿਆਂ ਨੂੰ ਕੁੜੀਆਂ ਪੇਕਿਆਂ ਨਾਲੋਂ ਵਧੇਰੇ ਦੁਖਦਾਈ ਸਮਝਦੀਆਂ ਹਨ। ਉਹ ਕੁੜੀ ਜ਼ਿੰਦਗੀ ਦੇ ਕਿਸੇ ਹੋਰ ਪਹਿਲੂ 'ਤੇ ਸੋਚ ਵੀ ਕੀ ਸਕਦੀ ਹੈ; ਜਿਸ ਨੂੰ ਸਾਰੀ ਉਮਰ ਗੁਲਾਮੀ ਦੇ ਭਾਰ ਨੇ ਦਬਾਈ ਰੱਖਿਆ ਹੋਵੇ। ਸਿਰ 'ਤੇ ਗੋਹੇ ਦਾ ਟੋਕਰਾ, ਝਿੜਕਾਂ ਤੇ ਗਾਲ੍ਹਾਂ ਦੇ ਵਾਤਾਵਰਣ ਵਿਚ ਅਮਰੋ ਦਾ ਜ਼ਹਿਨ ਵਿਕਾਸ ਦੇ ਧਾਰੇ ਵੱਲੋਂ ਰੁਕਿਆ ਪਿਆ ਸੀ। ਉਸ ਦੇ ਸਿਰ 'ਤੇ ਹੱਥ ਫੇਰ ਕੇ ਕਿਸੇ ਹਮਦਰਦੀ ਨਾਲ ਪਿਆਰ ਨਹੀਂ ਦਿੱਤਾ ਸੀ। ਕਦੇ ਕਿਸੇ ਉਸ ਦੇ ਕੰਮ ਦੀ ਪ੍ਰਸੰਸਾ ਨਹੀਂ ਕੀਤੀ ਅਤੇ ਨਾ ਭੰਨੀ-ਟੁੱਟੀ ਨੂੰ ਹੌਸਲਾ ਹੀ ਦਿੱਤਾ ਸੀ। ਆਪਣੇ ਪਿਤਾ ਦੀ ਸ਼ਹਾਦਤ ਪਿੱਛੋਂ ਤਾਂ ਉਹ ਬਹੁਤ ਹੀ ਗੁੰਮ-ਸੁੰਮ ਰਹਿਣ ਲੱਗ ਪਈ ਸੀ; ਕਿਉਂਕਿ ਪਿਤਾ ਦਾ ਕਦੇ-ਕਦਾਈਂ ਮਿਲਣਾ ਹੀ ਉਸ ਨੂੰ ਲੋਹੜੇ ਦਾ ਅਹਿਸਾਸ ਦੇ ਜਾਂਦਾ। ਉਹਦੀ ਆਪਣੀ ਸੌੜੀ ਦੁਨੀਆ ਵਿਚ ਇੱਕ ਪਿਤਾ ਹੀ ਸੀ, ਜਿਸ 'ਤੇ ਉਹ ਰੱਜ ਕੇ ਮਾਣ ਕਰ ਸਕਦੀ ਸੀ। ਸੰਤੋ ਨੇ ਉਸ ਦੀ ਭੈਣ ਹੁੰਦਿਆਂ ਵੀ ਮਾਂ ਦੇ ਅਸਰ ਦਾ ਸਦਕਾ ਉਸ ਨੂੰ ਈਰਖਾ ਹੀ ਕੀਤੀ ਅਤੇ ਧੌਂਸ ਦੇਂਦੀ ਰਹੀ ਸੀ। ਉਹ ਉਸ ਘਰ ਵਿਚ ਜ਼ਬਰਦਸਤੀ ਅਸੀਲ ਗਊ ਸੀ। ਆਮ ਤੌਰ 'ਤੇ ਅਜਿਹੀਆਂ ਕੁੜੀਆਂ ਦੇ ਜਜ਼ਬਾਤ ਅਤੇ ਮਨੋਭਾਵ ਦਿਲ ਵਿਚ ਰਿੱਝਦੇ, ਕਈ ਮਾਨਸਿਕ ਬਿਮਾਰੀਆਂ ਬਣ ਜਾਂਦੇ ਹਨ।

ਬਾਬਾ ਜੀ ਦੀ ਸ਼ਹਾਦਤ ਪਿੱਛੋਂ ਇੰਦਰ ਕੌਰ ਨੇ ਅਮਰੋ ਨਾਲ ਬੜੀ ਹਮਦਰਦੀ ਜਤਾਈ ਸੀ। ਏਡੇ ਵੱਡੇ ਸੰਸਾਰ ਵਿਚੋਂ ਹੁਣ ਉਹ ਆਪਣੀ ਨੇੜ ਦੇ ਘਰਾਂ ਵਿਚੋਂ ਲੱਗਦੀ ਮਾਸੀ ਨੂੰ ਹੀ ਆਪਣੀ ਕਹਿ ਸਕਦੀ ਸੀ। ਉਸ ਨੇ ਉਹ ਕੁਝ ਅਮਰੋ ਨੂੰ ਦੱਸਿਆ, ਜਿਹੜਾ ਇਕ ਮਾਂ ਸਹੁਰੀਂ ਤੁਰਦੀ ਧੀ ਨੂੰ ਸਮੱਤ ਵਿਚ ਦੇਂਦੀ ਹੈ। ਉਸ ਕਿਹਾ ਸੀ,

"ਚਰਨ ਬੜਾ ਬੀਬਾ ਮੁੰਡਾ ਏ। ਤੇਰੀ ਸੱਸ ਚੰਗੇ ਦਿਲ ਜੇਰੇ ਵਾਲੀ ਬੁੜ੍ਹੀ ਏ; ਲੱਗਦੀ

ਵਾਹ ਤੈਨੂੰ ਉੱਥੇ ਕੋਈ ਤਕਲੀਫ਼ ਨਹੀਂ ਹੋਵੇਗੀ। ਅਮਰੋ, ਤੂੰ ਜਾਣ ਤੇਰਾ ਨਰਕ ਛੁਟ ਗਿਆ। ਮਿੱਠਾ ਤੇ ਨੀਵਾਂ ਬੋਲਣਾ, ਸਦਾ ਪ੍ਰਸੰਨ ਚਿੱਤ ਰਹਿ ਕੇ ਕੰਮ ਕਰਨਾ, ਵੱਡਿਆਂ ਦਾ ਸਤਿਕਾਰ ਤੇ ਛੋਟਿਆਂ ਦਾ ਆਦਰ ਕਰਨਾ। ਇਸ ਤਰ੍ਹਾਂ ਘਰ ਦਾ ਹਰੇਕ ਜੀਅ ਬਿਨਾ ਮੁੱਲ ਖਰੀਦਿਆ ਜਾਵੇਗਾ।"

ਅਮਰੋ ਆਪਣੀ ਮਾਸੀ ਦੇ ਆਖਣ ਮੁਤਾਬਕ ਢਲ ਗਈ। ਉਸ ਪਹਿਲੀ ਵਾਰ ਹੀ ਸਹੁਰਿਆਂ ਨੂੰ ਆਪਣਾ ਘਰ ਸਮਝਿਆ। ਸੱਸ ਦੀਆਂ ਅਸੀਸਾਂ ਨੇ ਉਸ ਤੋਂ ਦੀ ਪਿਆਰ ਗੋਸ਼ਾਂ ਦੀ ਪੂਰਤੀ ਨਾਲ ਪਾਣੀ ਵਾਰਿਆ। ਉਸ ਦੀਆਂ ਦੋਹਾਂ ਨਣਦਾਂ ਨੇ ਉਸ ਨੂੰ ਹੱਥਾਂ 'ਤੇ ਚੁੱਕ ਲਿਆ। ਉਨ੍ਹਾਂ ਦੀ ਖੁਸ਼ੀ ਅਤੇ ਚੋਹਲਾਂ ਵਿਚ ਉਸ ਦਾ ਦਿਮਾਗ ਭੌਂ ਰਿਹਾ ਸੀ ਕਿ ਉਹ ਕੀ ਤੋਂ ਕੀ ਹੋ ਰਹੀ ਹੈ। ਸੱਚਮੁੱਚ ਉਸ ਦੇ ਪਰ ਨਿਕਲ ਰਹੇ ਸਨ। ਉਹ ਅੱਖਾਂ ਮੀਟ ਕੇ ਆਪਣੀ ਵਿਸ਼ਾਲ ਹੋ ਰਹੀ ਦੁਨੀਆ ਵਿਚ ਉੱਡ ਪੈਣਾ ਚਾਹੁੰਦੀ ਸੀ। ਜ਼ਿੰਦਗੀ ਉਸ ਨੂੰ ਟੁੰਬ-ਟੁੰਬ ਜਗਾ ਰਹੀ ਸੀ।

ਚਰਨ ਦੀ ਪੜ੍ਹਨ ਕੋਠੜੀ ਵਿਚ ਉਸ ਦੀ ਛੋਟੀ ਨਣਦ ਸੀਤੋ ਉਸ ਨਾਲ ਗੱਲਾਂ ਕਰ ਰਹੀ ਸੀ। ਪਹਿਲੋਂ ਤਾਂ ਅਮਰੋ ਸੰਗਦੀ ਬਹੁਤ ਘੱਟ ਬੋਲਦੀ ਸੀ, ਪਰ ਸੀਤੋ ਦੇ ਨਵੇਂਖਪਣ ਨੇ ਉਸ ਨੂੰ ਅਪਣੱਤ ਵਿਚ ਲੈ ਆਂਦਾ। ਲਾਲਟੈਣ ਦਾ ਚਾਨਣ ਉਨ੍ਹਾਂ ਦੇ ਹਾਸੇ ਵਿਚ ਗੋਰਾ ਹੋ ਰਿਹਾ ਸੀ। ਸੀਤੋ ਨੇ ਗੱਲਾਂ ਦਾ ਅੰਤ ਕਰਦਿਆਂ ਕਿਹਾ,

"ਲੈ ਭਾਬੀ, ਮੈਂ ਤਾਂ ਜਾਂਦੀ ਆਂ।"

"ਕਿੱਥੇ ?" ਅਮਰੋ ਨੇ ਉਸ ਦੀ ਕੁੜਤੀ ਦਾ ਲੜ ਫੜ ਕੇ ਖਿੱਚ ਲਿਆ।

"ਤੂੰ ਜਾਣ ਦੇ ਅਮਰੋ! ਮੈਨੂੰ ਤਾਂ ਚਾਹੇ, ਜੇ ਮੇਰੇ ਨਾਲ ਬੀਤੀਆਂ ਨਾ ਹੋਣ।" ਸੀਤੋ ਦੇ ਪਾਲ੍ਹ ਦੀ ਪਾਲ੍ਹ ਹੱਸਦੇ ਦੰਦ ਨਸ਼ਾਨੇ ਬੰਨ੍ਹ ਰਹੇ ਸਨ, ਜਿਨ੍ਹਾਂ ਨੂੰ ਭੋਲੀ ਅਮਰੋ ਉੱਕਾ ਨਹੀਂ ਸਮਝ ਰਹੀ ਸੀ। ਉਹ ਸਮਝਦੀ ਸੀ, ਨਾਲ ਦੇ ਮੰਜੇ 'ਤੇ ਸੀਤੋ ਕੋਲ ਪਵੇਗੀ।

"ਹਾੜੇ-ਹਾੜੇ ਬੀਬੀ!" ਅਮਰੋ ਨੇ ਉਸ ਨੂੰ ਖਿੱਚ ਕੇ ਆਪਣੇ ਮੰਜੇ 'ਤੇ ਬਹਾ ਲਿਆ ਅਤੇ ਮੁੜ ਜੱਫ਼ੀ ਵਿਚ ਲੈ ਕੇ ਪੈ ਗਈ। "ਬੀਬੀ, ਤੂੰ ਬੜੀ ਖੋਟੀ ਏਂ।"

"ਆਹੋ ਜੀ, ਏਵੇਂ ਕਹੀਦਾ ਏ।"

ਸੀਤੋ ਛੁਟਕਾਰੇ ਲਈ ਵੇਲਾ ਸੋਚਣ ਲੱਗ ਪਈ। ਅਮਰੋ ਤੋਂ ਜ਼ਬਰਦਸਤੀ ਜਾਣਾ ਮੁਸ਼ਕਲ ਸੀ। ਉਹ ਚੁੱਪਚਾਪ ਉਸ ਦੇ ਨਾਲ ਪਈ ਰਹੀ। ਗੱਲਾਂ-ਗੱਲਾਂ ਵਿਚ ਅਮਰੋ ਨੂੰ ਪਰਚਾਂਦਿਆਂ ਉਸ ਦੀਆਂ ਬਾਹਾਂ ਆਪਣੇ ਦੁਆਲਿਓਂ ਲਾਹ ਲਈਆਂ। ਫਿਰ ਇੱਕ ਵਾਰ ਹੀ ਹੁਬਕਲੀ ਮਾਰਦਿਆਂ ਬੋਲੀ,

"ਆਹ ਲਾ, ਬਾਈ ਆ ਗਿਆ।"

"ਬਾਈ ਦਾ ਨਾਂ ਅਮਰੋ ਨੂੰ ਥੱਰਰਾ ਗਿਆ ਤੇ ਝੱਟ ਵਿਚ ਸੀਤੋ ਉਸ ਤੋਂ ਦੂਰ ਖਲੋਤੀ ਹੱਸ ਰਹੀ ਸੀ।

"ਹੱਛਾ ਭਾਬੀ ਸਵੇਰੇ ਆਵਾਂਗੀ।"

"ਬੀਬੀ! ਨਾ, ਹਾੜੇ ਆ ਵੀ ਜਾਅ!"

"ਸ਼ੀ ਅ ਤ!" ਸੀਤੋ ਇਕਦਮ ਪਰਤ ਗਈ।



ਅਮਰੋ ਨੂੰ ਇੱਕ ਲਰਜ਼ਾ ਆਇਆ। ਉਸ ਦਾ ਉੱਠਿਆ ਹੱਥ ਉੱਥੇ ਈ ਰਹਿ ਗਿਆ। ਫਿਰ ਉਸ ਦੇ ਅਹਿਸਾਸ ਵਿਚ ਸੰਗ ਦੇ ਪਰ ਚੌੜੇ ਹੋ ਗਏ। ਲਾਲਟੈਣ ਦੇ ਭਰਪੂਰ ਚਾਨਣ ਵਿਚ ਉਸ ਦਾ ਚਿਹਰਾ ਰੱਤਾ ਹੁੰਦਾ ਗਿਆ।

## ੨

ਲਾਲਟੈਣ ਦੇ ਚਾਨਣ ਵਿਚ ਅਮਰੋ ਕੋਠੜੀ ਨੂੰ ਵੇਖਣ ਲੱਗ ਪਈ। ਪੀਲੀ ਮਿੱਟੀ ਦੀ ਸਾਫ਼ ਲਪਾਈ ਨੇ ਕੋਠੜੀ ਨੂੰ ਬੈਠਕ ਬਣਾ ਦਿੱਤਾ ਸੀ। ਮੇਜ਼ 'ਤੇ ਕਿਤਾਬਾਂ-ਰਸਾਲੇ ਕਿੰਨੇ ਹੀ ਪਏ ਸਨ। ਉਸ ਨੂੰ ਆਪਣੇ ਅਨਪੜ੍ਹ ਹੋਣ ਦਾ ਪਹਿਲੀ ਵਾਰ ਅਹਿਸਾਸ ਹੋਇਆ। ਚਰਨ ਦੇ ਪੜ੍ਹੇ ਹੋਣ ਨੇ ਉਸ ਦੇ ਮਨ ਵਿਚ ਨੀਵਾਂਪਣ ਲੈ ਆਂਦਾ। ਨਵੇਂ ਮਾਹੌਲ ਵਿਚ ਉਸ ਦੀ ਸੋਚ ਨੇ ਅੰਗੜਾਈ ਲਈ। 'ਉਹ ਆਵੇਗਾ, ਏਥੇ ? ਉਹ ਕੀ ਕਰੇਗੀ ? ਉਹ ਕੁਝ ਪੁੱਛੇਗਾ, ਮੈਂ ਕੀ ਜਵਾਬ ਦੇਵਾਂਗੀ ?' ਅਨ-ਹੋਇਆ ਡਰ ਉਸ 'ਤੇ ਛਾਂਦਾ ਜਾ ਰਿਹਾ ਸੀ। ਉਸ ਦੀ ਨੀਂਦ ਕਿਧਰੇ ਉੱਡ ਗਈ। ਨਿੱਕੀਆਂ-ਮੋਟੀਆਂ ਸੋਚਾਂ ਦੇ ਸਮੁੰਦਰ ਵਿਚ ਉਹ ਤਰਨ-ਡੁੱਬਣ ਲੱਗੀ। ਉਸ ਨੂੰ ਰਹਿ-ਰਹਿ ਕੇ ਸੀਤੋ 'ਤੇ ਗੁੱਸਾ ਆਉਂਦਾ, 'ਕਿੰਨੀ ਮਾੜੀ ਏ, ਜੇ ਉਹ ਏਥੇ ਪੈ ਜਾਂਦੀ, ਕੀ ਲੋਹੜਾ ਆ ਜਾਂਦਾ। ਪਰ ਉਹ ਤਾਂ ਤਮਾਸ਼ਾ ਵੇਖਣਾ ਚਾਹੁੰਦੀ ਏ। ਉਹ ਬਹੁਤ ਅਕਲ ਵਾਲਾ ਏ, ਪੜ੍ਹਿਆ ਏ, ਮੈਂ ਅਨਪੜ੍ਹ।' ਛੀਂਟ ਦੀ ਰਜ਼ਾਈ ਦੇ ਨਗੰਦੇ ਵਿਚ ਉਹ ਆਪਣੀ ਉਂਗਲ ਫੇਰ ਰਹੀ ਸੀ।

ਅਮਰੋ ਦੀਆਂ ਸੋਚਾਂ ਇੱਕ ਵਾਰ ਹੀ ਕੱਟੀਆਂ ਗਈਆਂ, ਕੋਈ ਕੋਠੜੀ ਦੇ ਅੰਦਰ ਵਿਚ ਆ ਕੇ ਰੁਕ ਗਿਆ। ਉਸ ਝੱਟ ਹੀ ਸੁੰਘੜਦੀ ਨੇ ਪੱਲਾ ਸੰਭਾਲਿਆ,

"ਹੈਂ, ਇਹ ਕੀ!" ਚਰਨ ਨੂੰ ਬਿਲਕੁਲ ਪਤਾ ਨਹੀਂ ਸੀ, ਅਮਰੋ ਨੂੰ ਏਥੇ ਕੋਠੜੀ ਵਿਚ ਪਾਇਆ ਜਾ ਰਿਹਾ ਏ, ਉਹ ਹੈਰਾਨ ਜਿਹਾ ਹੋ ਕੇ ਰਹਿ ਗਿਆ। "ਹੱਛਾ!" ਉਸ ਖਲੋਤਿਆਂ ਬੇਮਲੂਮ ਡੂੰਘਾ ਸਾਹ ਭਰਿਆ ਤੇ ਅਗਾਂਹ ਵਧ ਕੇ ਦੋਹਾਂ ਮੰਜਿਆਂ ਵਿਚਕਾਰ ਕੁਰਸੀ 'ਤੇ ਬਹਿ ਗਿਆ। ਅਮਰੋ ਨੇ ਮੰਜੇ ਤੋਂ ਉੱਠਦਿਆਂ ਚਰਨ ਦੇ ਪੈਰ ਛੁਹੇ।

"ਨਾ-ਨਾ, ਇਉਂ ਨਹੀਂ ਕਰੀਦਾ।" ਚਰਨ ਨੇ ਮੋਢਿਆਂ ਤੋਂ ਫੜ ਕੇ ਅਮਰੋ ਨੂੰ ਮੰਜੇ 'ਤੇ ਬਹਾ ਦਿੱਤਾ। ਅਮਰੋ ਚਰਨ ਦੀ ਹੱਥ-ਛੋਹ ਨਾਲ ਕੰਬ ਕੇ ਰਹਿ ਗਈ ਅਤੇ ਉਸ ਦੇ ਦਿਲ ਦੀ ਧੜਕਣ ਕਾਹਲੀ ਪੈ ਗਈ। ਉਸ ਆਪਣਾ ਮੂੰਹ ਇੱਕ ਪਾਸੇ ਜਾਣ ਕੇ ਫੇਰਿਆ ਹੋਇਆ ਸੀ। ਚਰਨ ਦੇ ਹੋਸ਼ ਜਿਵੇਂ ਉਸ ਦੇ ਕਾਬੂ ਵਿਚ ਨਹੀਂ ਸਨ। 'ਉਹ ਇਸ ਨਾਲ ਕੀ ਗੱਲ ਕਰੇ।' ਅਮਰੋ ਵੀ ਸੋਚਦੀ ਪਈ ਸੀ, 'ਉਹ ਕੀ ਗੱਲ ਕਰੇਗਾ, ਮੈਂ ਕਿਵੇਂ ਜਵਾਬ ਦੇਵਾਂਗੀ।'

'ਉਹ!' ਚਰਨ ਨੇ ਖਿਆਲ ਕੀਤਾ, 'ਮੈਨੂੰ ਤਾਂ ਪਤਾਸੇ ਲਿਆਉਣੇ ਚਾਹੀਦੇ ਸਨ, ਮੈਨੂੰ ਤਾਂ ਖਿਆਲ ਈ ਨਹੀਂ ਆਇਆ। ਗੱਲ ਚੰਗੀ ਨਾ ਹੋਈ। ਪਰ ਇਸ ਦਾ ਮਤਲਬ ਕੀ ਹੁੰਦਾ ਹੈ ? ਸਾਨੂੰ ਇੱਕ-ਦੂਜੇ ਨਾਲ ਮਿੱਠਾ ਵਰਤਾ ਕਰਨਾ ਚਾਹੀਦਾ ਹੈ ਜਾਂ ਅਸੀਂ ਜ਼ਿੰਦਗੀ ਦੀ ਮਿਠਾਸ ਵਿਚ ਦਾਖ਼ਲ ਹੁੰਦੇ ਆਂ। ਕੀ ਰਸਮ ਐ ਪਤਾਸਿਆਂ ਨਾਲ ਜ਼ਿੰਦਗੀ ਦੀਆਂ ਤਲਖ਼ੀਆਂ ਨੂੰ ਧੋਣਾ।' ਉਹ ਆਪ ਹੀ ਆਪ ਹੱਸ ਪਿਆ। ਅਮਰੋ ਦੇ ਦਿਲ ਇੱਕ ਹੋਰ ਲਰਜ਼ਾ

ਆਇਆ। ਅਜਿਹੇ ਸਮੇਂ ਦੀ ਖ਼ਾਮੋਸ਼ੀ ਵੀ ਜਾਨ-ਤੋੜਵੀਂ ਹੁੰਦੀ ਹੈ।

"ਮੈਨੂੰ ਕੋਈ ਗੱਲ ਕਰਨੀ ਚਾਹੀਦੀ ਹੈ। ਇਹ ਕੀ ਮਹਿਸੂਸ ਕਰੇਗੀ।" ਚਰਨ ਨੇ ਫਿਰ ਵਿਚਾਰਿਆ, 'ਇਹ ਇਮਤਿਹਾਨ ਵੀ ਕੀ ਕਸ਼ੀਏ ਤੋਂ ਘੱਟ ਨਹੀਂ। ਜੇ ਅਮਰੋ ਦੀ ਥਾਂ ਰਾਜ ਹੁੰਦੀ, ਹੁਣ ਨੂੰ ਮੁਸਕਾਣਾਂ ਦੇ ਬਾਗ ਖਿੜ ਪੈਣੇ ਸਨ; ਹਾਸੇ ਦੀਆਂ ਫੁਲਝੜੀਆਂ ਲੱਗ ਜਾਣੀਆਂ ਸਨ।' ਉਹ ਧੜਕਣਾਂ ਦੇ ਆਵੇਸ਼ ਵਿਚ ਗੁਆਚ ਗਿਆ। 'ਕੋਈ ਓਪਰਾ ਨਹੀਂ ਹੋਣਾ ਸੀ। ਹੁਸਨ ਨੇ ਪਿਆਰ ਨੂੰ ਛੇੜਨ ਵਿਚ ਪਹਿਲ ਕਰਨੀ ਸੀ। ਪਾਗਲ ਪਿਆਰ ਨੇ ਜ਼ਿੰਦਗੀ ਦਾ ਅੰਗ-ਸੰਗ ਮਰੋੜ ਸੁੱਟਣਾ ਸੀ, ਨਸ਼ੇ ਨੇ ਅਕਹਿਵਾਂ ਚਾੜ੍ਹ ਦੇਣਾ ਸੀ। ਪਰ ਅੱਜ...' ਉਸ ਸਿਰ ਨੀਵਾਂ ਸੁੱਟ ਲਿਆ, ਰਾਜ, ਮੈਨੂੰ ਮਾਫ਼ ਕਰੀਂ, ਮੈਂ ਕਮਜ਼ੋਰ ਨਿਕਲਿਆ। ਤੂੰ ਮੈਨੂੰ ਜ਼ਾਲਮ ਆਖਦੀ ਰਹੀ, ਤੂੰ ਠੀਕ ਸੀ, ਸੱਚੀ ਵੀ; ਪਰ ਸਵਾਏ ਟ੍ਰੈਜਡੀ ਦੇ ਹੋਰ ਕੁਝ ਨਹੀਂ ਸੀ ਹੋਣਾ। ਪਰ ਮੈਂ ਹੁਣ ਕਿਉਂ ਇਸ ਤਰ੍ਹਾਂ ਸੋਚ ਰਿਹਾ ਹਾਂ। ਅਮਰੋ ਕੀ ਆਖੇਗੀ, ਕੀ ਖਿਆਲ ਕਰੇਗੀ? ਮੈਂ ਕਿਸ ਤਰ੍ਹਾਂ ਦਾ ਬੰਦਾ ਹਾਂ। ਫਿਰ ਮੈਂ ਕੀ ਗੱਲ ਕਰਾਂ? ਹਾਂ ਮੈਨੂੰ ਬਾਬਾ ਜੀ ਦਾ ਅਫ਼ਸੋਸ ਕਰਨਾ ਚਾਹੀਦਾ ਹੈ। ਅਜਿਹੇ ਮੌਕੇ ਅਫ਼ਸੋਸ ਠੀਕ ਰਹੇਗਾ? ਕੁਝ ਵੀ ਹੋਵੇ, ਮੈਂ ਇਹੀ ਗੱਲ ਕਰਾਂਗਾ। ਚਰਨ ਨੇ ਆਪਣੇ-ਆਪ ਨੂੰ ਕੁਰਸੀ ਵਿਚ ਸੰਭਾਲਦਿਆਂ ਸਹਿਜ ਨਾਲ ਆਖਿਆ,

"ਅਮਰੋ!"

ਅਮਰੋ ਨੇ ਸੋਚਾਂ ਵਿਚੋਂ ਜਾਗਦਿਆਂ ਧਿਆਨ ਦਿੱਤਾ। ਉਸ ਨੂੰ ਉਸ ਦੇ ਪਤੀ ਨੇ ਕਿੰਨਾ ਮਿੱਠਿਆਂ ਬੁਲਾਇਆ ਸੀ। ਉਸ ਆਪਣਾ ਸਾਹ ਸਤ ਰੋਕ ਲਿਆ।

"ਜੇ ਅੱਜ ਬਾਬਾ ਜੀ ਜਿਉਂਦੇ ਹੁੰਦੇ, ਕਿੰਨੇ ਖੁਸ਼ ਹੁੰਦੇ।"

ਅਮਰੋ ਦੇ ਦਿਮਾਗ਼ ਵਿਚ ਹੀ ਨਹੀਂ ਸੀ, ਚਰਨ ਉਸ ਦੇ ਪਿਤਾ ਦੀ ਗੱਲ ਛੇੜੇਗਾ। ਖ਼ੁਸ਼ੀ ਦੀ ਲਹਿਰ ਕਰੁਣਾ ਵਿਚ ਬਦਲ ਗਈ। ਪੱਲੋ ਵਿਚ ਹੀ ਉਸ ਦੇ ਹੰਝੂ ਆ ਗਏ।

"ਉਨ੍ਹਾਂ ਦੀ ਮੌਤ ਨੇ ਮੇਰੇ ਦਿਲ ਨੂੰ ਕਰੜੀ ਸੱਟ ਮਾਰੀ ਸੀ। ਸਭਾ ਤੇ ਇਲਾਕੇ ਨੇ ਉਨ੍ਹਾਂ ਦੇ ਘਾਟੇ ਨੂੰ ਬੁਰੀ ਤਰ੍ਹਾਂ ਮਹਿਸੂਸ ਕੀਤਾ ਏ। ਬਾਬਾ ਜੀ ਨੇ ਮੈਨੂੰ ਸਿਆਸੀ ਲਗਨ ਲਾਈ ਸੀ। ਉਨ੍ਹਾਂ ਦੀ ਕੁਰਬਾਨੀ ਨੇ ਹਜ਼ਾਰਾਂ ਨੌਜਵਾਨਾਂ ਦੇ ਖਿਆਲਾਂ ਨੂੰ ਪਲਟ ਕੇ ਰੱਖ ਦਿੱਤਾ। ਉਨ੍ਹਾਂ ਵਰਗਾ ਮਹਾਨ ਲੱਖਾਂ ਨਹੀਂ, ਕਰੋੜਾਂ ਵਿਚੋਂ ਇੱਕ ਹੋ ਸਕਦਾ ਹੈ। ਸਾਡੇ ਤਾਂ ਉਹ ਆਗੂ ਹੀ ਨਹੀਂ, ਰਹਿਬਰ ਵੀ ਸਨ।"

"ਚਰਨ ਉਸ ਦੇ ਪਿਤਾ ਦੀ ਐਨੀ ਇੱਜ਼ਤ ਕਰਦਾ ਏ?" ਇਸ ਅਨੁਭਵ ਨਾਲ ਉਸ ਦਾ ਆਪਣਾ-ਆਪ ਭਰ ਗਿਆ। ਉਸ ਦੇ ਹੰਝੂ ਹੋਰ ਉਮੱਡ ਆਏ। ਪਿਤਾ ਦੀ ਯਾਦ ਨੇ ਭਰ ਚੁੱਕੇ ਜ਼ਖ਼ਮ ਹਿਲਾ ਦਿੱਤੇ। ਉਸ ਹਿੱਚਕੀ ਲੈ ਕੇ ਆਪਣਾ ਮੂੰਹ ਦੋਹਾਂ ਹੱਥਾਂ ਨਾਲ ਢਕ ਲਿਆ। ਚਰਨ ਨੇ ਸਮਝਿਆ, ਅਮਰੋ ਰੋ ਰਹੀ ਹੈ। ਉਸ ਦੀ ਦੁਖੀ ਹਾਲਤ ਨੂੰ ਅਨੁਭਵ ਕਰਕੇ ਸਹਿ ਨਾ ਸਕਿਆ ਅਤੇ ਕੁਰਸੀ ਤੋਂ ਖੜ੍ਹਾ ਹੋ ਕੇ ਉਸ ਅਮਰੋ ਦੇ ਸਿਰ ਨੂੰ ਆਪਣੀ ਹਿੱਕ ਨਾਲ ਲਾ ਲਿਆ।

"ਬੱਸ ਅਮਰ! ਉਨ੍ਹਾਂ ਵਰਗੀ ਸ਼ਹਾਦਤ...।" ਚਰਨ ਵੀ ਹਮਦਰਦੀ ਪ੍ਰਗਟ ਕਰਦਾ ਜਜ਼ਬਾਤ ਵਿਚ ਭਰ ਆਇਆ। "ਉਨ੍ਹਾਂ ਦਾ ਨਾਂ ਪੈਪਸੂ ਤੱਕ ਕੀ, ਪੰਜਾਬ ਅਤੇ



ਹਿੰਦੁਸਤਾਨ ਭਰ ਵਿਚ ਬੜੇ ਮਾਣ ਨਾਲ ਲਿਆ ਜਾਂਦਾ ਏ। ਪਰ ਜੇ ਅੱਜ ਉਹ ਜਿਉਂਦੇ ਹੁੰਦੇ, ਆਪਣੇ ਬੱਚਿਆਂ ਨੂੰ ਆਸ਼ੀਰਵਾਦ ਜ਼ਰੂਰ ਦੇਂਦੇ।"

ਅਮਰੋ ਦੀਆਂ ਇੱਕ ਵਾਰ ਹੀ ਧਾਹਾਂ ਨਿਕਲ ਗਈਆਂ, ਜਿਵੇਂ ਉਸ ਦਾ ਰੋਣ ਉਮਰਾਂ ਤੋਂ ਰੁਕਿਆ ਹੋਇਆ ਸੀ। ਚਰਨ ਨੇ ਵਰਾਉਣ ਦਾ ਬੜਾ ਯਤਨ ਕੀਤਾ। ਉਸ ਹੰਝੂ ਆਪਣੇ ਰੁਮਾਲ ਨਾਲ ਮੁੜ-ਮੁੜ ਪੂੰਝੇ ਅਤੇ ਤਸੱਲੀਆਂ ਦਿੱਤੀਆਂ। ਹਕੀਕਤ ਇਹ ਸੀ ਕਿ ਏਨੀ ਹਮਦਰਦੀ ਨਾਲ ਕਿਸੇ ਨੇ ਵੀ ਅਮਰੋ ਕੋਲ ਉਸ ਦੇ ਪਿਤਾ ਦਾ ਅਫ਼ਸੋਸ ਨਹੀਂ ਕੀਤਾ ਸੀ। ਉਹ ਚਰਨ ਦੀ ਹਮਦਰਦੀ ਵਿਚ ਘੁਲ ਕੇ ਰੋਣ-ਰੋਣ ਹੋ ਗਈ।

ਚਰਨ ਦੀਆਂ ਤਸੱਲੀਆਂ ਅਤੇ ਹੌਸਲੇ ਨੇ ਉਸ ਦੇ ਰੋਣ ਨੂੰ ਬੰਨ੍ਹ ਮਾਰ ਦਿੱਤਾ। ਉਸ ਮੋਢਿਆਂ ਤੋਂ ਫੜ ਕੇ ਅਮਰੋ ਨੂੰ ਆਪਣੇ ਵੱਲ ਫੇਰਿਆ ਤੇ ਉਸ ਦੀਆਂ ਸੱਜਲ ਅੱਖਾਂ ਵਿਚ ਬਹੁਤ ਹਮਦਰਦੀ ਤੇ ਪਿਅਰ ਨਾਲ ਤੱਕਿਆ। ਉਸ ਦੀਆਂ ਅੱਖਾਂ ਮੀਟੀਆਂ ਗਈਆਂ, ਸੁਰਤੀ ਉਤਾਹ ਨੂੰ ਉਡਣ ਲੱਗੀ। ਉਸ ਮੁੜ ਅੱਖਾਂ ਖੋਲ੍ਹ ਕੇ ਵੇਖਿਆ, ਮਾਸੂਮ ਚਿਹਰਾ ਤੇ ਭੋਲੀਆਂ ਅੱਖਾਂ ਜਿਉਂਦੀ-ਜਾਗਦੀ ਰਾਜ ਬਣੀਆਂ ਪਈਆਂ ਸਨ। ਅਮਰੋ ਨੂੰ ਕੁਝ ਨਹੀਂ ਸੀ ਪਤਾ, ਸਵਾਏ ਇਸ ਗੱਲ ਦੇ ਕਿ ਉਸ ਦਾ ਪਤੀ ਉਸ ਨੂੰ ਮਿੱਠਿਆਂ ਤੱਕੀ ਜਾ ਰਿਹਾ ਏ ਤੇ ਉਸ ਨੂੰ ਚੰਗਾ ਵੀ ਲੱਗ ਰਿਹਾ ਏ। ਪਰ ਚਰਨ ਨੂੰ ਉਸ ਦੀਆਂ ਅੱਖਾਂ ਵਿਚ ਮਜਬੂਰ, ਬਦੇਸ਼ ਰਾਜ ਤਰਦੀ ਤੇ ਡੁੱਬਦੀ ਪ੍ਰਤੀਤ ਹੋ ਰਹੀ ਸੀ। ਚਰਨ ਦੇ ਬੁਲ੍ਹ ਫਰਕ ਕੇ ਰਹਿ ਗਏ। ਉਹ ਅਮਰੋ ਪਾਸੋਂ ਸੋ ਕੋਹ ਦੂਰ ਆਪਣੀ ਹਾਰ ਲਕੋਣਾ ਚਾਹੁੰਦਾ ਸੀ। ਉਸ ਅਰਮਾਨ ਭਰੇ ਦਿਲ ਨਾਲ ਆਖਿਆ,

"ਅਮਰ! ਮੈਂ ਸਾਰੀ ਉਮਰ ਯਤਨ ਕਰਾਂਗਾ, ਤੈਨੂੰ ਕੋਈ ਤਕਲੀਫ਼ ਨਾ ਹੋਵੇ।"

ਅਮਰੋ ਪਸੀਜ ਗਈ, 'ਚਰਨ ਉਸ ਨੂੰ ਕਿੰਨੇ ਪਿਆਰ ਨਾਲ ਭਰੋਸਾ ਦੁਆ ਰਿਹਾ ਹੈ।' ਉਸ ਦੀ ਚੁੱਪ ਦਾ ਜਿੰਦਰਾ ਟੁੱਟ ਗਿਆ।

"ਜੀ, ਤੁਸੀਂ ਜਿਉਂਦੇ ਰਹੋ, ਮੈਨੂੰ...।" ਕੁਝ ਨਹੀਂ ਚਾਹੀਦਾ। ਉਹ ਕਹਿਣਾ ਚਾਹੁੰਦੀ ਸੀ, ਜਿਹੜਾ ਭਰ ਆਏ ਮਨ ਕਰਕੇ ਵਿਚੇ ਰਹਿ ਗਿਆ।

ਚਰਨ ਉਸ ਦੇ ਖੱਬੇ ਬਹਿ ਗਿਆ। ਅਮਰੋ ਨੇ ਕਲਵਲ ਹੁੰਦਿਆਂ ਆਖਿਆ,

"ਜੀ ਨਾ, ਏਧਰ ਬਹਿ ਜਾਓ।"

ਅਮਰੋ ਨੇ ਏਨੀ ਆਜਜ਼ੀ ਨਾਲ ਕਿਹਾ ਕਿ ਚਰਨ ਦਾ ਹਾਸਾ ਨਿਕਲ ਗਿਆ। 'ਉਹ ਕਿੰਨੀਆਂ ਛੋਟੀਆਂ-ਛੋਟੀਆਂ ਗੱਲਾਂ ਦਾ ਖਿਆਲ ਰੱਖਦੀ ਹੈ।' ਪਰ ਚਰਨ ਉਸ ਦੀ ਮਾਨਸਕ ਤਸੱਲੀ ਲਈ ਸੱਜੇ ਪਾਸੇ ਆ ਬੈਠਾ। ਅਮਰੋ ਵੀ ਥੋੜ੍ਹਾ ਖੱਬੇ ਨੂੰ ਖਿਸਕ ਗਈ।

"ਹੁਣ ਭਲਾ ਕੀ ਫ਼ਰਕ ਪੈ ਗਿਆ ਅਮਰੋ?"

"ਜੀ ਚੰਗਾ ਨਹੀਂ ਹੁੰਦਾ।"

"ਕਿਉਂ?"

"ਤੁਹਾਨੂੰ ਪਤਾ ਨਹੀਂ?" ਅਮਰੋ ਦੱਸਣਾ ਚਾਹੁੰਦੀ ਸੀ, ਇਹ ਔਰਤ ਦਾ ਧਰਮ ਹੈ, ਪਰ ਉਹ ਕੁਝ ਹੋਰ ਹੀ ਕਹਿ ਗਈ।

"ਮੈਨੂੰ ਨਹੀਂ ਪਤਾ।" ਚਰਨ ਦਾ ਫਿਰ ਹਾਸਾ ਨਿਕਲ ਗਿਆ। ਅਮਰੋ ਉਸ ਦੇ ਹਾਸੇ

ਤੇ ਚਿੰਤਤ ਸੀ, ਮੈਥੋਂ ਕੋਈ ਐਸੀ-ਵੈਸੀ ਗੱਲ ਤਾਂ ਨਹੀਂ ਹੋ ਗਈ ? ਚਰਨ ਨੇ ਫਿਰ ਕਿਹਾ, "ਅਮਰੋ, ਔਰਤ ਤੇ ਮਰਦ ਵਿਚ ਕੋਈ ਫ਼ਰਕ ਨਹੀਂ, ਦੋਵੇਂ ਬਰਾਬਰ ਹਨ। ਅਜਿਹੀਆਂ ਪੁਰਾਣੀਆਂ ਰੀਤਾਂ, ਜਿਹੜੀਆਂ ਮਰਦ ਨੂੰ ਪਤੀ ਦੇਵ ਤੇ ਔਰਤ ਨੂੰ ਦਾਸੀ ਬਣਾਉਂਦੀਆਂ ਹਨ, ਤੂੰ ਅੱਜ ਈ ਛੱਡ ਦੇ।"

"ਨਾ ਜੀ ਇਉਂ ਨਾ ਆਖੋ, ਤੀਵੀਂ ਦਾਸੀ ਈ ਹੁੰਦੀ ਐ।"

"ਐ ਰੱਬਾ! ਤੈਨੂੰ ਕਿਵੇਂ ਸਮਝਾਵਾਂ; ਤੂੰ ਦਾਸੀ ਨਹੀਂ, ਮੇਰੀ ਸਾਥਣ ਏਂ।"

"ਮੈਨੂੰ ਦਾਸੀ ਹੀ ਰਹਿਣ ਦਿਓ, ਮੈਂ ਕਿਹੜਾ ਪੜ੍ਹੀ ਹਾਂ ਬਈ ਸਾਥਣ ਬਣ ਜਾਵਾਂਗੀ।" ਅਮਰੋ ਸਾਥਣ ਦਾ ਮਤਲਬ ਉਸ ਜ਼ਨਾਨੀ ਤੋਂ ਲੈਂਦੀ ਸੀ, ਜਿਹੜੀ ਸਿਆਸੀ ਕੰਮ ਕਰਦੀ ਜਾਂ ਸਟੇਜ 'ਤੇ ਬੋਲ ਸਕਦੀ ਸੀ।

ਚਰਨ ਮੁਸਕਰਾ ਕੇ ਰਹਿ ਗਿਆ।

"ਮੈਂ ਤੈਨੂੰ ਸਾਥਣ ਬਣਾਵਾਂਗਾ, ਪੰਜਾਬੀ ਪੜ੍ਹਾਵਾਂਗਾ।" ਉਸ ਅਮਰੋ ਨੂੰ ਮੋਢੇ ਨਾਲ ਲਾ ਕੇ ਪੋਲਿਆਂ ਜਿਹਾ ਘੁੱਟਿਆ। ਉਸ ਆਪਣੇ ਭਵਿੱਖ ਬਾਰੇ ਖ਼ਿਆਲ ਕੀਤਾ, 'ਅਮਰੋ ਬਹੁਤ ਭੋਲੀ ਹੈ, ਜਿਹੜੇ ਪਾਸੇ ਵੀ ਇਸ ਨੂੰ ਮੋੜਿਆ, ਸੁਖਾਲਿਆਂ ਹੀ ਮੁੜ ਜਾਵੇਗੀ। ਜੇ ਕੋਈ ਪੜ੍ਹੀ-ਲਿਖੀ ਜਾਂ ਫ਼ੂੰਕੀ ਬਾਕੀ ਕੁੜੀ ਮਿਲ ਜਾਂਦੀ; ਹੋ ਸਕਦਾ ਸੀ, ਮੈਂ ਮਾਨਸਿਕ ਤਕਲੀਫ਼ ਨਾਲ ਰਿੱਝਦਾ ਰਹਿੰਦਾ। ਭਰਪੂਰ ਨੇ ਮੇਰੇ ਹਾਲਾਤ ਨੂੰ ਬੜੀ ਦੂਰ ਦਰਸ਼ਤਾ ਨਾਲ ਜਾਂਚਿਆ ਏ।'

ਦਿਲ-ਦਿਮਾਗ਼ ਦੀਆਂ ਉੱਠਦੀਆਂ ਲਹਿਰਾਂ ਵਿਚੋਂ ਚਰਨ ਨੂੰ ਚੇਤਾ ਆਇਆ, ਉਹ ਡਾਇਰੀ ਲਿਖੇ, ਅੱਜ ਦੇ ਜਜ਼ਬਾਤ ਨੂੰ ਹਮੇਸ਼ਾ ਜਿਉਂਦੇ ਕਰ ਲਵੇ। ਉਹ ਅਮਰੋ ਲਾਗੋਂ ਉੱਠਦਿਆਂ ਬੋਲਿਆ,

"ਹੱਛਾ! ਹੁਣ ਤੂੰ ਸੌਂ ਜਾਹ।"

ਅਮਰੋ ਮੁਸਕਰਾ ਕੇ ਪੈ ਗਈ। ਉਸ ਨੂੰ ਥੋੜ੍ਹਾ ਪਾਲਾ ਮਹਿਸੂਸ ਹੋਇਆ, ਉਸ ਰਜ਼ਾਈ ਹਿਕ ਤੱਕ ਖਿੱਚ ਲਈ। ਚਰਨ ਮੇਜ਼ 'ਤੇ ਝੁਕ ਗਿਆ। ਲਾਲਟੈਣ ਕਾਪੀ ਦੇ ਨੇੜੇ ਕਰਕੇ ਕਲਮ ਫੜ ਲਈ। ਉਸ ਦੀ ਖੱਬੀ ਕੂਹਣੀ ਮੇਜ਼ 'ਤੇ ਰੱਖੀ ਹੋਈ ਸੀ ਅਤੇ ਉਸੇ ਹਥੇਲੀ ਨਾਲ ਸਿਰ ਥੰਮਿਆ ਹੋਇਆ ਸੀ। ਉਹ ਕੁਝ ਸਮਾਂ ਸੋਚਦਾ ਤੇ ਫਿਰ ਲਿਖਣ ਲੱਗ ਪੈਂਦਾ। ਅਮਰੋ ਉਸ ਵੱਲ ਲਗਾਤਾਰ ਤੱਕੀ ਜਾ ਰਹੀ ਸੀ। ਲਾਲਟੈਣ ਦੇ ਨੇੜੇ ਚਾਨਣ ਨੇ ਉਸ ਦਾ ਮੂੰਹ ਹੋਰ ਵੀ ਸੁਹਣਾ ਬਣਾ ਦਿੱਤਾ, ਐਨਾ ਸੁਹਣਾ ਤੇ ਪਿਆਰਾ ਕਿ ਰਜ਼ਾਈ ਵਿਚ ਲੁਕੋ ਲਵੇ। ਫਿਰ ਉਸ ਝੱਟ ਹੀ ਆਪਣਾ ਸੂਹਾ ਹੋਇਆ ਮੂੰਹ ਰਜ਼ਾਈ ਵਿਚ ਦੇ ਲਿਆ। ਕੁੜੀਆਂ ਠੀਕ ਆਖਦੀਆਂ ਸਨ, 'ਉਹ ਮੇਰੇ 'ਤੇ ਸੜਦੀਆਂ ਸਨ।' ਉਸ ਚਰਨ ਨੂੰ ਦੇਖਣ ਲਈ ਫਿਰ ਮੂੰਹ ਨੰਗਾ ਕਰ ਲਿਆ। ਚਰਨ ਪੰਦਰਾਂ-ਵੀਹ ਮਿੰਟ ਸੋਚਦਾ ਰਿਹਾ, ਲਿਖਦਾ ਰਿਹਾ ਅਤੇ ਅਮਰੋ ਉਸ ਨੂੰ ਲੰਮੀ ਹੁੰਦੀ ਜਾ ਰਹੀ ਰੀਝ ਨਾਲ ਦੇਖਦੀ ਹੀ ਰਹੀ।

ਜਦੋਂ ਉਸ ਕਾਪੀ ਠੱਪ ਦਿੱਤੀ, ਅਮਰੋ ਓਦੋਂ ਵੀ ਉਸ ਨੂੰ ਦੇਖੀ ਜਾ ਰਹੀ ਸੀ।

"ਤੂੰ ਅਜੇ ਸੁੱਤੀ ਨਹੀਂ ?" ਚਰਨ ਨੇ ਮੁਸਕਰਾਂਦਿਆਂ ਪੁੱਛਿਆ।

"ਨਹੀਂ।" ਅਮਰੋ ਨੇ ਅੱਲ੍ਹੜਾਂ ਵਾਂਗ ਸਿਰ ਹਿਲਾਂਦਿਆਂ ਉੱਤਰ ਦਿੱਤਾ।



ਚਰਨ ਨੂੰ ਉਸ ਦਾ ਭੋਲਾਪਣ ਬਹੁਤ ਹੀ ਚੰਗਾ ਲੱਗਾ,

'ਕਿਉਂ ਓਪਰਾ ਥਾਂ ਕਰਕੇ ਨੀਂਦ ਨਹੀਂ ਆਉਂਦੀ ?"

"ਹੁਣ ਤਾਂ ਆਪਣਾ ਏ।"

ਚਰਨ ਨੂੰ ਅਮਰੋ ਦੇ ਜਵਾਬ ਨਾਲ ਐਨੀ ਪ੍ਰਸੰਨਤਾ ਹੋਈ ਕਿ ਨਸ਼ੇ ਦੀ ਲੋਰ ਆ ਗਈ। ਉਹ ਪੋਲੀ ਜਿਹੀ ਚੱਪਤ ਮਾਰਦਿਆਂ ਬੋਲਿਆ-

"ਚੰਗਾ, ਹੁਣ ਸੌਂ ਜਾਹ ਸਰਦਾਰਨੀ!" ਉਸ ਬੱਤੀ ਨੀਵੀਂ ਕਰਕੇ ਬੁਝਾ ਦਿੱਤੀ।

"ਸਰਦਾਰਨੀ!" ਅਮਰੋ ਰਜ਼ਾਈ ਵਿਚ ਮੂੰਹ ਦੇ ਕੇ ਗੁੱਝਾ ਹੱਸ ਪਈ। ਸੋਚਦਿਆਂ, ਸੁਪਨੇ ਲੈਂਦਿਆਂ, ਦਿਨ ਚੜ੍ਹਾ ਦਿੱਤਾ। ਉਹ ਪੋਹ ਫੁਟਾਲੇ ਤੋਂ ਅੱਗੋਂ ਹੀ ਕੋਠੜੀ ਵਿਚੋਂ ਨਿਕਲ ਗਿਆ। ਜਦੋਂ ਅਮਰੋ ਦੀ ਜਾਗ ਖੁੱਲ੍ਹੀ; ਚਰਨ ਜਾ ਚੁੱਕਾ ਸੀ ਤੇ ਉਸ ਦਾ ਬਿਸਤਰਾ ਇਕੱਠਾ ਕੀਤਾ ਹੋਇਆ ਸੀ। ਉਸ ਨੂੰ ਬੜਾ ਅਫ਼ਸੋਸ ਹੋਇਆ ਇੱਕ ਤਾਂ ਲੇਟ ਜਾਗਣ ਦਾ, ਦੂਜਾ ਚਰਨ ਦੇ ਬਿਸਤਰਾ ਤਹਿ ਮਾਰ ਜਾਣ ਦਾ। "ਇਹ ਮੇਰਾ ਕੰਮ ਸੀ।" ਉਸ ਸੋਚਿਆ, "ਉਹ ਅਗਾਂਹ ਨੂੰ ਏਨੀ ਅਵੇਸਲੀ ਹੋ ਕੇ ਨਹੀਂ ਸੌਂਵੇਂਗੀ।"

## ੩

ਅਮਰੋ ਨੇ ਸਹੁਰੀਂ ਪਹਿਲੇ ਦਿਨ ਤੋਂ ਹੀ ਘਰ ਦੇ ਕੰਮਾਂ ਨੂੰ ਹੱਥ ਪਾਉਣਾ ਸ਼ੁਰੂ ਕਰ ਦਿੱਤਾ। ਕੁਝ ਦੇਰ ਹਾਸੇ ਵਜੋਂ ਉਸ ਦੀ ਸੱਸ ਅਤੇ ਨਣਦਾਂ ਵੇਖਦੀਆਂ ਰਹੀਆਂ। ਪਰ ਜਦੋਂ ਅਮਰੋ ਨੇ ਥਾਂ ਸਾਫ਼ ਕਰਨ ਲਈ ਬਹਾਰੀ ਵੀ ਚੁੱਕ ਲਈ, ਤਦ ਸੱਸ ਨੇ ਮੁਸਕਾਂਦਿਆਂ ਬਹਾਰੀ ਫੜ ਕੇ ਸੀਤੋ ਨੂੰ ਦੇ ਦਿੱਤੀ। ਸੀਤੋ ਨੇ ਥੋੜ੍ਹਾ ਮਚਲ ਕੇ ਆਖਿਆ-

"ਭਾਬੀ! ਇਹ ਘਰ ਤੇਰਾ ਈ ਐ, ਰਤੀ ਜਰੇਂਦ ਕਰ। ਸਾਫ਼ ਵੀ ਕਰ ਲੀਂ, ਲਿੱਪ ਲੀਂ, ਪੋਚ ਲੀਂ, ਬੰਗਲਾ ਬਣਾ ਲੀਂ, ਪਰ ਜਿੰਨੇ ਦਿਨ ਅਸੀਂ ਏਥੇ ਆਂ, ਓਨੇ ਦਿਨ ਵਹੁਟੀ ਦੀਂਹਦੀ ਰਹੁ। ਲੋਕ ਸਾਨੂੰ ਕੀ ਆਖਣਗੇ। ਤੇਰੇ ਚਰਨ ਨੇ ਸਾਨੂੰ ਉਲਾਂਭਾ ਵੀ ਦੇ ਦੇਣਾ ਏ ਆਥਣ ਨੂੰ।"

ਅਮਰੋ ਨੇ ਸੀਤੋ ਦੀਆਂ ਗੱਲਾਂ 'ਤੇ ਹੱਸਦਿਆਂ ਕਿਹਾ-

"ਬੀਬੀ! ਤੈਨੂੰ ਬਹਾਰੀ ਨਹੀਂ ਦੇਣ ਦੇਣੀ।"

"ਰਾਮ ਕਰ ਨੀ ਤੂੰ; ਵੱਡੀ ਬਹਾਰੀ ਵਾਲੀ, ਚੁੱਪ ਕਰਕੇ ਬਹਿ ਜਾਹ ਮੰਜੇ 'ਤੇ।" ਸੀਤੋ ਨੇ ਮਿੱਠਾ ਗਿਲਾ ਤੇ ਰੋਹਬ ਚਾੜ੍ਹਿਆ,

"ਨਵੀਂ ਬਹਿਦੀ।" ਅੱਗੋਂ ਅਮਰੋ ਵੀ ਹੱਸਦੀ ਅੜ ਖੜੋਤੀ।

"ਅੱਛਾ ਦੇਖ ਲਾਂ ਗੀਆਂ ਤੈਨੂੰ ਰਕਾਣ ਨੂੰ ਕੰਮ ਕਰਦੀ ਨੂੰ, ਬਥੇਰੀ ਉਮਰ ਪਈ ਆ, ਚਾਅ ਲਾਹ ਲਵੀਂ। ਸੀਤੋ ਨੇ ਉਸ ਨੂੰ ਮੰਜੇ 'ਤੇ ਧੱਕਾ ਦੇ ਦਿੱਤਾ ਅਤੇ ਆਪ ਥਾਂ ਸੁੰਭਰਨ ਲੱਗ ਪਈ। ਅਮਰੋ ਵੀ ਉੱਠ ਕੇ ਉਸ ਦੇ ਨਾਲ-ਨਾਲ ਫਿਰਦੀ ਰਹੀ ਤੇ ਉਸ ਦੀ ਸੱਸ ਵੇਖ-ਵੇਖ ਹੱਸਦੀ ਰਹੀ। ਉਸ ਦੇ ਵਿਹੜੇ ਵਿਚ ਭਾਗ ਖਿੜਿਆ ਹੋਇਆ ਸੀ। ਸੱਸ ਸਮਝ ਰਹੀ ਸੀ, ਜੇ ਅਮਰੋ ਦਾ ਸੁਭਾਅ ਇਸ ਤਰ੍ਹਾਂ ਦਾ ਹੀ ਰਿਹਾ, ਸਾਨੂੰ ਤਾਂ ਸਾਰੇ ਟੱਬਰ ਨੂੰ ਮੁੱਲ ਲੈ ਲਏਗੀ।

ਅਮਰੋ ਆਪਣੀ ਥਾਂ ਬਹੁਤ ਖੁਸ਼ ਸੀ। ਉਹ ਪੰਜਾਂ-ਸੱਤਾਂ ਦਿਨਾਂ ਵਿਚ ਹੀ ਪੇਕਿਆਂ ਨੂੰ ਭੁੱਲ ਗਈ। ਹੁਣ ਉਹ ਸਹੁਰਿਆਂ ਨੂੰ ਪੇਕੇ ਸਮਝਦੀ ਸੀ। ਏਥੇ ਉਸ ਦੀ ਹਰ ਗੱਲ ਨੂੰ ਆਦਰ ਦਿੱਤਾ ਜਾਂਦਾ ਤੇ ਉਸ ਦੇ ਕੰਮ ਦੀ ਪ੍ਰਸੰਸਾ ਕੀਤੀ ਜਾਂਦੀ। ਆਦਰ ਤੇ ਪ੍ਰਸੰਸਾ ਮਨੁੱਖ ਦੀ ਤਾਕਤ ਵਿਚੋਂ ਹੁਸਨ ਕਲਾ ਨੂੰ ਵੀ ਜਗਾ ਦਿੰਦੇ ਹਨ। ਅਮਰੋ ਨੇ ਔਖੇ ਤੋਂ ਔਖਾ ਕੰਮ ਕਰਕੇ ਵੇਖਿਆ ਸੀ। ਅਕੇਵਾਂ-ਥਕੇਵਾਂ ਉਹ ਜਾਣਦੀ ਹੀ ਨਹੀਂ ਸੀ। ਹਲ ਵਾਹ ਜੱਟਾਂ ਦੀ ਤੇ ਘਰ ਦਾ ਬਾਹਰਲਾ ਕੰਮ ਕਿਸੇ ਤਰ੍ਹਾਂ ਅੜਿਆ ਨਹੀਂ ਸੀ ਰਹਿ ਸਕਦਾ। ਉਹ ਘਰ 'ਤੇ ਕਰਾਮਾਤ ਬਣ ਕੇ ਛਾ ਗਈ। ਉਸ ਦੀ ਸੱਸ ਨੇ ਉਸ ਨੂੰ ਸਹਿਜ-ਸਹਿਜ ਬੜਾ ਰੋਕਿਆ, ਪਰ ਸੀਤੋ ਹੋਰਾਂ ਦੇ ਸਹੁਰੀਂ ਜਾਣ ਪਿੱਛੋਂ ਅਮਰੋ ਨੇ ਘਰ ਦੇ ਸਾਰੇ ਕੰਮ ਨੂੰ ਸਾਂਭ ਲਿਆ। ਉਸ ਨੂੰ ਕੰਮਾਂ ਵਿਚ ਚਾ ਤੇ ਸੁਆਦ ਜਾਗ ਪਿਆ। ਉਸ ਘਰ ਵਿਚ ਕਈ ਤਬਦੀਲੀਆਂ ਕਰ ਦਿੱਤਾ। ਉਹ ਘਰ ਦੇ ਕੰਮ-ਧੰਦਿਆਂ ਨੂੰ ਸਮੇਟਣ ਵਿਚ ਦਿਨੋ-ਦਿਨ ਸੁੱਘੜ ਬਣਦੀ ਜਾ ਰਹੀ ਸੀ।

ਇੱਕ ਦਿਨ ਸੰਦੀ ਨੇ ਚਰਨ ਨੂੰ ਆਖਿਆ,

"ਬਹੂ ਸਚਿਆਰੀ ਤਾਂ ਚੰਗੀ ਐ।"

"ਜੇ ਸੱਸ ਚਾਹੇ ਤਾਂ ਉਹ ਬਹੁਤ ਸਚਿਆਰੀ ਵੀ ਹੋ ਸਕਦੀ ਹੈ।"

ਅਮਰੋ ਨੇ ਰਸੋਈ ਵਿਚ ਸਾਗ ਚੀਰਦੀ ਨੇ ਆਪਣੀ ਬਾਬਤ ਸੁਣ ਲਿਆ। ਉਹ ਖੁਸ਼ੀ ਉਮਾਹ ਵਿਚ ਹੱਥ 'ਤੇ ਦੇਦੀ ਭਰ ਕੇ ਰਹਿ ਗਈ।

ਰਾਤਾਂ 'ਚੋ ਹੱਸਿਆ, ਦਿਲ ਦਾ ਸੰਧੂਰ,
ਸੁਹਾਗਾਂ ਨੂੰ ਬਾਹਾਂ 'ਚ ਨੀਂਦ ਆ ਰਹੀ।



# ਪੀਲੇ ਪੱਤੇ

## ੧

ਨੈਣੋਂ ਜਲ ਸੁੱਕਦਾ ਨਹੀਂ,
ਦੀਵਾ ਸਾਰੀ ਰਾਤ ਜਗੇ,
ਪਰ ਨ੍ਹੇਰਾ ਮੁੱਕਦਾ ਨਹੀਂ।

ਰਾਜ ਦਾ ਵਿਆਹ ਹੋ ਗਿਆ। ਜਾਗੀਰਦਾਰਾਂ ਦੀ ਫੁੱਲਾਂ ਦੀ ਭਰੀ ਕਾਰ ਉਸ ਨੂੰ ਹਵੇਲੀ ਲੈ ਆਈ। ਪਾਲ ਦੀ ਭੈਣ ਗੁਰਬਾਲ ਨੇ ਕੁਝ ਹੋਰ ਰਿਸ਼ਤੇਦਾਰਨੀਆਂ ਸਮੇਤ, ਕੂਜੇ ਦੀ ਡਲੀ ਨਾਲ ਰਾਜ ਦਾ ਮੂੰਹ ਜੂਠਲਾਇਆ ਅਤੇ ਸੋਨੇ ਦਾ ਪੌਂਡ ਦੇਂਦਿਆਂ ਉਸ ਦਾ ਮੂੰਹ ਤੱਕਿਆ। ਉਸ ਨੂੰ ਪਾਲ ਦੇ ਬਰਾਬਰ ਕਾਰ ਵਿਚੋਂ ਲਾਹਿਆ ਗਿਆ। ਜਾਗੀਰਦਾਰਾਂ ਦੀ ਰੀਤ ਅਨੁਸਾਰ ਪਹਿਲਾਂ ਉਨ੍ਹਾਂ ਨੂੰ ਹਵੇਲੀ ਦੇ ਗੁਰਦੁਆਰੇ ਮੱਥਾ ਟੇਕਾਇਆ। ਭਾਈ ਨੇ ਉਨ੍ਹਾਂ ਦੇ ਚਿਰਜੀਵ ਰਹਿਣ ਤੇ ਸੁਹਾਗ ਭਾਗ ਮਾਨਣ ਦੀ ਅਰਦਾਸ ਕੀਤੀ। ਫਿਰ ਬਾਣੇ ਦਾ ਵਾਕ ਲੈ ਕੇ ਸੀਤ ਪ੍ਰਸਾਦ ਦਿੱਤਾ। ਓਥੋਂ ਉੱਠ ਕੇ ਰਾਜ ਨੇ ਬਿਮਾਰ ਸੱਸ ਦੇ ਪੈਰ ਛੂਹੇ। ਸੱਸ ਨੇ ਬੁੱਢ ਸੁਹਾਗਣ ਹੋਣ ਤੀਕ ਲੰਮੀ ਚੌੜੀ ਅਸੀਸ ਵਿਚ ਉਸ ਨੂੰ ਬੱਚਿਆਂ ਦੀ ਦਾਤ ਵੀ ਬਖ਼ਸ਼ ਦਿੱਤੀ।

ਜਿਸ ਪਲੰਘ 'ਤੇ ਰਾਜ ਬੈਠੀ ਸੀ, ਉਸ ਹੇਠਾਂ ਬੜਾ ਕੀਮਤੀ ਕਸ਼ਮੀਰੀ ਗਲੀਚਾ ਵਿਛਿਆ ਹੋਇਆ ਸੀ ਅਤੇ ਉੱਤੇ ਸਰਦਈ ਰੰਗ ਦੀ ਰੇਸ਼ਮੀ ਚਾਦਰ। ਪੁਰਾਣੇ ਖਿਆਲਾਂ ਅਨੁਸਾਰ ਨੈਣ ਨੂੰ ਨਾਲ ਨਹੀਂ ਲਿਆਂਦਾ ਗਿਆ ਸੀ। ਬੇਲੋੜੀਆਂ ਰਸਮਾਂ ਤਕੜੇ ਘਰ ਛੱਡੀ ਜਾ ਰਹੀਆਂ ਸਨ ਜਾਂ ਤਕੜੇ ਆਦਮੀ ਸਮਾਜ ਦਾ ਡਰ ਬਹੁਤ ਘੱਟ ਮੰਨਦੇ ਹਨ। ਰਾਜ ਹਵੇਲੀ ਦੀ ਇੱਕ-ਇੱਕ ਚੀਜ਼ ਨੂੰ ਘੂਰ-ਘੂਰ ਵੇਖ ਰਹੀ ਸੀ। ਉਸ ਦੀਆਂ ਅੱਖਾਂ ਬਹੁਤ ਘੱਟ ਝਮਕਦੀਆਂ। ਬਹੁਤੀ ਵਾਰ ਉਹ ਸਾਹਮਣੇ ਪਈਆਂ ਚੀਜ਼ਾਂ ਨੂੰ ਵੀ ਨਹੀਂ ਸੀ ਦੇਖ ਰਹੀ ਹੁੰਦੀ। ਭਾਵੇਂ ਉਸ ਦੇ ਭੌਂਦੇ ਖਿਆਲ, ਦਿਸਦੇ ਹਰ ਸਾਕਾਰ ਰੂਪ ਤੇ ਵਾਪਰੀ ਹਰ ਘਟਨਾ ਨੂੰ ਮੰਨਣ ਤੋਂ ਇਨਕਾਰੀ ਸਨ, ਪਰ ਇਹ ਹਕੀਕਤ ਸੀ ਕਿ ਉਹ ਜਾਗੀਰਦਾਰਾਂ ਦੀ ਹਵੇਲੀ ਵਿਚ ਸੀ ਅਤੇ ਉਸ ਦਾ ਵਿਆਹ ਪਾਲ ਨਾਲ ਹੋ ਚੁੱਕਾ ਸੀ। ਰਾਜ ਨੇ ਅੱਧ ਨੰਗੀ ਔਰਤ ਦੀ ਤਸਵੀਰ ਦੇਖੀ, ਪਾਲ ਦਾ ਚਲਣ ਉਸ ਦੇ ਦਿਮਾਗ ਵਿਚ ਘੁੰਮਣ ਲੱਗ ਪਿਆ ਅਤੇ ਆਪਣੇ ਨਾਲ ਬੀਤੀਆਂ ਘਟਨਾਵਾਂ।

ਰਾਜ ਨੂੰ ਹਸਾਣ ਖਿਡਾਣ ਵਾਲੀਆਂ ਰਿਸ਼ਤੇਦਾਰਨੀਆਂ ਨਾਲ ਭੋਰਾ ਦਿਲਚਸਪੀ ਨਹੀਂ ਸੀ। ਖ਼ਾਮੋਸ਼ੀ ਤੇ ਰੌਲਾ-ਰੱਪਾ, ਅੰਗਿਆਰ ਅਤੇ ਫੁੱਲ ਕੋਈ ਸਮਾਨਤਾ ਨਹੀਂ ਰੱਖਦੇ।

ਗੁਰਬਾਲ ਨੇ ਉਸ ਨੂੰ ਖ਼ੁਸ਼ ਕਰਨ ਦੇ ਬੜੇ ਯਤਨ ਕੀਤੇ, ਪਰ ਰਾਜ ਉਸ ਦੀਆਂ ਗੱਲਾਂ ਦਾ ਬੜਾ ਛੋਟਾ ਜਿਹਾ ਉੱਤਰ ਦੇ ਕੇ ਗੱਲ ਦਾ ਵਿਸ਼ਾ ਹੀ ਖ਼ਤਮ ਕਰ ਦਿਆ ਕਰਦੀ। ਗੁਰਬਾਲ ਮਨ ਵਿਚ 'ਅਜੀਬ ਤਬੀਅਤ ਦੀ ਕੁੜੀ ਐ' ਆਖ ਕੇ ਰਹਿ ਗਈ। ਸ਼ਾਮੀ ਰਾਜ ਨੂੰ ਬਾਹਰ ਬਾਗ ਵਿਚ ਲਿਜਾਇਆ ਗਿਆ। ਪੱਤਝੜ ਨੇ ਕੰਡਿਆਂ ਵਿਚੋਂ ਝਾਕਣਾ ਸ਼ੁਰੂ ਕਰ ਦਿੱਤਾ ਸੀ। ਕਈ-ਕਈ ਪੀਲਾ ਪੱਤਾ ਡਾਲਾਂ ਨਾਲੋਂ ਟੁੱਟ ਪੈਣ ਲਈ ਧਰਤੀ ਵੱਲ ਦੇਖ ਰਿਹਾ ਸੀ। ਕੁੜੀਆਂ ਹਾਸਾ ਮਖੌਲ ਕਰਦੀਆਂ ਰਹੀਆਂ, ਪਰ ਰਾਜ ਦੇ ਮਨ ਦੀ ਕਲੀ ਬੰਦ ਸੀ, ਜਿਹੜੀ ਕਿਸੇ ਤਰ੍ਹਾਂ ਵੀ ਨਾ ਖੁੱਲ੍ਹੀ।

ਰਾਤ ਪੈ ਜਾਣ 'ਤੇ ਰਾਜ ਪਾਲ ਦੇ ਕਮਰੇ ਵਿਚ ਸੀ। ਰਾਜ ਨੇ ਵੀ ਮਹਿਸੂਸ ਕਰ ਲਿਆ ਕਿ ਛਾਂਟੇ ਖਾਣ ਦਾ ਸਮਾਂ ਆ ਗਿਆ। ਪਰ ਉਸ ਦਾ ਮਨ ਪੱਥਰ ਹੋ ਗਿਆ, ਜਿਸ ਵਿਚੋਂ ਡੋਲਣ ਜਾਂ ਭੈਅ ਖਾਣ ਦੀ ਅਨੁਭਵਤਾ ਹੀ ਖ਼ਤਮ ਹੋ ਜਾਂਦੀ ਹੈ। ਉਹ ਆਪਣੇ-ਆਪ ਨੂੰ ਸ਼ਨੀਲ ਦੇ ਸੂਟ ਵਿਚ ਸਜੀ ਅਤੇ ਗਹਿਣਿਆਂ ਨਾਲ ਭਰੀ ਦੇਖ ਕੇ ਮੁਸਕਾਈ। ਉਸ ਮੁਸਕਾਣ ਵਿਚ ਕਿੰਨੀਆਂ ਬਹਾਰਾਂ ਸੜ ਬੁਝੀਆਂ ਸਨ। ਏਨ੍ਹਾਂ ਸੜ ਬੁਝੀਆਂ ਮੁਸਕਾਨਾਂ ਦਾ ਅਨੁਮਾਨ ਲਾਉਣ ਲਈ ਵਿਸਕੀ ਦਾ ਰੱਜਿਆ ਪਾਲ ਆ ਗਿਆ। ਰਾਜ ਨੂੰ ਵੇਖਦਿਆਂ ਹੀ ਉਸ ਦੇ ਨਸ਼ੇ ਨੂੰ ਲੋਹੜ ਆ ਗਿਆ।

"ਕੌਣ, ਸਰਦਾਰਨੀ ਰਾਜ! ਓ ਗੁੱਡ ਮੈਨ ਦੀ ਲਾਲਟੈਣ! ਮੈਂ ਮੁੜ-ਮੁੜ ਸਦਕੇ ਜਾਵਾਂ, ਜਿਨ੍ਹਾਂ ਰਾਹਾਂ ਤੋਂ ਸਰਕਾਰ ਆਈ; ਇਸ ਉਜੜੀ ਹਵੇਲੀ 'ਚ ਬਹਾਰ ਆਈ।" ਰਾਜ ਉਸ ਦੀ ਬਕਵਾਸ ਬੜੀ ਔਖੀ ਹੋ ਕੇ ਸੁਣ ਰਹੀ ਸੀ, ਉਸ ਪਾਸਾ ਵੱਟ ਲਿਆ। "ਅਗਿਆ ਸਹਿਕਦਿਆਂ ਨੂੰ ਇਹ ਦਿਨ ਆਇਆ ਤੇ ਤੂੰ ਮੁੱਖ ਮੋੜ ਲਿਆ, ਵਾਹ ਮੇਰੀ ਸਰਕਾਰ।" ਪਾਲ ਨੇ ਅੱਗੇ ਵਧ ਕੇ ਸ਼ਾਲ ਉਸ ਦੇ ਮੂੰਹ ਤੋਂ ਐਨੀ ਜ਼ੋਰ ਦੀ ਪਿਛਾਂਹ ਨੂੰ ਹਟਾਇਆ ਕਿ ਰਾਜ ਦਾ ਸਿਰ ਵੀ ਨੰਗਾ ਹੋ ਗਿਆ। ਪਾਲ ਦਾ ਖਿਆਲ ਸੀ, ਰਾਜ ਉਸ ਨੂੰ ਘੂਰ ਲਾਹੁੰਦਿਆਂ ਰੋਕੇਗੀ, ਪਰ ਸਿਰ ਨੰਗਾ ਹੋ ਜਾਣ 'ਤੇ ਉਹ ਬੇਹੱਦ ਸ਼ਰਮਿੰਦਾ ਹੋਇਆ।

"ਸੌਰੀ!" ਪਾਲ ਦੇ ਮੂੰਹੋਂ ਅਚਾਨਕ ਨਿਕਲ ਗਿਆ। ਰਾਜ ਨੇ ਉਸ ਵੱਲ ਪਲ ਕੁ ਅੱਖਾਂ ਚੁੱਕਦਿਆਂ ਫਿਰ ਸਿਰ 'ਤੇ ਕੱਪੜਾ ਕਰ ਲਿਆ। ਹੁਣ ਉਸ ਦਾ ਘੁੰਡ ਨਹੀਂ ਸੀ ਕੱਢਿਆ ਹੋਇਆ।

"ਹੱਛਾ, ਸਰਦਾਰਨੀ। ਗੁਸਤਾਖੀ ਮਾਫ਼, ਕੁਝ ਪੁੱਛਣ ਦੀ ਦਲੇਰੀ ਕਰ ਸਕਦਾ ਹਾਂ?" ਉਹ ਕੁਝ ਨਾ ਬੋਲੀ। ਪਾਲ ਨੇ ਅਲਮਾਰੀ ਵਿਚੋਂ ਬੋਤਲ ਕੱਢ ਕੇ ਪਿਆਲਾ ਭਰ ਲਿਆ ਤੇ ਆਦਤ ਅਨੁਸਾਰ ਔਰਤ ਦੀ ਨੰਗੀ ਤਸਵੀਰ ਵੱਲ ਉਛਾਲਦਿਆਂ ਪੁਕਾਰਿਆ, 'ਚੀਰੀਓ!' ਤੇ ਪਿਆਲਾ ਮੂੰਹ ਨੂੰ ਲਾ ਕੇ ਖ਼ਾਲੀ ਕਰ ਦਿੱਤਾ ਦੋਹਾਂ ਬੁੱਲ੍ਹਾਂ ਨਾਲੋਂ ਵਿਸਕੀ ਚੂਸਦਿਆਂ ਪਾਲ ਰਾਜ ਨੂੰ ਸੰਬੋਧਨ ਹੋਇਆ।

"ਹੋਰ ਤੇ ਸਭ ਗੱਲਾਂ ਹੋਈਆਂ, ਰਾਜ! ਮੈਨੂੰ ਤੇਰੇ 'ਤੇ ਇੱਕ ਗਿਲਾ ਏ।"

ਰਾਜ ਗਿਲਾ ਸੁਣਨ ਲਈ ਚੌਕੰਨੀ ਹੋ ਗਈ।

"ਤੂੰ ਲੁਧਿਆਣੇ ਰੱਖ ਦੀ ਬੇਇਜ਼ਤੀ ਨਹੀਂ ਕਰਨੀ ਸੀ, ਮੈਂ ਇਸ ਗੱਲ ਦਾ ਬੜਾ ਦੁੱਖ ਮਨਾਇਆ ਸੀ। ਜਦ ਤੂੰ ਅਵੇਰੇ-ਸਵੇਰੇ ਏਥੇ ਹੀ ਆਉਣਾ ਸੀ, ਫੇਰ ਨਾ ਮਿਲਣ ਦਾ ਮੈਂ



ਮਤਲਬ ਨਹੀਂ ਸਮਝਿਆ।" ਪਾਲ ਵੱਖੀਆਂ ਦੇ ਬਰਾਬਰ ਹੱਥ ਚੁੱਕ ਕੇ ਹਲਾ ਗਿਆ।

ਰਾਜ ਨੂੰ ਇੱਥੇ ਆਉਣ ਦੀ ਗੱਲ ਖਾ ਹੀ ਗਈ।

"ਕੋਈ ਸ਼ਰੀਫ਼ ਆਦਮੀ ਕਦੇ ਇਸ ਤਰ੍ਹਾਂ ਨਾ ਕਰਦਾ।" ਰਾਜ ਨੇ ਤਣਕ ਕੇ ਜਵਾਬ ਮਾਰਿਆ। ਉਹ ਸਮਝਦੀ ਸੀ, ਜੋ ਹੋਣਾ ਏ, ਛੇਤੀ ਹੋ ਜਾਵੇ।

"ਹੱਛਾ ਜੀ! ਮੈਂ ਕਿਹਾ ਤੇਰੇ ਕੋਲੋਂ ਥੱਪੜ ਖਾ ਕੇ ਵੀ ਬਦਮਾਸ਼ ਹੀ ਰਹੇ, ਅਏ ਹਏ! ਜੇ ਤੂੰ ਸੱਚ ਪੁੱਛੇਂ ਰਾਜ, ਮੈਨੂੰ ਮਾਰ ਈ ਤੇਰੀ ਇਹ ਅਦਾ ਗਈ। ਜੇ ਤੂੰ ਐਸੀ ਵੈਸੀ ਕੁੜੀ ਹੁੰਦੀ; ਕਿਸ ਕੰਜਰ ਤੇਰੇ ਨਾਲ ਵਿਆਹ ਕਰਾਣ ਲਈ ਏਨੇ ਪਾਪੜ ਵੇਲਣੇ ਸੀ। ਅਸਾਂ ਵੀ ਜਾਨ ਦੇਖ ਕੇ ਅੱਕ ਚੱਬਿਆ ਏ।" ਏਨੀ ਕਹਿੰਦਾ ਉਹ ਰਾਜ ਨਾਲ ਖਹਿ ਕੇ ਬਹਿ ਗਿਆ। ਰਾਜ ਥੋੜ੍ਹਾ ਪਰੇ ਨੂੰ ਹਟ ਗਈ, ਪਾਲ ਵੀ ਨਾਲ ਹੀ ਰਿਸਕਦਾ ਗਿਆ।

"ਹਾਂ-ਹਾਂ, ਚਲੋ ਸਰਦਾਰਨੀ, ਜਿੱਥੇ ਤੱਕ ਵੀ ਭੱਜ ਸਕਦੇ ਓ, ਸਾਡੇ ਜੇਰੇ ਵੀ ਲੰਮੇ ਐ।" ਪਾਲ ਨਸ਼ੇ ਦੀ ਲੋਰ ਵਿਚ ਉੱਘ-ਉੱਘ ਜਾਂਦਾ ਸੀ।

ਰਾਜ ਮਜਬੂਰ ਸੋਚੀਂ ਪੈ ਗਈ, "ਬੇਵਕੂਫ਼ ਵੀ ਪੁੱਜ ਕੇ ਤੇ ਛਟਿਆ ਵੀ ਇੱਕ ਨੰਬਰ ਦਾ ਏ।"

"ਮੈਂ ਕਿਹਾ, ਗ਼ਮ ਕਿਹੜੀ ਗੱਲ ਦਾ ਚੇਨੀਏ!" ਰਾਜ ਦੇ ਦਿਲੋਂ 'ਚੇਨੀ' ਸ਼ਬਦ ਨੇ ਘੁੱਟੇ ਵੱਟੇ ਜ਼ਖ਼ਮਾਂ ਦੇ ਟਾਂਕੇ ਤੋੜ ਦਿੱਤੇ। ਉਸ ਦਾ ਸਾਰਾ ਸਰੀਰ ਇੱਕ ਵਾਰ ਹੀ ਝਰਨਾਇਆ। ਦਿਲ ਵਿਚ ਡੋਬ ਪਿਆ, ਉਸ ਜ਼ੋਰ-ਜ਼ੋਰ ਦੀ ਅੱਖਾਂ ਮੀਟਦਿਆਂ ਹੰਝੂਆਂ ਨੂੰ ਅੰਦਰ ਹੰਗਾਲ ਲਿਆ।

ਪਾਲ ਨੇ ਉਸ ਦੇ ਗਲ ਦੁਆਲੇ ਬਾਹਾਂ ਪਾਂਦਿਆਂ ਕਿਹਾ-

"ਔਹ ਪਿਆਰ ਦੀ ਦੇਵੀ ਵੱਲ ਤੱਕ?"

ਰਾਜ ਨੇ ਵੇਖਿਆ, ਅੱਧਨੰਗੀ ਔਰਤ ਉਸ ਦੇ ਜਜ਼ਬਾਤ ਦਾ ਮਖੌਲ ਉਡਾ ਰਹੀ ਸੀ। ਪਾਲ ਦੀਆਂ ਰਾਜ ਦੇ ਗਲੋਂ ਬਾਹਾਂ ਢਿੱਲੀਆਂ ਪੈ ਗਈਆਂ, ਉਸ ਨਸ਼ੇ-ਨੀਂਦ ਵਿਚ ਉੱਘਦਿਆਂ, ਅਜਿਹਾ ਘੁਰਾੜਾ ਮਾਰਿਆ ਕਿ ਰਾਜ ਤ੍ਰਹਿ ਕੇ ਰਹਿ ਗਈ। ਪਾਲ ਨੇ ਇੱਕ ਵਾਰ ਲਾਲ ਗੇਰੂ ਅੱਖਾਂ ਨਾਲ ਵੇਖਿਆ, ਰਾਜ ਨੂੰ ਉਸ ਕੋਲੋਂ ਦੈਂਤ ਵਾਂਗ ਭੈਅ ਆਇਆ। ਫਿਰ ਘੁਰਾੜਿਆਂ ਨੇ ਇੱਕ ਰਫ਼ਤਾਰ ਫੜ ਲਈ। ਰਾਜ ਮਲਕੜੇ ਜਿਹੇ ਉੱਠ ਕੇ ਦੂਜੇ ਮੰਜੇ 'ਤੇ ਪੈ ਗਈ। ਘੁਰਾੜੇ ਤੇਜ਼ ਤੋਂ ਤੇਜ਼ ਹੁੰਦੇ ਗਏ, ਏਥੋਂ ਤੱਕ ਕਿ ਅੱਕ ਕੇ ਰਾਜ ਨੇ ਕੰਨਾਂ ਵਿਚ ਉਂਗਲਾਂ ਦੇ ਲਈਆਂ। ਉਹ ਸਾਰੀ ਰਾਤ ਇੱਕ ਮਿੰਟ ਵੀ ਅੱਖ ਨਾ ਲਾ ਸਕੀ।

## ੨

ਰਾਜ ਨੂੰ ਜਾਗੀਰਦਾਰਾਂ ਦੀ ਹਵੇਲੀ ਪੈਰ ਪਾਉਂਦਿਆਂ ਹੀ ਪਤਾ ਲੱਗ ਗਿਆ ਸੀ ਕਿ ਉਸ ਦੀ ਨਣਦ ਗੁਰਬਾਲ ਕੌਰ ਉਸ ਨੂੰ ਚੰਗਾ ਨਹੀਂ ਸਮਝਦੀ; ਸਗੋਂ ਅੱਗੇ-ਪਿੱਛੇ ਨੱਕ-ਬੁਲ੍ਹ ਵੀ ਚੜ੍ਹਾਉਂਦੀ ਹੈ। ਉਹ ਆਪਣੇ ਭਰਾ ਪਾਲ 'ਤੇ ਬਹੁਤ ਗੁੱਸੇ ਸੀ ਕਿ ਜੇ ਉਸ ਵਿਆਹ ਹੀ ਕਰਾਉਣਾ ਸੀ, ਤਦ ਕਿਸੇ ਖ਼ਾਨਦਾਨੀ ਘਰ ਕਿਉਂ ਨਾ ਕਰਵਾਇਆ, ਇੱਕ ਚਟਪਟੀ ਕੁੜੀ ਵੇਖ ਕੇ ਮਰ ਗਿਆ। ਗੁਰਬਾਲ ਰਾਜ ਵਿਚ ਜਾਗੀਰਦਾਰਾਂ ਵਾਲਾ ਠਾਠ-

ਠਾਠ ਤੇ ਆਨ-ਸ਼ਾਨ ਵਧੇਰੇ ਜ਼ਰੂਰੀ ਸਮਝਦੀ ਸੀ, ਜਿਸ ਦਾ ਰਾਜ ਉੱਕਾ ਹੀ ਖ਼ਿਆਲ ਨਹੀਂ ਰੱਖਦੀ ਸੀ। ਰਾਜ ਨੇ ਵੀ ਉਸ ਨੂੰ ਚਿੜਾਉਣ ਲਈ ਬੈਠਣ-ਉੱਠਣ ਤੇ ਖਾਣ-ਪੀਣ ਵਿਚ ਜ਼ਿਆਦਾ ਲਾਪਰਵਾਹੀ ਵਰਤਣੀ ਸ਼ੁਰੂ ਕਰ ਦਿੱਤੀ। ਗੁਰਬਾਲ ਦਾ ਚੌੜਾ ਮੂੰਹ ਤੇ ਭਾਰਾ ਸਰੀਰ ਗੁੱਸੇ ਦੀ ਇਨ-ਬਿਨ ਤਸਵੀਰ ਸੀ। ਇੱਕ ਦਿਨ ਮੇਜ਼ 'ਤੇ ਰੋਟੀ ਖਾਂਦਿਆਂ ਉਸ ਆਪਣੇ ਭਰਾ ਨੂੰ ਕਹਿ ਦਿੱਤਾ-

"ਪਾਲ, ਤੇਰੀ ਰਾਜ ਮੈਨੂੰ ਤਾਂ ਜੱਚੀ ਨਹੀਂ।" ਅਸਲ ਵਿਚ ਗੁਰਬਾਲ ਰਾਜ 'ਤੇ ਰੋਅਬ ਗੰਢਣਾ ਚਾਹੁੰਦੀ ਸੀ।

"ਤੁਹਾਡੇ ਨਾਲ ਤੁਹਾਡੇ ਭਰਾ ਨੂੰ ਵੀ ਨਹੀਂ ਜੱਚੀ।" ਗੁਰਬਾਲ ਨੂੰ ਉੱਕੀ ਆਸ ਨਹੀਂ ਸੀ, ਰਾਜ ਉਸ ਦੇ ਮੂੰਹ 'ਤੇ ਇਸ ਤਰ੍ਹਾਂ ਮਾਰੇਗੀ।

ਪਾਲ ਨੇ ਅੱਖਾਂ ਵਿਖਾਉਂਦਿਆਂ ਘੂਰਿਆ,

"ਰਾਜ!"

ਗੁਰਬਾਲ ਦਾ ਮੂੰਹ ਖੁੱਲ੍ਹਾ ਹੀ ਰਹਿ ਗਿਆ। ਉਹ ਕਹਿਣਾ ਚਾਹੁੰਦੀ ਸੀ, 'ਜੇ ਜਾਗੀਰਦਾਰਾਂ ਦੀ ਧੀ ਹੁੰਦੀ, ਕਦੇ ਇਸ ਤਰ੍ਹਾਂ ਨਾ ਬੋਲਦੀ।'

ਰਾਜ ਬਿਨਾਂ ਕੁਝ ਬੋਲੇ ਰੋਟੀ ਦੀ ਮੇਜ਼ ਤੋਂ ਉੱਠ ਖਲੋਤੀ ਅਤੇ ਆਪਣੇ ਕਮਰੇ ਨੂੰ ਤੁਰ ਪਈ। ਉਸ ਜਾਂਦਿਆਂ ਗੁਰਬਾਲ ਦੀ ਸਹਿਜ ਨਾਲ ਆਖੀ ਗੱਲ ਵੀ ਸੁਣ ਲਈ।

"ਆਪਣੀ ਲਾਡਲੀ ਦੇ ਚੱਜ ਵੇਖ ਲੈ...।"

ਰਾਜ ਨੇ ਅੰਦਰ ਵੜਦਿਆਂ ਹੀ ਗੁੱਟਾਂ ਵਿਚੋਂ ਕੰਗਣੀਆਂ ਖਿੱਚਣੀਆਂ ਸ਼ੁਰੂ ਕਰ ਦਿੱਤੀਆਂ। ਗਲ ਦਾ ਨੈਕਲਸ ਤੱਕ ਲਾਹ ਕੇ ਮੇਜ਼ ਦੀ ਦਰਾਜ਼ ਵਿਚ ਰੱਖ ਦਿੱਤਾ। ਉਸ ਰੇਸ਼ਮੀ ਸਰ੍ਹਾਣਾ ਚੁੱਕ ਕੇ ਪਲੰਘ ਦੀ ਵਾੜ ਨਾਲ ਲਾ ਲਿਆ। ਲੱਖ ਤੱਕ ਸ਼ਾਲ ਖਿਚ ਕੇ ਬਰਾਬਰ ਦੀ ਬਾਰੀ ਖੋਲ੍ਹ ਦਿੱਤੀ। ਉਹ ਗੁੱਸੇ ਨਾਲ ਭਰੀ ਬਾਹਰ ਖੇਤਾਂ ਵੱਲ ਨੂੰ ਦੇਖਣ ਲੱਗ ਪਈ। ਕਣਕਾਂ 'ਤੇ ਸਰ੍ਹਵਾਂ ਦੀ ਹਰਿਆਵਲ ਨੇ ਖੇਤਾਂ ਨੂੰ ਢਕ ਲਿਆ ਸੀ। ਭਾਵੇਂ ਖੇਤਾਂ ਵੱਲ ਨਜ਼ਰ ਮਾਰਿਆਂ ਰੂਹ ਹਰੀ ਹੁੰਦੀ ਸੀ, ਪਰ ਰਾਜ ਦੀਆਂ ਮੋਹ ਭਰੀਆਂ ਅੱਖਾਂ ਨੂੰ ਉਜਾੜ ਬੀਆਬਾਨ ਦਿਸਦੀ ਸੀ। ਉਸ ਦੀਆਂ ਭੌਂਦੀਆਂ ਨਜ਼ਰਾਂ ਆਖ਼ਰ ਨੂੰ ਖੇਤਾਂ ਵਿਚ ਉਸਰੇ ਇੱਕ ਢਾਰੇ 'ਤੇ ਗੱਡੀਆਂ ਜਾਇਆ ਕਰਦੀਆਂ। ਅਜਿਹੀ ਅਵਸਥਾ ਵਿਚ ਉਸ ਦੀਆਂ ਤੱਕ ਰੋਕ, ਹਸਰਤਾਂ, ਯਾਦਾਂ ਤੇ ਅਨੁਭਵ ਗੁਥਮ-ਗੁਥਾ ਹੁੰਦੀਆਂ। ਉਸ ਦੇ ਦਿਲ ਦੀ ਧਰਤੀ ਵਿਚ, ਆਸ਼ਾ-ਅੰਕੁਰ ਸੜ-ਬਲ ਚੁੱਕਾ ਸੀ। ਹੁਣ ਉਹ ਜ਼ਿੰਦਗੀ ਦੇ ਹੋਰ ਆਸਰੇ ਨੂੰ ਢਾ ਦੇਣ ਅਤੇ ਮਿਟਾ ਦੇਣ ਵਿਚ ਵਿਸ਼ਵਾਸ ਰੱਖਦੀ ਸੀ। ਬਹੁਤਾ ਰਿੱਝਣ ਸੜਨ ਨਾਲ ਉਹ ਆਪਣੇ ਦਿਲ ਦੇ ਡੋਬਾਂ ਵਿਚ ਨਢਾਲ ਹੋ ਜਾਂਦੀ।

"ਬੀਬੀ ਜੀ!"

"ਬੀਬੀ ਜੀ! ਛੋਟੇ ਸਰਦਾਰ ਆਖਦੇ ਨੇ, ਰੋਟੀ ਖਾ ਲਵੋ।" ਨਾਜ਼ਰ ਮੇਜ਼ 'ਤੇ ਟਰੇ ਰੱਖ ਕੇ ਪਲੇਟਾਂ ਪ੍ਰੋਸਣ ਲੱਗਾ।

"ਨਾਜ਼ਰ ਮੈਨੂੰ ਭੁੱਖ ਨਹੀਂ, ਰੋਟੀ ਲੈ ਜਾਹ।" ਰਾਜ ਨੇ ਬਾਹਰ ਨੂੰ ਵੇਖਦਿਆਂ ਹੀ ਜਵਾਬ ਦਿੱਤਾ। ਉਹ ਆਪਣੇ ਹੰਝੂ ਇੱਕ ਨੌਕਰ ਨੂੰ ਨਹੀਂ ਵਖਾਉਣਾ ਚਾਹੁੰਦਾ ਸੀ।



"ਬੀਬੀ ਜੀ, ਭਲਾ ਰੋਟੀ ਨਾਲ ਕੀ ਗੁੱਸਾ ਐ?" ਨਾਜ਼ਰ ਦੇ ਸ਼ਬਦਾਂ ਵਿਚ ਤਰਲਾ ਸੀ।

"ਮੈਨੂੰ ਕਿਸੇ ਨਾਲ ਗੁੱਸਾ ਨਹੀਂ। ਤੂੰ ਰੋਟੀ ਲੈ ਜਾਹ, ਮੈਂ ਨਹੀਂ ਖਾਣੀ।" ਰਾਜ ਨੇ ਇੱਕ ਤਰ੍ਹਾਂ ਤੋੜ ਕੇ ਜਵਾਬ ਦੇ ਦਿੱਤਾ।

ਜੀ-ਭਿਆਣਾ ਨੌਕਰ ਪਲੇਟਾਂ ਸਮੇਟ ਕੇ ਚਲਿਆ ਗਿਆ।

ਰਾਜ ਨੇ ਵੇਖਿਆ, ਢਾਰਾ ਚੌੜਾ ਹੋ ਰਿਹਾ ਸੀ। ਉਸ ਦੀਆਂ ਅੱਖਾਂ ਪਾਣੀ ਨਾਲ ਭਰ ਗਈਆਂ ਸਨ। ਢਾਰਾ ਕੰਬ ਰਿਹਾ ਸੀ, ਫਿਰ ਉਹ ਉਸ ਦੀਆਂ ਨਜ਼ਰਾਂ ਤੋਂ ਅਲੋਪ ਹੋ ਗਿਆ, ਉਸ ਤਲੀਆਂ ਫੇਰ ਕੇ ਹੰਝੂ ਪੂੰਝ ਸੁੱਟੇ। ਕਜਲਾ ਉਸ ਦੀਆਂ ਗੱਲ੍ਹਾਂ 'ਤੇ ਇੱਕ ਨਵਾਂ ਰੰਗ ਬਣ ਕੇ ਚੜ੍ਹ ਗਿਆ।

"ਸਰਦਾਰਨੀ!" ਪਾਲ ਉਸ ਨੂੰ ਬੁਲਾ ਰਿਹਾ ਸੀ।

ਰਾਜ ਚੁੱਪ ਸੀ, ਉਸ ਕੋਈ ਧਿਆਨ ਵੀ ਨਾ ਦਿੱਤਾ।

"ਮੈਂ ਕਿਹਾ, ਇਸ ਤਰ੍ਹਾਂ ਗੁੱਸੇ ਨਾਲ ਕੰਮ ਨਹੀਂ ਚੱਲਦਾ, ਏਥੇ ਅਜ਼ਾਦੇ ਊਠ ਹੀ ਲੱਦੀਂਦੇ ਐ।" ਪਾਲ ਉਸ ਦਾ ਮੋਢਾ ਹਿਲਾ ਰਿਹਾ ਸੀ। "ਉੱਠ, ਇਉਂ ਨਹੀਂ ਕਰੀਦਾ ਹੁੰਦਾ।"

"ਜੇ ਮੈਂ ਜਾਗੀਰਦਾਰਾਂ ਦੀ ਧੀ ਹੁੰਦੀ, ਫਿਰ ਤਾਂ ਮੇਰੀ ਐਨੀ ਬੇਇਜ਼ਤੀ ਨਾ ਹੁੰਦੀ।"

"ਵਾਹ ਕਿਸਮਤ!" ਪਾਲ ਕਈ ਵਾਰ ਮੂੰਹ ਆਈਆਂ ਬੇਤੁਕੀਆਂ ਹੀ ਕਹਿ ਜਾਂਦਾ। ਰੋਈ ਰਾਜ ਉਸ ਨੂੰ ਹੋਰ ਵੀ ਸੁਹਣੀ ਲੱਗ ਰਹੀ ਸੀ।

"ਤੁਸੀਂ ਕਿਉਂ ਕਿਸਮਤ ਨੂੰ ਦੋਸ਼ ਦੇਂਦੇ ਓ। ਜਗੀਰ ਐ, ਨੌਕਰ ਐ, ਕਾਰਾਂ, ਭਾਰੀ ਹਵੇਲੀ ਐ। ਕਿਉਂ ਨਹੀਂ ਕਿਸੇ ਜਾਗੀਰਦਾਰ ਦੀ ਧੀ ਵਿਆਹ ਕੇ ਕਿਸਮਤ ਬਣਾ ਲੈਂਦੇ। ਕੋਈ ਉਮਰ ਤਾਂ ਨਹੀਂ ਬੀਤ ਗਈ।" ਰਾਜ ਆਪਣੇ ਹੋਸ਼ ਤੋਂ ਚਿੜ੍ਹ ਗਈ ਸੀ, ਉਸ ਪਾਲ ਦਾ ਹੱਥ ਮੋਢੇ ਤੋਂ ਲਾਹ ਦਿੱਤਾ।

"ਮੈਂ ਐਨੀ ਧੌਂਸ ਦਾ ਮਤਲਬ ਨਹੀਂ ਸਮਝਿਆ। ਇੱਕ ਵਾਰ ਕਿਹਾ ਕੇ, ਏਥੇ ਏਸ ਤਰ੍ਹਾਂ ਕੰਮ ਨਹੀਂ ਚੱਲਣਾ, ਲੀਹ 'ਚ ਤੁਰਨਾ ਸਿੱਖ।

"ਮੈਂ ਵੀ ਕਹਿ ਦਿੰਦੀ ਆਂ, ਬੇਇਜ਼ਤੀ ਮੈਂ ਨਹੀਂ ਕਰਵਾਉਣੀ, ਮੁੱਲ ਖਰੀਦ ਕੇ ਨਹੀਂ ਲਿਆਂਦੀ।"

"ਤੇਰੀ ਕੋਈ ਬੇਇਜ਼ਤੀ ਨਹੀਂ ਕਰਦਾ।" ਪਾਲ ਨਰਮ ਪੈ ਗਿਆ। 'ਗੁਰਬਾਲ ਮੇਰੀ ਭੈਣ ਏ, ਮੈਂ ਉਸ ਨੂੰ ਕੀ ਆਖਾਂ। ਉਹ ਕਿੰਨੇ ਕੁ ਦਿਨ ਤੇਰੇ ਕੋਲ ਐ, ਹੋਰ ਚਾਰ ਦਿਨਾਂ ਨੂੰ ਚਲੀ ਹੀ ਜਾਵੇਗੀ।'

"ਚਾਰ ਦਿਨਾਂ ਨੂੰ ਨਹੀਂ, ਮੈਂ ਕੱਲ੍ਹ ਨੂੰ ਹੀ ਚਲੀ ਜਾਂਦੀ ਆਂ।" ਗੁਰਬਾਲ ਨੇ ਕੰਧ ਨਾਲੋਂ ਕਮਰੇ ਅੱਗੇ ਹੁੰਦਿਆਂ ਕਿਹਾ, "ਮੇਰਾ ਏਥੇ ਕੀ ਐ?" ਗੁਰਬਾਲ ਨੇ ਅੱਖਾਂ ਭਰ ਲਈਆਂ।

ਪਾਲ ਰਾਜ ਤੇ ਗੁਰਬਾਲ ਦੇ ਸੰਨ੍ਹ ਘਬਰਾ ਗਿਆ, ਉਹ ਕਿਸ ਨੂੰ ਸੱਚੀ-ਝੂਠੀ ਆਖੇ।

"ਬੀਬੀ ਜੀ! ਆਓ ਚੱਲੀਏ, ਆਪੇ ਠੀਕ ਹੋ ਜਾਏਗੀ।" ਪਾਲ ਗੁਰਬਾਲ ਨੂੰ ਲੈ ਕੇ

ਚਲਿਆ ਗਿਆ।

ਗੁਰਬਾਲ ਅਗਲੇ ਦਿਨ ਕਿਸੇ ਦੇ ਰੋਕਣ 'ਤੇ ਵੀ ਨਾ ਰੁਕੀ ਅਤੇ ਰਾਜ ਨੂੰ ਮਿਲੇ ਬਿਨਾਂ ਹੀ ਚਲੀ ਗਈ। ਰਾਜ ਨੂੰ ਇਸ ਗੱਲ ਦੀ ਉੱਕੀ ਪ੍ਰਵਾਹ ਨਹੀਂ ਸੀ, ਭਾਵੇਂ ਉਹ ਸਾਰੀ ਉਮਰ ਹੀ ਨਾ ਮਿਲੇ, ਉਸ ਬਿਨਾਂ ਥੁੜਿਆ ਹੀ ਕੀ ਪਿਆ ਸੀ।

## ੩

ਜੇ ਕਦੇ ਰਾਜ ਦਾ ਦਿਲ ਉਦਾਸ ਪੈ ਜਾਂਦਾ, ਪਾਲ ਉਸ ਨੂੰ ਜੋਧੀ ਲੈ ਜਾਂਦਾ ਅਤੇ ਇੱਕ-ਅੱਧੀ ਦਿਹਾੜੀ ਨਾਲ ਰਹਿ ਪੈਂਦਾ। ਉਹ ਰਾਜ ਦੁਆਲੇ ਬੁਰੀ ਤਰ੍ਹਾਂ ਕੀਲਿਆ ਗਿਆ। ਉਹ ਕਈ ਵਾਰ ਰਾਜ ਦੀ ਤਲਖ਼ੀ ਪੀ ਜਾਣ ਲਈ ਮਜਬੂਰ ਹੁੰਦਾ। ਵਿਗੜੇ ਮਰਦ ਦੀ ਫ਼ਿਤਰਤ ਨੂੰ ਕਦੇ ਦਾਸੀ ਭਾਵ ਨਹੀਂ ਜਿੱਤ ਸਕਦੇ।

ਰਾਜ ਨੂੰ ਸਹੁਰੀਂ ਕੋਈ ਕੰਮ ਨਹੀਂ ਸੀ, ਸਵਾਏ ਨਾਵਲ ਜਾਂ ਰਸਾਲੇ ਪੜ੍ਹਨ ਦੇ। ਹਾਂ, ਜੇ ਕੋਈ ਕੰਮ ਉਸ ਸਹੁਰੀਂ ਦਿਲ ਲਾ ਕੇ ਕੀਤਾ, ਤਾਂ ਉਹ ਬਿਮਾਰ ਸੱਸ ਦੀ ਸੇਵਾ ਸੀ। ਉਸ ਦੀ ਸੱਸ ਦਿਨੋ-ਦਿਨ ਹਾਰਦੀ ਜਾ ਰਹੀ ਸੀ, ਪਟਿਆਲੇ ਕਈ ਵਾਰ ਸਿਵਲ ਸਰਜਨ ਨੂੰ ਦਿਖਾਇਆ ਸੀ। ਕਈ ਮਸ਼ਹੂਰ ਦੇਸੀ ਹਕੀਮਾਂ ਤੋਂ ਇਲਾਜ ਕਰਵਾਇਆ, ਪਰ ਦਮੇਂ ਨੂੰ ਜੜ੍ਹੋਂ ਪੱਟ ਦੇਣ ਵਾਲਾ ਇਲਾਜ ਤੇ ਦੇਸੀ ਦਵਾਈ ਨਹੀਂ ਨਿਕਲੇ ਸਨ। ਕੁਝ ਪੇਟੈਂਟ ਦਵਾਈਆਂ ਅਤੇ ਟੀਕੇ ਸਨ, ਜਿਹੜੇ ਬਿਮਾਰੀ ਦੇ ਦੌਰਿਆਂ ਨੂੰ ਰੋਕਦੇ ਸਨ। ਉਹ ਦਵਾਈਆਂ ਅਤੇ ਟੀਕੇ ਹਮੇਸ਼ਾ ਘਰ ਰੱਖੇ ਜਾਂਦੇ। ਭਾਵੇਂ ਰਾਜ ਡਾਕਟਰ ਨਹੀਂ ਬਣ ਸਕੀ ਸੀ, ਪਰ ਇੱਕ ਬਿਮਾਰ ਦੀ ਦੇਖਭਾਲ, ਟੀਕਾ ਕਰਨਾ, ਕਿਸੇ ਦਵਾਈ ਦੇ ਉਲਟ ਜਾਂ ਹੱਕ ਵਿਚ ਜਾਣ ਦਾ ਉਸ ਨੂੰ ਚੰਗੀ ਤਰ੍ਹਾਂ ਗਿਆਨ ਸੀ। ਉਸ ਦੀ ਕਰੜੀ ਮਿਹਨਤ ਦੇ ਬਾਵਜੂਦ ਉਸ ਦੀ ਸੱਸ ਦਿਨੋ-ਦਿਨ ਸੁੱਕ ਕੇ ਪਿੰਜਰ ਬਣਦੀ ਗਈ। ਅਸਲ ਵਿਚ ਜਦੋਂ ਸਰੀਰ ਉਮਰੋਂ ਤੇ ਬਲੋਂ ਹਾਰ ਜਾਵੇ, ਸੋਨਾ ਤੇ ਮੋਤੀ ਮਾਰੇ ਵੀ ਕਾਟ ਨਹੀਂ ਕਰਦੇ।

ਉਸ ਦੀ ਸੱਸ ਬਹੁਤ ਖ਼ੁਸ਼ ਸੀ, ਉਹ 'ਖਉਂ-ਖਉਂ' ਕਰਦੀ ਵੀ ਉਸ ਨੂੰ ਅਸੀਸਾਂ ਦੇਂਦੀ ਰਹਿੰਦੀ। ਸ਼ੁਰੂ ਮਾਘ ਦੇ ਦਿਨ ਸਨ ਕਿ ਬਾਰਸ਼ ਤੇ ਗੜਿਆਂ ਨੇ ਪਾਲੇ ਦਾ ਜ਼ੋਰ ਇੰਤਹਾ 'ਤੇ ਲੇ ਆਂਦਾ। ਇੱਕ ਸ਼ਾਮ ਧੁੱਪ ਸੇਕਦੀ ਰਾਜ ਦੀ ਸੱਸ ਨੂੰ ਠੰਡ ਲੱਗ ਗਈ। ਪਹਿਲਾਂ ਤਾਂ ਕੁਝ ਉਸ ਗੌਲਿਆ ਨਾ, ਪਰ ਰਾਤੀਂ ਪੈਣ ਲੱਗਿਆਂ ਉਸ ਦੀਆਂ ਵੱਖੀਆਂ ਵੱਜਣ ਲੱਗ ਪਈਆਂ। ਉਸ ਨੂੰ ਨਮੋਨੀਆ ਹੋ ਗਿਆ ਸੀ। ਰਾਜ ਨੇ ਉਸ ਨੂੰ ਪੈਨਸਲੀਨ ਦਾ ਟੀਕਾ ਕਰ ਦਿੱਤਾ। ਬੁਖ਼ਾਰ ਬੜੇ ਜ਼ੋਰਾਂ 'ਤੇ ਸੀ ਤੇ ਉਸ ਨੂੰ ਕੋਈ ਸੁਰਤ ਨਹੀਂ ਸੀ। ਪੈਨਸਲੀਨ ਦਾ ਹੋਰ ਕੋਈ ਟੀਕਾ ਘਰ ਨਹੀਂ ਸੀ। ਪਹਿਲਾ ਦੌਰਾ ਤਾਂ ਰੁਕ ਗਿਆ, ਪਰ ਫਿਰ ਦੌਰਾ ਪੈ ਜਾਣ ਦੇ ਡਰ ਨੇ ਰਾਜ ਨੂੰ ਸੋਚਾਂ ਵਿਚ ਪਾ ਦਿੱਤਾ। ਉਸ ਸਾਹਮਣੇ ਆ ਰਹੀ ਮੁਸ਼ਕਲ ਦਾ ਅਨੁਮਾਨ ਲਾ ਕੇ ਪਾਲ ਨੂੰ ਪਿਤਾ ਜੀ ਨੂੰ ਲੈਣ ਘੱਲ ਦਿੱਤਾ। ਜਿਸ ਗੱਲ ਦਾ ਰਾਜ ਨੂੰ ਖ਼ਤਰਾ ਸੀ, ਓਹੀ ਸਾਹਮਣੇ ਆ ਖਲੋਤੀ। ਬਿਮਾਰ ਨੂੰ ਦੌਰਾ ਬੜਾ ਜ਼ਬਰਦਸਤ ਪੈ ਗਿਆ। ਰਾਜ ਨੇ ਨਾਜ਼ਰ ਨੂੰ ਭੇਜ ਕੇ ਜਾਗੀਰਦਾਰ ਨੂੰ ਕੋਲ ਬੁਲਾ ਲਿਆ। ਏਨੇ ਨੂੰ ਬਰਾਂਡੀ ਵਿਚ ਏਟੇਬ ਦੀਆਂ ਦੋ ਗੋਲੀਆਂ ਮਿਲਾ ਕੇ ਰਾਜ ਨੇ ਇੱਕ ਡੋਜ਼ ਤਿਆਰ ਕਰ ਲਈ, ਨਾਜ਼ਰ ਦੀ ਮਦਦ



ਨਾਲ ਡੋਜ਼ ਬਿਮਾਰ ਦੇ ਅੰਦਰ ਕਰ ਦਿੱਤੀ। ਰਾਜ ਦੀ ਸੱਸ ਨੂੰ ਸਰਸਾਮ ਹੋ ਚੁੱਕਾ ਸੀ ਅਤੇ ਉਹ ਆਵਾਮੁਹਾਰਾ ਬਕੜਵਾਦ ਕਰੀ ਜਾ ਰਹੀ ਸੀ। ਪਾਲ ਤੇ ਡਾਕਟਰ ਦੇ ਆਉਂਦਿਆਂ ਕਰਦਿਆਂ ਨੂੰ ਨਮੂਨੀਏ ਦਾ ਹਮਲਾ ਹੋਰ ਵੀ ਖ਼ਤਰਨਾਕ ਹੋ ਗਿਆ। ਬਲਗਮ ਬੜੇ ਜ਼ੋਰਾਂ ਨਾਲ ਹਿੱਕ ਵਿਚ ਘਰੜਾ ਉੱਠੀ। ਜਾਗੀਰਦਾਰ ਭਾਵੀ ਦੇ ਰੰਗ ਵੇਖ ਕੇ ਮੂੰਹ ਵਿਚ ਪਾਠ ਕਰਨ ਲੱਗ ਪਿਆ ਅਤੇ ਉਸ ਰਾਜ ਨੂੰ ਵੀ ਸੁਖਮਨੀ ਸਾਹਿਬ ਦਾ ਪਾਠ ਕਰਨ ਲਈ ਆਖਿਆ।

ਡਾਕਟਰ ਨੇ ਆ ਕੇ ਹਾਲਤ ਵੇਖੀ ਅਤੇ ਸਿਰ ਫੇਰਿਆ। ਪਰ ਫਿਰ ਵੀ ਉਸ ਹਿੰਮਤ ਨਾ ਹਾਰੀ ਅਤੇ ਝਟਪਟ ਪੰਜ ਲੱਖ ਦੀ ਪੈਨਸਲੀਨ ਦਾ ਟੀਕਾ ਕਰ ਦਿੱਤਾ। ਬਲਗਮ ਔਠ-ਔਠ ਕਰਮਾਂ ਦੀ ਵਿੱਥ ਤੱਕ ਬੋਲਦੀ-ਸੁਣਦੀ ਸੀ। ਠੀਕ ਦੋ ਵੱਜੇ ਸਨ, ਜਦੋਂ ਬਲਗਮ ਦੀ ਅਵਾਜ਼ ਘਟਦੀ-ਘਟਦੀ ਅਸਲੋਂ ਖ਼ਤਮ ਹੋ ਗਈ। ਉਸ ਤੋਂ ਦੋ ਮਿੰਟ ਬਾਅਦ ਹੀ ਡਾਕਟਰ ਨੇ ਮਰੀਜ਼ ਦੀ ਬਾਂਹ ਲੰਮੀ ਪਾਉਂਦਿਆਂ ਨਬਜ਼ ਛੱਡ ਦਿੱਤੀ।

ਰਾਜ ਪਾਸੇ ਹੋ ਕੇ ਰੋਣ ਲੱਗ ਪਈ।

"ਬਸ ਬੱਚੀ! ਰੋਣਾ ਨਹੀਂ, ਵਾਹਿਗੁਰੂ ਦਾ ਭਾਣਾ ਮੰਨਣਾ ਏ।" ਜਾਗੀਰਦਾਰ ਨੇ ਰਾਜ ਦੇ ਸਿਰ 'ਤੇ ਹੱਥ ਫੇਰਿਆ। "ਬੱਸ ਪਾਠ ਕਰੋ, ਮਰਨ ਵਾਲੀ ਦੀ ਰੂਹ ਨੂੰ ਸ਼ਾਂਤੀ ਮਿਲ ਸਕਦੀ ਹੈ।"

ਆਪਣੀ ਸੱਸ ਦੇ ਦਸਹਿਰੇ ਪਿੱਛੋਂ, ਜਦ ਸਭ ਮੁਕਾਣਾਂ ਆ ਚੁੱਕੀਆਂ ਰਾਜ ਹੋਰ ਵੀ ਉਦਾਸ ਰਹਿਣ ਲੱਗ ਪਈ। ਉਸ ਦੇ ਖਿਆਲ ਕਈ ਪ੍ਰਕਾਰ ਦੀ ਕਾਟ-ਛਾਂਟ ਕਰਦੇ ਰਹਿੰਦੇ। ਉਸ ਕਈ ਵਾਰ ਆਪਣੀ ਛੁੱਟੜ ਸ਼ਰੀਕਣੀ ਬਾਰੇ ਸੋਚਿਆ, 'ਉਹ ਨਿਰਦੋਸ਼ ਹੈ। ਇਹ ਕੀ ਹੋਇਆ, ਮਰਦ ਵਿਆਹ ਕਰਾਵੇ ਤੇ ਥੋੜ੍ਹੇ ਚਿਰ ਪਿੱਛੋਂ ਪਾਨ ਖਾਧੀ ਥੁੱਕ ਵਾਂਗ ਉਗਲ ਦੇਵੇ? ਕੀ ਮੈਂ ਉਸ ਦੇ ਛਡਾਣ ਦਾ ਕਾਰਨ ਨਹੀਂ? ਨਹੀਂ ਇਹ ਕਿਸ ਤਰ੍ਹਾਂ ਹੋ ਸਕਦਾ ਏ? ਮੈਨੂੰ ਉਹਦੇ ਲਈ ਕੁਝ ਕਰਨਾ ਚਾਹੀਦਾ ਹੈ।' ਉਸ ਦਾ ਮਾਨਸਿਕ ਰੁਝੇਵਾਂ ਖੁੱਸ ਗਿਆ ਸੀ ਅਤੇ ਉਸ ਨੂੰ ਦੁਨੀਆ ਹੋਰ ਵੀ ਖ਼ਾਲੀ-ਖ਼ਾਲੀ ਜਾਪਦੀ। ਹੁਣ ਉਸ ਨੂੰ ਕਦੇ-ਕਦੇ ਖੰਘ ਛਿੜ ਪੈਂਦੀ। ਸੋਚ ਉਸ ਨਾਲ ਪਛਾਵੇਂ ਵਾਂਗ ਚੁੰਬੜੀ ਰਹੀ, "ਮੈਂ ਕਾਹਦੇ ਲਈ ਆਂ, ਕਿਉਂ ਆਂ? ਬੱਸ ਫ਼ਜ਼ੂਲ।"

ਇੱਕ ਦਿਨ ਉਸ ਪਾਲ ਨੂੰ ਆਖਿਆ,

"ਜੇ ਤੁਸੀਂ ਮਾਤਾ ਜੀ ਦੇ ਨਾਂ 'ਤੇ ਪਿੰਡ ਵਿਚ ਡਿਸਪੈਂਸਰੀ ਖੋਲ੍ਹ ਦੇਵੋ, ਮੈਂ ਆਥਣ-ਸਵੇਰੇ ਦੋ-ਦੋ ਘੰਟੇ ਗਰੀਬਾਂ ਦੀ ਸੇਵਾ ਕਰ ਦਿਆ ਕਰਾਂ!"

"ਮੈਂ ਕਿਹਾ, ਮੇਰੇ ਕੋਲ ਤਾਂ ਕਹਿ ਦਿੱਤੀ, ਕਿਤੇ ਪਿਤਾ ਜੀ ਦੇ ਕੰਨਾਂ ਤੱਕ ਨਾ ਅੱਪੜ ਜਾਵੇ, ਮੇਰੀ ਭੰਡ ਲੁਹਾਏਂਗੀ।" ਉਹ ਖਿੜ-ਖਿੜਾ ਕੇ ਹੱਸ ਪਿਆ, "ਜਾਗੀਰਦਾਰ ਨਰਿੰਦਰਪਾਲ ਸਿੰਘ ਦੀ ਨੂੰਹ, ਮੁਜ਼ਾਰਿਆਂ ਤੇ ਚੂਹੜਿਆਂ ਨੂੰ ਆਥਣ-ਸਵੇਰੇ ਦਵਾਈਆਂ ਦਿਆ ਕਰੇਗੀ। ਆਲੇ-ਦੁਆਲੇ ਦੇ ਬਿਸਵੇਦਾਰ ਸੁਣਨਗੇ ਤਾਂ ਖ਼ੂਬ ਹਾਸੜ ਪਏਗੀ।"

"ਅਹੂੰ-ਅਹੂੰ...!" ਰਾਜ ਨੂੰ ਖੰਘ ਆ ਗਈ, ਪਰ ਉਸ ਬੜੀ ਛੇਤੀ ਕਾਬੂ ਪਾ ਲਿਆ।

"ਪਹਿਲਾਂ ਆਪਣਾ ਤਾਂ ਇਲਾਜ ਕਰ ਲੈ।" ਪਾਲ ਨੇ ਉਸ ਨੂੰ ਟੋਕ ਮਾਰੀ।

ਪਾਲ ਨੇ ਆਪਣਾ ਚੇਸਟਰ ਲਾਹ ਕੇ ਕੁਰਸੀ 'ਤੇ ਸੁੱਟ ਦਿੱਤਾ ਤੇ ਆਪ ਕਿਸੇ ਕੰਮ ਬਾਹਰ ਚਲਿਆ ਗਿਆ। ਰਾਜ ਬੈਠੀ ਸੋਚਦੀ ਹੀ ਰਹਿ ਗਈ। ਉਹ ਬਹੁਤ ਘੱਟ ਉਸ ਦੇ ਕਮਰੇ ਆਇਆ ਕਰਦੀ ਸੀ। ਪਾਲ ਦੇ ਘੁਰਾੜਿਆਂ ਤੋਂ ਤੰਗ ਪੈ ਕੇ ਉਸ ਆਪਣਾ ਕਮਰਾ ਬਦਲ ਲਿਆ ਸੀ। ਅੱਜ ਉਹ ਪੁੰਨ ਨਾਲੇ ਫਲੀਆਂ ਵਾਲੀ ਸਕੀਮ ਲੈ ਕੇ ਪਾਲ ਕੋਲ ਆਈ ਸੀ, ਪਰ ਉਸ ਉਹਦਾ ਮਖੌਲ ਉਡਾਇਆ। ਉਝ ਇਹ ਗੱਲ ਵੀ ਮਖੌਲ ਵਾਲੀ ਸੀ। ਉਹ ਬੁਲ੍ਹ ਟੁੱਕਦੀ ਦਿਮਾਗੀ ਉਤਰਾਅ-ਚੜ੍ਹਾਅ ਲੈ ਰਹੀ ਸੀ ਕਿ ਚੇਸਟਰ ਤਿਲਕਦਾ-ਤਿਲਕਦਾ ਕੁਰਸੀ ਤੋਂ ਫ਼ਰਸ਼ 'ਤੇ ਡਿੱਗ ਪਿਆ। ਉਸ ਖੂੰਟੀ 'ਤੇ ਟੰਗਣ ਲਈ ਚੁੱਕ ਲਿਆ, ਡਿੱਗਦਾ ਚੇਸਟਰ ਔਂਧਾ ਕੁ ਪੁੱਠਾ ਹੋ ਗਿਆ। ਰਾਜ ਨੇ ਉਸ ਤਰ੍ਹਾਂ ਹੀ ਉਸ ਨੂੰ ਚੁੱਕ ਲਿਆ। ਉਸ ਨੂੰ ਚੇਸਟਰ ਦੀ ਅੰਦਰਲੀ ਜੇਬ੍ਹ ਵਿਚ ਕੁਝ ਕਾਗਜ਼ ਰੜਕ ਪਏ। ਉਸ ਸੁਭਾਵਕ ਜੇਬ੍ਹ ਵਿਚ ਹੱਥ ਪਾ ਕੇ ਦੇਖਿਆ; ਇੱਕ ਲੰਮੀ-ਚੌੜੀ ਚਿੱਠੀ ਸੀ ਅਤੇ ਚਿੱਠੀ ਦੀਆਂ ਤਹਿਆਂ ਵਿਚ ਇੱਕ ਨੌਜਵਾਨ ਕੁੜੀ ਦੀ ਫ਼ੋਟੋ ਹੱਸ ਰਹੀ ਸੀ।

ਰਾਜ ਪਹਿਲੋਂ ਬੜੀ ਹੈਰਾਨ ਹੋਈ। ਗੁੱਸਾ ਉਸ ਦੇ ਸਾਰੇ ਚਿਹਰੇ 'ਤੇ ਭਰ ਗਿਆ। ਦੋ ਪਲ ਪਿੱਛੋਂ ਉਹ ਮੁਸਕਾਈ ਤੇ ਫਿਰ 'ਟਾਹ-ਟਾਹ' ਕਰਕੇ ਹੱਸ ਪਈ। ਬੜੀ ਫੁਰਤੀ ਨਾਲ ਉਹ ਆਪਣੇ ਕਮਰੇ ਆ ਗਈ ਅਤੇ ਕਾਹਲੀ-ਕਾਹਲੀ ਚਿੱਠੀ ਪੜ੍ਹਨੀ ਸ਼ੁਰੂ ਕੀਤੀ-

ਮੇਰੇ ਪ੍ਰੀਤਮ ਪਾਲ ਜੀ,

"ਕਿਸੇ ਨੂੰ ਪਿਆਰ ਕਰਨਾ ਕੋਈ ਤੁਹਾਡੇ ਕੋਲੋਂ ਸਿੱਖੇ ਅਤੇ ਧੋਖਾ ਦੇਣਾ ਵੀ...।"

"ਬਸ ਕਾਫ਼ੀ ਐ।" ਰਾਜ ਨੇ ਚਿੱਠੀ ਬੰਦ ਕਰ ਦਿੱਤੀ। "ਅੱਗੇ ਪੜ੍ਹਨ ਦੀ ਲੋੜ ਨਹੀਂ, ਮੈਨੂੰ ਕੁਝ ਵੀ ਨਹੀਂ ਪੜ੍ਹਨੀ ਚਾਹੀਦੀ।"

ਰਾਜ ਨੂੰ ਤੁਰਦੀ-ਤੁਰਦੀ ਖੁਸ਼ੀ ਚੜ੍ਹੀ ਹੋਈ ਸੀ ਅਤੇ ਲੰਮੇ ਦੁੱਖ ਨਾਲ ਸੋਚ ਵੀ ਰਹੀ ਸੀ। ਕਿਸੇ ਦੇ ਐਬ ਨੂੰ ਜਾਣ ਕੇ ਮਨੁੱਖ ਖੁਸ਼ ਓਦੋਂ ਹੁੰਦਾ ਹੈ, ਜਦੋਂ ਉਹ ਉਸ ਦਾ ਦੁਸ਼ਮਣ ਹੋਵੇ ਅਤੇ ਦੁਖੀ ਓਦੋਂ, ਜਦੋਂ ਉਹੀ ਐਬ ਖ਼ਤਰਾ ਬਣ ਕੇ ਆਪ ਨੂੰ ਹੀ ਘੂਰੇ। ਉਹ ਆਪਣੀ ਉਣਾਈ-ਬੁਣਾਈ ਵਿਚ ਉਲਝੀ ਹੋਈ ਸੀ। ਨਾਜ਼ਰ ਨੇ ਅੰਦਰ ਆਉਂਦਿਆਂ ਪੁੱਛਿਆ,

"ਬੀਬੀ ਜੀ ਚਾਹ ਲਿਆਵਾਂ ?"

"ਲੈ ਆ।" ਰਾਜ ਨੇ ਆਪਣੇ ਖ਼ਿਆਲਾਂ ਵਿਚੋਂ ਹੀ ਜਵਾਬ ਦੇ ਦਿੱਤਾ। "ਆ ਨਹੀਂ, ਨਾਜ਼ਰ ਉਰੇ ਆ।"

ਨਾਜ਼ਰ ਵਾਪਸ ਆ ਗਿਆ। ਉਸ ਰਾਜ ਵੱਲ ਦੇਖਿਆ, ਉਸ ਨੂੰ ਇਉਂ ਜਾਪਿਆ, ਜਿਵੇਂ ਉਸ ਤੋ ਜ਼ਰੂਰ ਕੋਈ ਨੁਕਸਾਨ ਹੋ ਗਿਆ ਏ। ਰਾਜ ਨੇ ਉਸ ਨੂੰ ਕਦੇ ਇਸ ਤਰ੍ਹਾਂ ਨਹੀਂ ਘੂਰਿਆ ਸੀ।

"ਬੀਬੀ ਜੀ, ਕੀ ਗੱਲ ਐ ?" ਨੌਕਰ ਕੁਝ ਨਾ ਜਾਣਦਾ ਹੋਇਆ ਪੁੱਛਦਿਆਂ ਪਛਤਾ ਵੀ ਰਿਹਾ ਸੀ।

"ਤੇਰੇ ਸਰਦਾਰ ਨੇ ਪਹਿਲੀ ਬੀਬੀ ਸਵਰਨ ਨੂੰ ਕਿਹੜੀ ਗੱਲੋਂ ਛੱਡਿਆ ਸੀ ?" ਰਾਜ ਦੇ ਚਿਹਰੇ 'ਤੇ ਭੋਰਾ ਫ਼ਰਕ ਨਹੀਂ ਪਿਆ ਸੀ, ਉਹ ਬਹੁਤਾ ਕੁਝ ਸੋਚਦੀ ਬਰਾਬਰ ਨਾਜ਼ਰ ਨੂੰ ਤੱਕੀ ਜਾ ਰਹੀ ਸੀ।



"ਜੀ ਬੀਬੀ, ਮੈਨੂੰ ਕੋਈ ਪਤਾ ਨਹੀਂ।" ਨੌਕਰ ਲਾਚਾਰ ਜਾਪਦਾ ਸੀ।

"ਨਾਜ਼ਰ, ਤੈਨੂੰ ਜ਼ਰੂਰ ਪਤਾ ਹੋਵੇਗਾ, ਮੈਂ ਸਵੇਰੇ ਸਵਰਨ ਨੂੰ ਪੇਕਿਆਂ ਤੋਂ ਲੈਣ ਜਾ ਰਹੀ ਆਂ।"

"ਲੈਣ ਜਾ ਰਹੇ ਓ ਬੀਬੀ ਜੀ !" ਨਾਜ਼ਰ ਇਕਦਮ ਖੁਸ਼ ਹੋ ਗਿਆ, ਪਰ ਦੂਜੇ ਪਲ ਉਦਾਸ ਹੁੰਦਿਆਂ ਬੋਲਿਆ, "ਇਹ ਕਿਵੇਂ ਹੋ ਸਕਦਾ ਹੈ ?"

"ਮੈਂ ਸਵੇਰੇ ਜਾ ਰਹੀ ਆਂ। ਤੂੰ ਮੈਨੂੰ ਦੱਸ, ਉਹ ਕਿਉਂ ਗਈ ਸੀ, ਏਨ੍ਹਾਂ ਵਿਚ ਕੋਈ ਲੜਾਈ-ਝਗੜਾ ਹੋਇਆ ਸੀ ?"

"ਬੀਬੀ ਜੀ ਮੈਂ ਨੌਕਰ ਆਂ ਆਪਣੇ ਮਾਲਕ ਬਾਰੇ ਕੁਝ ਨਹੀਂ ਦੱਸ ਸਕਦਾ। ਨਾਜ਼ਰ ਦਾ ਆਪਣਾ-ਆਪ ਦੱਸ ਰਿਹਾ ਸੀ, ਉਹ ਬੇਵੱਸ ਹੈ, ਮਜਬੂਰ ਹੈ।

ਰਾਜ ਨੇ ਸੋਚਿਆ, 'ਨੌਕਰ ਠੀਕ ਨਹੀਂ ਦੱਸ ਸਕਦਾ।' ਫਿਰ ਉਸ ਦੇ ਮਨ ਵਿਚ ਆਈ ਉਹ ਨਾਜ਼ਰ ਨੂੰ ਕੁੜੀ ਦੀ ਤਸਵੀਰ ਦਿਖਾ ਕੇ ਪੁੱਛੇ, 'ਉਹ ਕੁੜੀ ਨੂੰ ਜਾਣਦਾ ਏ ? ਨਹੀਂ ਮੈਨੂੰ ਇਹ ਕੁਝ ਵੀ ਨਹੀਂ ਕਰਨਾ ਚਾਹੀਦਾ।' ਉਸ ਆਪਣੇ-ਆਪ ਨੂੰ ਰੋਕ ਲਿਆ ਅਤੇ ਨੌਕਰ ਨੂੰ ਆਖਿਆ,

"ਹੱਡਾ ਟਰੈਕਟਰ ਚਲਾਉਣ ਵਾਲੇ ਬਾਬੇ ਨੂੰ ਕਹਿ ਦੇਣਾ, ਉਹ ਸਵੇਰੇ ਆ ਜਾਵੇ, ਮੈਂ ਧਰਮਗੜ੍ਹ ਨੂੰ ਜ਼ਰੂਰੀ ਜਾਣਾ ਏ।"

ਨੌਕਰ ਨੇ ਬਾਹਰ ਨਿਕਲ ਕੇ ਡੂੰਘਾ ਸਾਹ ਭਰਿਆ, 'ਜੇ ਉਹ ਆ ਜਾਵੇ, ਆਹ !'

ਰਾਜ ਅੱਧੀ ਦਿਹਾੜੀ ਬੁਰੀ ਤਰ੍ਹਾਂ ਬੇਚੈਨ ਰਹੀ। ਪਾਲ ਬਾਰੇ ਉਸ ਦੇ ਦਿਲ ਵਿਚ ਇੱਜ਼ਤ ਤਾਂ ਅੱਗੇ ਈ ਨਹੀਂ ਸੀ, ਹੁਣ ਰਹਿੰਦੀ-ਖੂੰਹਦੀ ਵੀ ਖੇਹ ਉਡ ਰਹੀ ਸੀ। ਉਸ ਨੂੰ ਆਪਣੀ ਖੰਘ ਦਾ ਵੀ ਅਹਿਸਾਸ ਹੁੰਦਾ ਜਾ ਰਿਹਾ ਸੀ। ਉਸ ਆਪਣੇ ਆਉਂਦੇ-ਜਾਂਦੇ ਪਿਤਾ ਨੂੰ ਖੰਘ ਦਾ ਉੱਕਾ ਈ ਪਤਾ ਨਹੀਂ ਲੱਗਣ ਦਿੱਤਾ ਸੀ, ਉਸ ਦਾ ਮਨ ਬਣ ਗਿਆ ਸੀ ਕਿ ਉਹ ਸਵਰਨ ਨੂੰ ਲਿਆ ਕੇ ਘਰ ਇੱਕ ਤਰ੍ਹਾਂ ਉਸ ਦੇ ਹਵਾਲੇ ਕਰ ਦੇਵੇਗੀ। ਸ਼ਾਇਦ ਉਹ ਪਾਲ ਦੇ ਨਕੇਲ ਪਾ ਈ ਲਵੇ ਤੇ ਉਸ ਦੀ ਜ਼ਿੰਦਗੀ ਵੀ ਬਣ ਜਾਵੇ।

ਰੋਟੀ ਖਾਣ ਤੋਂ ਪਹਿਲਾਂ ਉਹ ਪਾਲ ਦੇ ਕਮਰੇ ਵਿਚ ਆਈ। ਉਹ ਪੀ ਰਿਹਾ ਸੀ।

"ਦਿਨ ਭਾਗਾਂ ਵਾਲਾ ਏ, ਜਿਹੜੀ ਸਰਦਾਰਨੀ ਆਪ ਚੱਲ ਕੇ ਆਈ ਏ।"

"ਬਿਲਕੁਲ ! ਆਹ ਤੁਹਾਡੀ ਚਿੱਠੀ ਕਿਵੇਂ ਮੇਰੇ ਕੋਲ ਆ ਗਈ।" ਰਾਜ ਨੇ ਚਿੱਠੀ ਅੱਗੇ ਕਰ ਦਿੱਤੀ।

ਪਾਲ ਚਿੱਠੀ ਦੇਖ ਕੇ ਹਕਲਾ ਗਿਆ। ਬੋਲਣ ਦੀ ਥਾਂ ਥੱਗੇ-ਥੱਗੇ ਆਨੇ ਨਿਕਲ ਆਏ।

"ਤੁਸੀਂ ਤਸੱਲੀ ਰੱਖੋ, ਮੈਂ ਪੜ੍ਹੀ ਨਹੀਂ।"

ਪਾਲ ਝੱਟ ਹੀ ਮੁਸਕਰਾ ਪਿਆ, ਜਿਵੇਂ ਉਹ ਪਾੜ ਵਿਚੋਂ ਫੜੀਂਦਾ-ਫੜੀਂਦਾ ਬਚ ਗਿਆ ਸੀ।

"ਮੈਂ ਏਸੇ ਲਈ ਨਹੀਂ ਪੜ੍ਹੀ ਕਿ ਇਸ ਵਿਚ ਕੋਈ ਖ਼ਾਸ ਭੇਦ ਵਾਲੀ ਗੱਲ ਐ।" ਰਾਜ ਨੇ ਦੋਸ਼ੀ ਨੂੰ ਹੋਰ ਤਿੱਖੀਆਂ ਨਜ਼ਰਾਂ ਨਾਲ ਹਲੂਣਿਆ। "ਆਹ ਫ਼ੋਟੋ ਵੀ ਸ਼ਾਇਦ

ਤੁਹਾਡੀ ਐ।" ਪਾਲ ਦੇ ਸਿਰ ਪਾਣੀ ਦਾ ਘੜਾ ਆ ਟੁੱਟਾ। ਉਸ ਦੇ ਦੰਦ ਜੁੜ ਗਏ ਅਤੇ ਪਿਆਲਾ ਬਾਏਂ ਪਿਆ ਰਹਿ ਗਿਆ।

"ਚੋਰੀ ਕਰਨ ਤੋਂ ਪਹਿਲਾਂ ਮਾਲ ਸਾਂਭਣ ਦੀ ਜਾਚ ਆਉਣੀ ਚਾਹੀਦੀ ਹੈ। ਅਜਿਹੇ ਕੰਮਾਂ ਵਿਚ ਏਨੀ ਲਾਪ੍ਰਵਾਹੀ, ਹੂੰਹ!" ਰਾਜ ਦੀਆਂ ਗੱਲਾਂ ਸੁਣ-ਸੁਣ ਪਾਲ ਕੰਨਿਆਂ ਤਕ ਵਿਚ ਦੀ ਖਿੱਚੀਦਾ ਜਾ ਰਿਹਾ ਸੀ ਅਤੇ ਉਸ ਦੀ ਨੀਵੀਂ ਨਜ਼ਰ ਹੋਰ ਨੀਵੀਂ ਹੁੰਦੀ ਜਾ ਰਹੀ ਸੀ। 'ਹਾਂ, ਕੋਈ ਬੁਰੀ ਗੱਲ ਨਹੀਂ, ਜਾਗੀਰਦਾਰ ਦੇ ਸਾਹਿਬਜ਼ਾਦੇ ਓ, ਐਸ਼ ਲਈ ਪੈਦਾ ਹੋਏ ਓ, ਪਰ ਇੱਕ ਗੱਲ ਜੇ ਫਲਰਟੇਸ਼ਨ ਥੋੜ੍ਹੀ ਬਚ ਕੇ ਕੀਤੀ ਜਾਵੇ ਤਾਂ ਇਖ਼ਲਾਕ ਵਿਚ ਸ਼ਾਮਲ ਹੋ ਜਾਂਦੀ ਏ, ਪੀਓ, ਰਾਤ ਬਹੁਤ ਹੈ।" ਏਨੀ ਆਖਦੀ ਰਾਜ ਕਮਰੇ ਵਿਚੋਂ ਬਾਹਰ ਨਿਕਲ ਗਈ।

ਬੋਲਣ ਵੱਲੋਂ ਪਾਲ ਦੇ ਮਾਪੇ ਮਰ ਚੁੱਕੇ ਸਨ। ਉਹ ਚਿੱਠੀ ਨੂੰ ਹੱਥ ਵਿਚ ਮਸਲੀ ਜਾ ਰਿਹਾ ਸੀ ਅਤੇ ਕੁੜੀ ਦੀ ਤਸਵੀਰ ਨੂੰ ਘੂਰਦੀ ਹਸਰਤ ਨਾਲ ਤਾੜ ਰਿਹਾ ਸੀ। ਕੁਝ ਯਾਦ ਆ ਜਾਣ ਵਾਂਗ ਉਸ ਪਿਆਲਾ ਮੂੰਹ ਨੂੰ ਲਾ ਲਿਆ ਅਤੇ ਥੋੜਾ ਵਰ੍ਹ ਮੁਸਕਾਂਦਿਆਂ ਕਿਹਾ,

"ਦਿਨ ਬੜਾ ਭਾਗਾਂ ਵਾਲਾ ਆਇਆ, ਜੁੱਤੀਆਂ ਵੀ ਭਿਓਂ-ਭਿਓਂ ਵੱਜੀਆਂ ਤੇ ਸਰਦਾਰ ਹੋਰਾਂ ਇੱਕ ਨਹੀਂ ਗਿਣੀ।"

ਰਾਜ ਭੌਂ ਕੇ ਫਿਰ ਆ ਗਈ। ਪਾਲ ਅਤੇ ਉਸ ਦੀ ਜੌਨ ਵਾਕਰ ਦੀ ਵਿਸਕੀ ਰਾਜ ਦੇ ਸਾਹਮਣੇ ਪਾਣੀ ਬਣਦੇ ਜਾ ਰਹੇ ਸਨ।

"ਮੈਂ ਇੱਕ ਗੱਲ ਕਹਿਣਾ ਹੋਰ ਭੁੱਲ ਗਈ ਸੀ।" ਉਸ ਪਾਲ ਦੇ ਨੇੜੇ ਹੁੰਦਿਆਂ ਕਿਹਾ, "ਮੈਂ ਕੱਲ੍ਹ ਧਰਮਗੜ੍ਹ ਜਾ ਰਹੀ ਆਂ।"

"ਕਿਉਂ ਉਸ ਨੂੰ ਦੱਸਣਾ ਬਾਕੀ ਐ।" ਪਾਲ ਇਕਦਮ ਚਮਕ ਉੱਠਿਆ।

"ਨਹੀਂ, ਮੈਂ ਐਨੀ ਹੋਛੀ ਨਹੀਂ।"

"ਫਿਰ ਕਿਉਂ ਜਾਂਦੀ ਏਂ?" ਪਾਲ ਦਾ ਸਾਹ ਕਾਹਲਾ ਸੀ, "ਜਦੋਂ ਬੇ ਜੀ ਦੀ ਮਕਾਣ ਤੱਕ ਨਹੀਂ ਆਈ।"

"ਮੈਂ ਆਪਣੀ ਭੈਣ ਨੂੰ ਲੈਣ ਜਾ ਰਹੀ ਆਂ; ਆਪੇ ਸਭ ਗਿਲੇ ਮਿਟ ਜਾਣਗੇ।"

"ਤੂੰ ਵੱਡੀ ਭੈਣ ਵਾਲੀ, ਘਰ ਬੈਠ ਰਾਮ ਨਾਲ।"

"ਕਿਉਂ ਉਸ ਨੂੰ ਵਿਆਹ ਕੇ ਨਹੀਂ ਸੀ ਲਿਆਂਦਾ?"

"ਲਿਆਂਦਾ ਸੀ।"

"ਛੱਡ ਦੇਣ ਲਈ?"

"ਰਾਜ! ਬਹੁਤ ਸਿਰ ਨਾ ਚੜ੍ਹਦੀ ਜਾਹ।" ਪਾਲ ਨੇ ਰਾਜ ਨੂੰ ਘੂਰਨਾ ਚਾਹਿਆ।

"ਮੈਂ ਪਿਤਾ ਜੀ ਤੋਂ ਪੁੱਛ ਲਿਆ ਹੈ, ਓਨ੍ਹਾਂ ਆਗਿਆ ਦੇ ਦਿੱਤੀ ਐ।"

"ਮੈਂ ਤੈਨੂੰ ਨਹੀਂ ਜਾਣ ਦਿਆਂਗਾ।"

"ਆਖ਼ਰ ਉਹਦਾ ਕਸੂਰ?"



"ਬੱਸ ਮੇਰਾ ਦਿਲ ਨਹੀਂ ਮੰਨਦਾ।"

"ਜਿਹੜੀ ਚੀਜ਼ ਨੂੰ ਤੁਹਾਡਾ ਦਿਲ ਨਹੀਂ ਮੰਨਦਾ, ਉਸ ਨੂੰ ਸੁੱਟ ਪਾਓ, ਤੋੜ ਦਿਓ, ਮਾਰ ਦਿਓ। ਮੈਂ ਜਾਵਾਂਗੀ, ਜ਼ਰੂਰ ਜਾਵਾਂਗੀ।" ਰਾਜ ਦਾ ਪਾਰਾ ਅਸਲੋਂ ਚੜ੍ਹ ਗਿਆ। ਉਸ ਦੀਆਂ ਨਾਸਾਂ ਡੂੰਘੇ ਸਾਹ ਕਾਰਨ ਉੱਠ-ਬੈਠ ਰਹੀਆਂ ਸਨ। ਉਸ ਦਾ ਸਾਰਾ ਚਿਹਰਾ ਤਮਕਿਆ ਪਿਆ ਸੀ.

"ਅੱਛਾ ਬਾਬਾ, ਜਾਹ, ਹੁਣੇ ਜਾਹ।" ਪਾਲ ਉਸ ਨੂੰ ਚੜ੍ਹੀਆਂ ਵੇਖ ਕੇ ਥੋੜ੍ਹਾ ਢਿੱਲਾ ਪੈ ਗਿਆ। "ਪਰ ਮੇਰੀ ਇੱਕ ਗੱਲ ਯਾਦ ਰੱਖੀਂ, ਉਹ ਬੜੇ ਆਕੜ ਖਾਂ ਏ, ਜੇ ਤੂੰ ਬੇਇਜ਼ਤੀ ਕਰਵਾ ਕੇ ਨਾ ਆਈ, ਮੈਨੂੰ ਪਾਲ ਨਾ ਆਖੀਂ।" ਉਸ ਕੈਂਚੀ ਸਵਾਰੀ ਦਾੜ੍ਹੀ ਤੇ ਵੀ ਹੱਥ ਫੇਰਿਆ।

"ਚੱਲ ਮੇਰੀ ਬੇਇਜ਼ਤੀ ਹੀ ਹੋ ਜਾਊ, ਨਾ ਤੁਹਾਡਾ ਤਾਂ ਨਹੀਂ ਨਾ ਕੁਝ ਜਾਂਦਾ।"

"ਜਦੋਂ ਉਨ੍ਹਾਂ ਤੇਰੀ ਲਾਹ ਦਿੱਤੀ, ਮੇਰੀ ਪਿੱਛੇ ਰਹਿ ਗਈ?"

"ਕੋਈ ਨਹੀਂ, ਮੇਰੀ ਵੱਡੀ ਭੈਣ ਦਾ ਘਰ ਏ, ਉਹ ਜੋ ਮਰਜ਼ੀ ਆਖਣ ਮੈਨੂੰ ਕੋਈ ਗਿਲਾ ਨਹੀਂ ਹੋਵੇਗਾ।" ਰਾਜ ਬਾਹਰ ਨੂੰ ਤੁਰ ਚੱਲੀ।

"ਕਿਉਂ ਮਰਿਆ ਸੱਪ ਗਲ ਪਾਉਨੀ ਏਂ?"

"ਤੁਸੀਂ ਐਸ਼ ਕਰੋ।" ਰਾਜ ਚਲੀ ਗਈ।

"ਆਹ, ਵੱਡੀ ਭੈਣ ਵਾਲੀ!" ਪਾਲ ਨੇ ਰੋਹਬ ਵਿਚ ਉੱਭਰਦਿਆਂ ਕਿਹਾ। ਫਿਰ ਉਹ ਪਿਆਲਾ ਭਰਦਾ ਆਪਣੀ ਤਰ੍ਹਾਂ ਦੇ ਰਾਗ 'ਚ ਗਾਉਣ ਲੱਗ ਪਿਆ।

"ਅਭੀ ਤੋ ਮੈਂ ਜਵਾਨ ਹੂੰ, ਅਭੀ ਤੋ...!"

## 8

ਸਵੇਰੇ ਉੱਠ ਕੇ ਰਾਜ ਨੇ ਕੱਪੜੇ ਬਦਲੇ ਅਤੇ ਚਾਹ ਨਾਲ ਇੱਕ ਪਰੌਂਠਾ ਖਾ ਕੇ ਤਿਆਰ ਹੋ ਗਈ। ਹਵੇਲੇ ਦੇ ਦਰਾਂ ਵਿਚ ਗੱਡੀ ਉਸ ਨੂੰ ਉਡੀਕ ਰਹੀ ਸੀ। ਉਸ ਦੇ ਦਿਲ ਨੇਕੀ ਦਾ ਅਹਿਸਾਸ ਉਛਾਲੇ ਖਾ ਰਿਹਾ ਸੀ। ਇੱਕ ਨਵਾਂ ਚਾਅ ਲੈ ਕੇ ਉਹ ਗੱਡੀ ਵਿਚ ਬੈਠੀ। ਉਹ ਸੋਚ ਰਹੀ ਸੀ, ਲੋਕ ਹੈਰਾਨ ਹੋ ਜਾਣਗੇ, ਜਦੋਂ ਉਹ ਆਪਣੀ ਭੈਣ ਨੂੰ ਨਾਲ ਲੈ ਕੇ ਆਈ। ਜਿਹੜਾ ਕਿਸੇ ਨੂੰ ਜ਼ਿੰਦਗੀ ਦੇ ਨਹੀਂ ਸਕਦਾ; ਉਹ ਆਪੂੰ ਮੰਗਣ ਦਾ ਵੀ ਅਧਿਕਾਰ ਨਹੀਂ ਰੱਖਦਾ। ਸਵਰਨ ਅਤੇ ਉਸ ਦੇ ਮਾਪੇ ਚਕ੍ਰਿਤ ਹੀ ਰਹਿ ਜਾਣਗੇ।' ਉਸ ਦਾ ਮਨ ਤੇ ਆਤਮਾ ਖ਼ੁਸ਼ੀ ਨਾਲ ਗਲ-ਗਲ ਭਰੇ ਹੋਏ ਸਨ।

"ਜਾਣਾ ਭਾਵੇਂ ਦਸ ਮੀਲ ਹੀ ਸੀ; ਪਰ ਰਾਹ ਸਾਰਾ ਕੱਚਾ ਸੀ। ਟਿੱਬਿਆਂ ਦੀ ਰੇਤ ਵੱਢਦਿਆਂ ਗੱਡੀ ਦਾ ਪੂਰਾ ਜ਼ੋਰ ਲੱਗਦਾ ਰਿਹਾ। ਮਲ੍ਹੇ ਤੇ ਕਰੀਰਾਂ ਨੂੰ ਚੀਰਦੀ ਕਾਰ ਅੱਗੇ ਵਧਦੀ ਗਈ। ਰਾਹ ਭਾਵੇਂ ਬੜੇ ਖ਼ਤਰਨਾਕ ਸਨ, ਪਰ ਉਹ ਸਧਾਰਨ ਰਾਹੀਆਂ ਸਨ। ਡਾਕੂ ਅਤੇ ਲੁਟੇਰੇ ਰਾਹੀਆਂ ਅਤੇ ਮਾਲਕਾਂ ਨੂੰ ਚੰਗੀ ਤਰ੍ਹਾਂ ਪਛਾਣਦੇ ਸਨ; ਅਤੇ ਐਹੋ ਜਿਹੀਆਂ ਕਾਰਾਂ ਉਨ੍ਹਾਂ ਦੀਆਂ ਬਹੁਤ ਦੇਖੀਆਂ ਪਾਲੀਆਂ ਸਨ। ਲੋੜ ਨਾ ਪੈਣ ਦੇ ਬਾਵਜੂਦ ਵੀ ਡਰਾਇਵਰ ਬਾਬੇ ਨੇ ਗੱਡੀ ਵਿਚ ਦੋ ਨਾਲੀ ਬੰਦੂਕ ਰੱਖ ਲਈ ਸੀ। ਹਚਕੋਲੇ ਵੱਜਣ ਦੇ

ਫਰੋਂ ਉਸ ਗੱਡੀ ਨੂੰ ਬਹੁਤ ਹੌਲੀ ਚਲਾਇਆ। ਕਾਰ ਦਸ ਵੱਜਦੇ ਨੂੰ ਸੋਢੀਆਂ ਦੇ ਬਾਰ ਅੱਗੇ ਜਾ ਖਲੋਤੀ ਘਰ ਵਾਲਿਆਂ ਨੇ ਝੱਟ ਹੀ ਹਰੀ ਕਾਰ ਪਛਾਣ ਲਈ।

ਰਾਜ ਸੋਚ ਰਹੀ ਸੀ, ਉਹ ਸਾਰਿਆਂ ਨੂੰ ਕਿਵੇਂ ਮਿਲੇ। ਉਸ ਸਵਰਨ ਦੀ ਘਰ ਤਸਵੀਰ ਦੇਖੀ ਹੋਈ ਸੀ, ਉਹ ਉਸ ਨੂੰ ਪਛਾਣ ਲਏਗੀ। ਬਾਬੇ ਨੇ ਗੱਡੀ ਵਿਚੋਂ ਉਤਰ ਕੇ ਅੰਦਰ ਪਤਾ ਕੀਤਾ। ਅੰਦਰੋਂ ਅੱਧੀ ਕੁ ਉਮਰ ਦੀ ਇੱਕ ਔਰਤ ਅਤੇ ਉਸ ਦੇ ਪਿੱਛੇ ਉਸੇ ਕੁ ਉਮਰ ਦਾ ਆਦਮੀ ਨਿਕਲਿਆ। ਬਾਬੇ ਨੇ ਤਾਕੀ ਖੋਲ੍ਹ ਦਿੱਤੀ। ਰਾਜ ਨੇ ਜਾਣਿਆ ਕਿ ਸਵਰਨ ਦੇ ਮਾਤਾ-ਪਿਤਾ ਹੀ ਹੋ ਸਕਦੇ ਐ।

"ਆਓ ਬੱਚੀ! ਸਾਡੇ ਧੰਨ ਭਾਗ ਆਓ।" ਔਰਤ ਨੇ ਦੋਵੇਂ ਹੱਥ ਖਿਲਾਰ ਦਿੱਤੇ।

"ਸਤਿ ਸ੍ਰੀ ਅਕਾਲ!" ਰਾਜ ਨੇ ਗੱਡੀ ਵਿਚੋਂ ਨਿਕਲਦਿਆਂ ਦੋਹਾਂ ਨੂੰ [illegible] ਆਖੀ।

"ਗੁਰਪਰਕਾਰ ਬੀਬੀ! ਆਓ ਰਾਣੀ ਧੀਏ!"

ਬਾਬਾ ਦਲਾਣ ਵਿਚ ਹੀ ਰਹਿ ਗਿਆ ਅਤੇ ਉਹ ਰਲੇ-ਰਲਾਏ ਵਿਹੜੇ ਵਿਚ ਅਗਾਂਹ ਇੱਕ ਸੱਜੀ ਬੈਠਕ ਵਿਚ ਆ ਗਏ। ਉਹ ਹਾਲੇ ਸੋਫਿਆਂ 'ਤੇ ਚੰਗੀ ਤਰ੍ਹਾਂ ਬੈਠ ਵੀ ਨਹੀਂ ਸਨ ਕਿ ਇੱਕ ਹੈਰਾਨ ਅਤੇ ਡੌਰ-ਭੌਰ ਜਵਾਨ ਕੁੜੀ ਅੰਦਰ ਆਈ। ਰਾਜ ਨੇ ਫੁਰ ਉੱਠ ਕੇ ਉਸ ਨੂੰ ਜੱਫੀ ਪਾ ਲਈ।

"ਸਵਰਨ!" ਰਾਜ ਦੀਆਂ ਅੱਖਾਂ ਭਰ ਆਈਆਂ ਅਤੇ ਉਸ ਦਾ ਅੰਦਰ [illegible] ਜਜ਼ਬਾਤ ਵਿਸ ਤੁਰਿਆ। ਮੈਨੂੰ ਮਾਫ਼ ਕਰ ਦੇ ਭੈਣ! ਮੈਂ ਤੇਰਾ ਹੱਕ ਆਪ ਨਹੀਂ ਖੋਹਿਆ। ਕੋਈ ਕੁੜੀ ਕਿਸੇ ਕੁੜੀ ਉੱਤੇ ਦੀ ਵਿਆਹਿਆ ਜਾਣਾ ਪ੍ਰਵਾਨ ਨਹੀਂ ਕਰ ਸਕਦੀ, ਪਰ ਸਾਡੇ ਮਾਪੇ, ਸਾਡਾ ਸਮਾਜ!" ਰਾਜ ਦੀ ਧੜਕਣ ਢਿੱਲੀ ਪੈ ਗਈ।

ਸਵਰਨ ਨੂੰ ਉੱਕੀ ਆਸ ਨਹੀਂ ਸੀ, ਉਹ ਇਸ ਤਰ੍ਹਾਂ ਦੀ ਕੁੜੀ ਨੂੰ ਮਿਲੇਗੀ। ਉਸ ਨੂੰ ਕੁਝ ਅਹੁੜ ਹੀ ਨਹੀਂ ਰਿਹਾ ਸੀ। ਸਵਰਨ ਦੀ ਮਾਂ ਦੋਹਾਂ ਨੂੰ ਤੋਰ ਕੇ ਸੋਫ਼ੇ ਤੱਕ ਲਿਆਈ। ਸਵਰਨ ਨੇ ਵੀ ਅੱਖਾਂ ਭਰ ਲਈਆਂ ਅਤੇ ਭੁੱਬ ਮਾਰ ਕੇ ਰਾਜ ਦੇ ਗਲ ਨੂੰ ਚੰਬੜ ਗਈ। ਉਸ ਦੇ ਮਾਤਾ-ਪਿਤਾ ਦੇ ਜਜ਼ਬਾਤ ਛਲਕਣੋਂ ਨਾ ਰਹਿ ਸਕੇ।

"ਬੀਬਾ! ਕੋਈ ਗੱਲ ਕਰੋ।" ਪਿਤਾ ਨੇ ਰੁਮਾਲ ਨਾਲ ਨੱਕ ਸਾਫ਼ ਕਰਦਿਆਂ ਆਖਿਆ।

"ਤੁਸੀਂ ਜੀ ਦਿਆਲੋ ਨੂੰ ਆਖੋ, ਚਾਹ-ਚੂਹ ਲਿਆਵੇ।" ਸਵਰਨ ਦੀ ਮਾਂ ਨੇ ਉਸ ਨੂੰ ਕਿਹਾ।

"ਨਹੀਂ ਪਿਤਾ ਜੀ ਤੁਸੀਂ ਬੈਠੋ, ਮੈਂ ਕੁਝ ਨਹੀਂ ਖਾਣਾ-ਪੀਣਾ।" ਰਾਜ ਨੇ ਹੱਥ ਦੇ ਇਸ਼ਾਰੇ ਨਾਲ ਰੋਕਿਆ, ਪਰ ਉਹ ਰੁਕਿਆ ਨਾ।

"ਰਾਜ, ਮੈਂ ਤਾਂ ਹੈਰਾਨ ਰਹਿ ਗਈ, ਜਦੋਂ ਡਰਾਇਵਰ ਨੇ ਬਾਹਰੋਂ ਆਖ ਘਲਾਇਆ, ਚੌਲਿਆਂ ਤੋਂ ਰਾਜ ਆਈ ਏ। ਸਵਰਨ ਦੀ ਮਾਂ 'ਤੇ ਹਾਲੇ ਵੀ ਓਹੀ ਹੈਰਾਨੀ ਸੀ, ਜਿਵੇਂ ਇਹ ਕੁਝ ਹੋ ਨਹੀਂ ਰਿਹਾ, ਜਿਹੜਾ ਉਹ ਵੇਖ ਰਹੀ ਏ।

"ਹੱਛਾ! ਤਾਂ ਭੈਣ ਦਾ ਨਾਂ ਰਾਜ ਐ।" ਸਵਰਨ ਨੇ ਰਾਜ ਨੂੰ ਫਿਰ ਘੁੱਟ ਲਿਆ।



"ਕਿੰਨਾ ਚੰਗਾ ਤੇ ਪਿਆਰ ਨਾਂ ਏ, ਬੇ ਜੀ!"

"ਸਵਰਨ ਭੈਣ, ਮੈਂ ਤੈਨੂੰ ਲੈਣ ਆਈ ਆਂ।" ਰਾਜ ਨੇ ਜ਼ਿੰਦਗੀ ਦੀ ਭਰਪੂਰ ਤਾਂਘ ਵਿਚ ਤੱਕਦਿਆਂ ਕਿਹਾ।

"ਸੱਚੀਂ?"

"ਸੱਚੀਂ ਤੇ ਅੱਜ ਹੀ, ਹੁਣੇ ਈ!"

"ਇਹ ਕਿਸ ਤਰ੍ਹਾਂ ਹੋ ਸਕਦਾ ਏ ਧੀਏ!" ਬੇ ਜੀ ਨੇ ਵਿਚੋਂ ਹੀ ਹਉਕਾ ਭਰਿਆ।

"ਲੈ ਬੇ ਜੀ ਹੋ ਕਿਉਂ ਨਹੀਂ ਸਕਦਾ? ਕਾਰ ਬਾਹਰ ਖੜ੍ਹੀ ਐ, ਤੁਸੀਂ ਸਵਰਨੀ ਨੂੰ ਤਿਆਰ ਕਰੋ।"

ਸਵਰਨ ਦੇ ਪਿਤਾ ਨੇ ਬੈਠਦਿਆਂ ਮਹਿਸੂਸ ਕੀਤਾ, 'ਕੁੜੀ ਕਿੰਨੀਆਂ ਭੋਲੀਆਂ ਗੱਲਾਂ ਕਰ ਰਹੀ ਏ। ਇਸ ਨੂੰ ਲੋਕਾਚਾਰੀ ਦਾ ਕੋਈ ਵੀ ਪਤਾ ਨਹੀਂ।' ਉਹ ਚਾਂਦੀ ਦੀ ਸੰਮ ਵਾਲੀ ਸੋਟੀ ਨੂੰ ਬੂਟ ਦੀ ਟੋ ਵਿਚ ਖੋਭ ਰਿਹਾ ਸੀ।

"ਧੀਏ! ਜੇ ਪਾਲ ਨੇ ਲਿਜਾਣੀ ਹੁੰਦੀ, ਉਹ ਆਪ ਆਉਂਦਾ। ਅਸੀਂ ਇੱਜ਼ਤ ਮਾਣ ਨਾਲ ਤੋਰਦੇ, ਜੱਗ ਵਿਚ ਸੋਭਾ ਹੁੰਦੀ। ਇਸ ਤਰ੍ਹਾਂ ਤਾਂ ਸਾਡੀ ਬੜੀ 'ਬੇਇੱਜ਼ਤੀ ਐ। ਉਸ ਮੁੰਡੇ ਸਾਨੂੰ ਕਿਸੇ ਥਾਂ ਜੋਗਾ ਨਹੀਂ ਛੱਡਿਆ।" ਉਸ ਰੁਮਾਲ ਨਾਲ ਦੁਬਾਰਾ ਨੱਕ ਸਾਫ਼ ਕੀਤਾ।

ਸਵਰਨ ਦੇ ਭਾਣੇ ਉਸ ਦੇ ਮਾਤਾ-ਪਿਤਾ, ਜਾਬ੍ਹਾਂ ਦੇ ਭੇੜ ਕਰ ਰਹੇ ਸਨ। ਭਾਵੇਂ ਉਸ ਨੂੰ ਪਾਲ ਵਿਰੁੱਧ ਬੜੇ ਗਿਲੇ-ਸ਼ਿਕਵੇ ਸਨ। ਉਹ ਉਸ ਦੀਆਂ ਭੈੜੀਆਂ ਕਰਤੂਤਾਂ ਤੋਂ ਤੰਗ ਪੈ ਕੇ ਲੜ ਵੀ ਪਿਆ ਕਰਦੀ ਸੀ, ਪਰ ਹੁਣ ਖਾਲੀ ਅਕੇਵੇਂ ਨੇ ਉਸ ਦੀ ਜ਼ਿੰਦਗੀ ਨੂੰ ਘੁਣ ਲਾ ਕੇ ਰੱਖ ਦਿੱਤਾ। ਉਹ ਮਨ ਵਿਚ ਮਾਤਾ-ਪਿਤਾ ਨੂੰ ਕੋਸ ਰਹੀ ਸੀ। ਰਾਜ ਨੇ ਉਸ ਦੇ ਦਿਲ ਦੀ ਆਖੀ ਸੀ।

ਰਾਜ ਨੇ ਉਹ ਕੁਝ ਸੁਣਿਆ, ਜਿਸ ਦੀ ਉਸ ਨੂੰ ਉੱਕੀ ਆਸ ਨਹੀਂ ਸੀ। ਉਸ ਦੀ ਨੇਕੀ ਧਰੀ-ਧਰਾਈ ਰਹਿ ਗਈ। ਸਵਰਨ ਦੇ ਪਿਤਾ ਦੇ ਸਿਰ ਤੋਂ ਥੋੜ੍ਹਾ ਉਤਾਹਾਂ, ਚੌਖਟੇ ਦੀ ਤਸਵੀਰ ਵਿਚ ਦੇਵੀ ਦਾ ਸ਼ੇਰ ਮੂੰਹ ਅੱਡੀ ਖਲੋਤਾ ਸੀ। ਉਸ ਦੇ ਡਰਾਉਣੇ ਦੰਦ ਦੇਖ ਕੇ ਰਾਜ ਦੀਆਂ ਅੱਖਾਂ ਮੀਟੀਆਂ ਗਈਆਂ। ਉਸ ਖਿਆਲ ਕੀਤਾ, 'ਇਹ ਸ਼ੇਰ ਉਸ ਦੇ ਆਪਣੇ ਘਰ ਵੀ ਸੀ, ਜਾਗੀਰਦਾਰਾਂ ਦੀ ਹਵੇਲੀ ਵਿਚ ਤੇ ਏਥੇ ਵੀ। ਇਹ ਹਰ ਥਾਂ ਏ, ਅਤੇ ਕੋਈ ਰਾਜ ਸਵਰਨ ਇਸ ਤੋਂ ਭੱਜ ਕੇ ਬਚ ਨਹੀਂ ਸਕਦੀ। ਹਰ ਹਾਲਤ ਵਿਚ ਸ਼ੇਰ ਦੇ ਦੰਦਾਂ ਵਿਚ ਚੀਥਲੀ ਜਾਵੇਗੀ।' ਕੁਝ ਸਮਾਂ ਸਾਰੇ ਚੁੱਪ ਰਹੇ ਜਾਂ ਉਹ ਆਪਣੇ-ਆਪਣੇ ਥਾਂ ਖਾਮੋਸ਼ ਹੋਣ ਲਈ ਮਜਬੂਰ ਹੋ ਗਏ। ਰਾਜ ਆਪਣੀ ਸੈਂਡਲ ਨਾਲ ਕਾਲੀਨ 'ਤੇ ਲਕੀਰ ਖਿੱਚਦਿਆਂ ਬੋਲੀ,

"ਉਹ ਆਪਣੀ ਗਲਤੀ 'ਤੇ ਪਛਤਾ ਰਹੇ ਹਨ, ਮੈਂ ਉਨ੍ਹਾਂ ਨੂੰ ਮਨਾ ਲਿਆ ਸੀ।" ਉਸ ਬੈਠੀ-ਬੈਠੀ ਨੇ ਮਨ ਵਿਚ ਸਕੀਮ ਘੜ ਲਈ ਕਿ ਇੱਕ ਵਾਰ ਸਵਰਨ ਉੱਥੇ ਚੱਲੇ, ਫਿਰ ਉਹ ਸਾਰੀ ਗੱਲਬਾਤ ਸਾਂਭ ਲਏਗੀ। "ਮੈਂ ਕਿਹਾ ਸੀ, ਸਵਰਨ ਮਾਪਿਆਂ ਦੇ ਘਰ ਕਿੰਨਾ ਚਿਰ ਰਹੇਗੀ, ਹੁਣ ਉਨ੍ਹਾਂ ਹੀ ਮੈਨੂੰ ਘੱਲਿਆ ਏ। ਤੁਸੀਂ ਪਿਤਾ ਜੀ ਕਿਸੇ ਤਰ੍ਹਾਂ ਦਾ ਵੀ ਖਿਆਲ ਨਾ ਕਰੋ।"

ਨੌਕਰਾਣੀ ਚਾਹ ਲੈ ਕੇ ਆ ਗਈ। ਸਵਰਨ ਨੇ ਛੋਟੀ ਮੇਜ਼ ਅੱਗੇ ਖਿੱਚ ਕੇ ਚਾਹ ਬਰਤਾਉਣੀ ਸ਼ੁਰੂ ਕਰ ਦਿੱਤੀ।

"ਦਿਆਲੀ, ਡਰਾਇਵਰ ਨੂੰ ਵੀ ਦਲਾਨ ਵਿਚ ਚਾਹ ਦੇ ਆਵੀਂ।" ਮਾਂ ਜੀ ਨੇ ਨੌਕਰਾਣੀ ਨੂੰ ਚਿਤਾਵਨੀ ਕੀਤੀ।

"ਬੀਬਾ, ਗੱਲਾਂ ਤੇ ਤੇਰੀਆਂ ਠੀਕ ਹੈ, ਪਰ ਸਤਿਨਾਮ ਸਿੰਘ ਸੋਢੀ ਲੋਕਾਂ ਨੂੰ ਕਿਵੇਂ ਮੂੰਹ ਦਿਖਾਵੇਗਾ, ਧੀ ਨੂੰ ਇਸ ਤਰ੍ਹਾਂ ਤੋਰ ਕੇ। ਸਾਡੇ ਘਰ ਕਿਤੇ ਕੁੜੀ ਲਈ ਰੋਟੀ ਹੈ ਨਹੀਂ?" ਸਤਿਨਾਮ ਸਿੰਘ ਸੋਟੀ 'ਤੇ ਭਾਰ ਦਿੰਦਾ ਇੱਕ ਤਰ੍ਹਾਂ ਆਕੜ ਕੇ ਉੱਚਾ ਉੱਠ ਖਲੋਤਾ।

"ਪਿਤਾ ਜੀ, ਧੀਆਂ ਰਾਜਿਆਂ ਵੀ ਘਰ ਨਹੀਂ ਰੱਖੀਆਂ, ਧੀਆਂ ਵਾਲੇ ਸਦਾ ਨੀਵੇਂ ਈ ਹੁੰਦੇ ਐ। ਆਹ ਵੇਖੋ।" ਰਾਜ ਨੇ ਉਨ੍ਹਾਂ ਅੱਗੇ ਆਪਣੀ ਚੁੰਨੀ ਫੈਲਾ ਦਿੱਤੀ ਅਤੇ ਸੇਜਲ ਅੱਖਾਂ ਨਾਲ ਕਿਹਾ, "ਮੈਂ ਤੁਹਾਥੋਂ ਭੀਖ ਮੰਗਦੀ ਆਂ। ਮੈਂ ਸਵਰਨ ਦੀ ਛੋਟੀ ਭੈਣ ਬਣ ਕੇ ਦਿਨ ਕੱਟਾਂਗੀ। ਇਹ ਘਰ ਦੀ ਮਾਲਕ ਹੋਵੇਗੀ ਤੇ ਮੈਂ ਇਸ ਦੀ ਸੇਵਾ ਕਰਕੇ ਖੁਸ਼ ਰਹਾਂਗੀ। ਤੁਸੀਂ ਸਵਰਨ ਨੂੰ ਜ਼ਰੂਰ ਤੋਰ ਦਿਓ, ਮੈਂ ਇਸ ਨੂੰ ਕੋਈ ਤਕਲੀਫ਼ ਨਹੀਂ ਹੋਣ ਦਿਆਂਗੀ।"

"ਧੀਏ! ਤੂੰ ਸਾਨੂੰ ਸਾਰਿਆਂ ਨੂੰ ਮੁੱਲ ਲੈ ਲਿਆ।" ਸਵਰਨ ਦੀ ਮਾਂ ਨੇ ਉਸ ਦਾ ਪੱਲਾ ਚੁੱਕਦਿਆਂ ਕਿਹਾ, "ਸਾਡਾ ਦਿਲ ਪੁੱਛਿਆ ਜਾਣਦਾ ਏ, ਅਸੀਂ ਧੀ ਦੇ ਦੁੱਖ ਕਿਨੇ ਔਖੇ ਆਂ, ਢਿੱਡ ਪਾੜਿਆਂ ਤਾਂ ਰੱਤ ਈ ਨਿਕਲਣੀ ਏ।"

"ਫੇਰ ਬੇ ਜੀ ਮੰਨ ਕਿਉਂ ਨਹੀਂ ਲੈਂਦੇ।" ਸਵਰਨ ਨੇ ਮੂੰਹ ਪਾੜ ਕੇ ਆਖ ਹੀ ਦਿੱਤਾ। ਅਸਲ ਵਿਚ ਰਾਜ ਦੀ ਨਿਸ਼ਕਾਮ ਤੇ ਹਾਰਦਿਕ ਮਿਲਵਰਤਨ ਨੇ ਉਸ ਨੂੰ ਬੁਰੀ ਤਰ੍ਹਾਂ ਅਪਨਾ ਲਿਆ ਸੀ। ਉਹ ਉਸ ਦੇ ਨੇੜੇ ਹੋਣ ਲਈ ਮਜਬੂਰ ਹੋ ਗਈ, ਕਿਉਂਕਿ ਰਾਜ ਵਿਚੋਂ ਸ਼ਰੀਕਣੀ ਵਾਲੀ ਬੂ ਦੀ ਥਾਂ, ਭੈਣਾਂ ਤੇ ਸਹੇਲੀਆਂ ਵਾਲੇ ਦਰਦ ਦੀ ਸੁਗੰਧੀ ਆ ਰਹੀ ਸੀ।

"ਇਹ ਸਭ ਠੀਕ ਐ, ਅਸੀਂ ਪੁੱਜ ਕੇ ਔਖੇ ਆਂ, ਸਾਡੀ ਧੀ ਅੱਡ ਦੁਖੀ ਐ, ਸਾਰੇ ਰਿਸ਼ਤੇਦਾਰਾਂ ਤੱਕ ਮਹਿਸੂਸ ਕਰਦੇ ਐ, ਪਰ ਅਸੀਂ ਭੇਜੀਏ ਕਿਹੜੇ ਮੂੰਹ। ਉਸ ਸਾਡੀ ਬੇਕਸੂਰ ਧੀ ਛੱਡ ਛੱਡੀ, ਸਾਨੂੰ ਲੋਕ-ਲੱਜਾ ਮਾਰੀ ਜਾ ਰਹੀ ਹੈ।" ਬੁੱਢੇ ਦੀ ਗੱਲ ਤੋਂ ਰਾਜ ਨੇ ਅਨੁਮਾਨ ਲਾ ਲਿਆ, 'ਜਿਉਂਦੇ ਜੀਅ ਇਸ ਕਦੇ ਨਹੀਂ ਮੰਨਣਾ। ਐਹੋ ਜਿਹੇ ਮਾਪੇ ਆਪ ਵੀ ਸਾਰੀ ਉਮਰ ਗਿੱਲੀ ਲੱਕੜ ਵਾਂਗ ਧੁਖਦੇ ਰਹਿੰਦੇ ਐ ਤੇ ਮਰਦੇ ਹੋਏ ਬੱਚਿਆਂ ਨੂੰ ਵੀ ਭੱਠੀ ਵਿਚ ਝੋਖ ਜਾਂਦੇ ਐ।'

ਚਾਹ ਪੀਣ ਤੱਕ ਸਾਰੇ ਚੁੱਪ ਰਹੇ। ਪਰ ਸਾਰਿਆਂ ਦੇ ਅੰਦਰ ਇੱਕ ਵਿਹੁ ਘੁਲੀ ਗਈ, ਜਿਹੜੀ ਨਾ ਬਾਹਰ ਕੱਢੀ ਜਾ ਸਕਦੀ ਅਤੇ ਨਾ ਹੀ ਅੰਦਰ ਪਚਾਈ ਜਾ ਸਕਦੀ ਸੀ।

"ਕੁਝ ਖਾ ਵੀ ਭੈਣ!" ਸਵਰਨ ਨੇ ਮਠਿਆਈ ਵਾਲੀ ਪਲੇਟ ਰਾਜ ਵੱਲ ਧੱਕਦਿਆਂ ਕਿਹਾ।

"ਕੁਝ ਨਹੀਂ ਲੋੜ, ਬਸ!" ਅਸਲ ਵਿਚ ਬੁੱਢੇ ਦੀਆਂ ਗੱਲਾਂ ਨੇ ਉਸ ਦਾ ਦਿਲ ਤੋੜ ਦਿੱਤਾ ਸੀ। ਉਸ ਚਾਹ ਦਾ ਖ਼ਾਲੀ ਪਿਆਲਾ ਪਲੇਟ 'ਚ ਰੱਖ ਦਿੱਤਾ।

"ਨਾ ਭੈਣ, ਜ਼ਰੂਰ ਕੁਝ ਖਾ।" ਸਵਰਨ ਨੇ ਉਸ ਨੂੰ ਮਜਬੂਰ ਕਰ ਦਿੱਤਾ। ਰਾਜ ਨੇ ਥੋੜ੍ਹਾ ਟੁਕੜਾ ਚੁੱਕ ਕੇ ਮੂੰਹ ਵਿਚ ਪਾ ਲਿਆ।



ਰਾਜ ਬੇਹੱਦ ਉਦਾਸ ਹੋ ਚੁੱਕੀ ਸੀ।

"ਮੈਂ ਕਿੰਨੇ ਮਾਣ ਤੇ ਚਾਅ ਨਾਲ ਆਈ ਸੀ ਪਿਤਾ ਜੀ।"

"ਫਿਰ ਕੀ ਹੋਇਆ ਪੁੱਤਰੀ, ਤੂੰ ਪਾਲ ਨੂੰ ਘੱਲ ਸਕਦੀ ਏਂ, ਸਾਨੂੰ ਪੱਕੀ ਆਸ ਏ। ਉਸ ਤਰ੍ਹਾਂ ਅਸੀਂ ਬਦਨਾਮੀ ਤੋਂ ਬਚ ਰਹਾਂਗੇ।" ਸਤਿਨਾਮ ਸਿੰਘ ਤਾਂ ਸ਼ਾਇਦ ਮੰਨ ਜਾਂਦਾ, ਪਰ ਜਿਹੜੀ ਸੋਢੀ ਹੋਣ ਦੀ ਨਾਲ ਰਗੜ ਲੱਗੀ ਹੋਈ ਸੀ, ਉਹ ਹਕੀਕਤ ਨੂੰ ਸਵੀਕਾਰ ਕਰਨੋਂ ਇਨਕਾਰੀ ਸੀ। ਰਾਜ ਨੇ ਵੀ ਵਧੇਰੇ ਮਜਬੂਰ ਕਰਨਾ ਠੀਕ ਨਾ ਸਮਝਿਆ ਅਤੇ ਚੱਲਣ ਲਈ ਉੱਠ ਕੇ ਖਲੋ ਗਈ।

"ਹੱਛਾ ਬੇ ਜੀ, ਆਗਿਆ...।" ਰਾਜ ਦੇ ਹੱਥ ਜੋੜੇ ਹੋਏ ਸਨ।

ਸਵਰਨ ਨੇ ਉਸ ਨੂੰ ਗਲਵਕੜੀ ਵਿਚ ਲੈਂਦਿਆਂ ਆਖਿਆ,

'ਐਡੀ ਛੇਤੀ?" ਨਾ ਭੈਣੇ ਮੈਂ ਨਹੀਂ ਜਾਣ ਦੇਣਾ। ਮੈਂ ਤਾਂ ਕੋਈ ਗੱਲ ਵੀ ਨਹੀਂ ਕੀਤੀ। ਉਸ ਰਾਜ ਨੂੰ ਮੁੜ ਸੋਫ਼ੇ ਵਿਚ ਬਹਾ ਲਿਆ।

ਸਵਰਨ ਦੇ ਮਾਤਾ-ਪਿਤਾ ਕੁੜੀਆਂ ਨੂੰ ਇਕੱਲੀਆਂ ਗੱਲਾਂ ਕਰਨ ਲਈ ਛੱਡ ਕੇ ਬਾਹਰ ਚਲੇ ਗਏ। ਉਹ ਦੋਵੇਂ ਬੜੀ ਛੇਤੀ ਇੱਕ-ਦੂਜੀ ਨਾਲ ਘੁਲ-ਮਿਲ ਗਈਆਂ। ਇੱਕ ਮੁਫ਼ਾਦ 'ਤੇ ਇੱਕ ਹੀ ਨਿਸ਼ਾਨੇ ਵਾਲੇ ਮਿਲਦੇ-ਜੁਲਦੇ ਬਹੁਤੀ ਦੇਰ ਨਹੀਂ ਲਾਉਂਦੇ, ਕੇਵਲ ਇੱਕ-ਦੂਜੇ ਨੂੰ ਮਿਲਣ ਦੀ ਹੀ ਲੋੜ ਹੁੰਦੀ ਹੈ।

"ਉਹ ਅਜੇ ਵੀ ਉਸੇ ਤਰ੍ਹਾਂ ਹੀ ਏ, ਤੂੰ ਤਾਂ ਜ਼ਰੂਰ ਠੀਕ ਕਰ ਲਿਆ ਹੋਣਾ ਏਂ।" ਸਵਰਨ ਨੇ ਪਾਲ ਦੀ ਬਾਬਤ ਜਾਨਣਾ ਚਾਹਿਆ।

ਰਾਜ ਨੇ 'ਨਹੀਂ' ਵਿਚ ਸਿਰ ਹਲਾਇਆ।

"ਇਨ੍ਹਾਂ ਮਰਦਾਂ ਦੀਆਂ ਵਹਿਵਤਾਂ।' ਸਵਰਨ ਨੇ ਹਉਕਾ ਲੈ ਕੇ ਛੱਡ ਦਿੱਤਾ।

ਦੋਹਾਂ ਭੈਣਾਂ ਨੇ ਏਧਰ-ਉਧਰ ਦੀਆਂ ਢੇਰ ਗੱਲਾਂ ਕਰ ਸੁੱਟੀਆਂ ਅਤੇ ਕਈ ਪੁਰਾਣੀਆਂ ਗੰਢਾਂ ਵੀ ਫੋਲੀਆਂ। ਅਖ਼ੀਰ ਸ਼ਾਮ ਨੂੰ ਰਾਜ ਨੇ ਬਹੁਤ ਮਿੰਨਤਾਂ-ਤਰਲਿਆਂ ਨਾਲ ਛੁੱਟੀ ਲਈ! ਵਿਛੜਦਿਆਂ ਸਮੇਂ ਫਿਰ ਸਾਰਿਆਂ ਅੱਖਾਂ ਭਰ ਲਈਆਂ। ਦੁਖੀ ਰੋਂਦੇ ਹਨ ਤੇ ਹਮੇਸ਼ਾ ਬੇਵੱਸ ਦੁਖੀ ਵਧੇਰੇ ਰੋਂਦੇ ਹਨ।

ਰਾਜ ਆਪਣੀਆਂ ਆਸਾਂ ਦੇ ਬਿਲਕੁਲ ਉਲਟ ਵਾਪਸ ਆਈ। ਉਸ ਇਕੱਲੀ ਕਾਰ ਵਿਚੋਂ ਨਿਕਲਦਿਆਂ ਦੇਖ ਕੇ ਪਾਲ ਨੇ ਚੋਟ ਮਾਰੀ,

"ਮੈਂ ਕਿਹਾ ਜੀ, ਸਰਦਾਰਨੀ ਪਿੱਛੇ ਦੂਜੀ ਕਾਰ ਵਿਚ ਆ ਰਹੀ ਏ?" ਰਾਜ ਦੀ ਚੁੱਪ ਵੱਟੀ ਦੇਖ ਕੇ ਉਸ ਤੋਂ ਫਿਰ ਨਾ ਰਿਹਾ ਗਿਆ, "ਵਾਹ ਜੀ। ਕੁੱਟੀ ਘਰ ਦਿਆਂ, ਦਾਦੇ ਮੰਗਾਉਣੇ ਗੁਆਂਢੀ।"

ਖਾਲੀ ਕਾਰ ਗੈਰਜ ਵਿਚ ਜਾ ਖਲੋਤੀ।

ਤਰਸ ਜੱਗ ਦਾ ਵੇਖ ਕੇ, ਪਾਗਲ ਨਾ ਹੋਵਾਂ ਮੈਂ ਕਿਵੇਂ
ਦਿਲ ਮੇਰਾ ਹੈ ਸੜ ਰਿਹਾ, ਫੂਕਾਂ ਹੈ ਕੋਈ ਲਾ ਰਿਹਾ।

# ਨਿਸਾਰਾ

## ੧

ਕਲਪਨਾ ਵਧਦੀ ਰਹੇਗੀ, ਜੀਵਨ ਦੀ ਅਗਵਾਈ ਲਈ,
ਇਨ੍ਹਾਂ ਸੰਗਮਰੀ ਚੱਟਾਨਾਂ 'ਚ ਭੁਚਾਲ ਆਉਂਦੇ ਰਹਿਣਗੇ।

ਬਾਬਾ ਕਰਮ ਸਿੰਘ ਦੀ ਬਰਸੀ ਨੇੜੇ ਆ ਰਹੀ ਸੀ। ਇਸ਼ਤਿਹਾਰ ਛਪ ਚੁੱਕੇ ਸਨ ਅਤੇ ਇਲਾਕੇ ਦੇ ਪਿੰਡਾਂ ਵਿਚ ਵਰਕਰਾਂ ਨੂੰ ਹਿੱਸੇ ਆਉਂਦੇ ਵੰਡ ਦਿੱਤੇ ਗਏ। ਪਰ੍ਹਿਆਂ ਅਤੇ ਧਰਮਸ਼ਾਲਾਵਾਂ ਵਿਚ ਇਸ਼ਤਿਹਾਰ ਕੰਧਾਂ ਨਾਲ ਚਮੋੜੇ ਗਏ ਸਨ। ਵੀਲ੍ਹੇ ਪਿੰਡ ਵਿਚ ਵੀ ਸਭਾ ਬਰਸੀ ਦੀ ਉਗਰਾਹੀ ਲਈ ਕਾਫ਼ੀ ਗਰਮ ਸੀ। ਪੰਜਾਂ ਆਦਮੀਆਂ ਦਾ ਗਰੁੱਪ ਉਗਰਾਹੀ ਲਈ ਚੁਣਿਆ ਗਿਆ, ਜਿਨ੍ਹਾਂ ਵਿਚ ਚਰਨ, ਵੀਰੂ ਅਤੇ ਚਾਂਦੀ ਵੀ ਸਨ।

ਉਨ੍ਹਾਂ ਰਾਹਿ ਕਰਕੇ ਢਾਈ-ਤਿੰਨ ਸੇਰ ਦਾਣੇ ਪੈ ਜਾਣ ਵਾਲਾ ਬਾਟਾ ਨੀਅਤ ਕਰ ਲਿਆ। ਬਾਟਾ ਚਰਨ ਨੇ ਫੜ ਲਿਆ ਅਤੇ ਇੱਕ ਸਾਥੀ ਦੇ ਮੋਢੇ ਬੋਰੀ ਪਾ ਦਿੱਤੀ। ਉਗਰਾਹੀ ਉਨ੍ਹਾਂ ਲਈ ਨਵਾਂ ਕੰਮ ਨਹੀਂ ਸੀ; ਹਰ ਘਰ ਉਹ ਜਾਂਦੇ ਅਤੇ ਬਾਟਾ ਦਾਣਿਆਂ ਦਾ ਲੈ ਹੀ ਮੁੜਦੇ। ਕਈਆਂ ਨਾਲ ਥੋੜ੍ਹੀ ਅੜਿਕਣਾ-ਮੜਿਕਣਾ ਵੀ ਹੁੰਦੀ, ਪਰ ਬਾਬੇ ਦੇ ਨਾਂ ਲਈ ਸੌ ਵਿਚੋਂ ਕੋਈ ਇੱਕ ਹੀ ਅਜਿਹਾ ਹੋਵੇਗਾ, ਜਿਹੜਾ ਨਾਂਹ ਕਰ ਦੇਵੇ। [illegible] ਟੋਡੀਆਂ ਤੱਕ ਨੇ ਵੀ ਉਗਰਾਹੀ ਵਿਚ ਹਿੱਸਾ ਪਾਇਆ। ਪਿੰਡ ਬਹੁਤ ਵੱਡਾ ਨਹੀਂ ਸੀ, ਸਾਰਾ ਦੋ-ਢਾਈ ਸੌ ਘਰ, ਜਿਹੜਾ ਉਨ੍ਹਾਂ ਅੱਧੀ ਦਿਹਾੜੀ ਵਿਚ ਫਿਰ ਲਿਆ। ਕੇਵਲ ਪੰਜ ਘਰਾਂ ਤੋਂ ਉਨ੍ਹਾਂ ਨੂੰ ਜੁਆਬ ਮਿਲਿਆ ਸੀ, ਉਹ ਵੀ ਕਿਸੇ ਨਾ ਕਿਸੇ ਬਹਾਨੇ ਦੀ ਸ਼ਕਲ ਵਿਚ। ਜਾਗੀਰਦਾਰਾਂ ਦੀ ਹਵੇਲੀ ਉਨ੍ਹਾਂ ਦੇ ਜਾਣ ਦਾ ਕੋਈ ਪ੍ਰੋਗਰਾਮ ਨਹੀਂ ਸੀ ਅਤੇ ਨਾ ਹੀ ਉਨ੍ਹਾਂ ਉਗਰਾਹੀ ਦੇਣੀ ਸੀ।

ਸਾਰੇ ਦਾਣੇ ਤੋਲਣ ਪਿੱਛੋਂ ਹਿਸਾਬ ਕੀਤਾ ਗਿਆ, ਛੇ ਮਣ ਪੰਜ ਸੇਰ ਦਾਣੇ ਅਤੇ ਸਾਢੇ ਗਿਆਰਾਂ ਰੁਪਏ ਨਕਦ ਹੋਏ ਸਨ। ਉਹ ਸਾਰੇ ਸਮਝਦੇ ਸਨ, ਬਰਸੀ 'ਤੇ ਮੂੰਹ ਵਖਾਉਣ ਜੋਗੇ ਹੋ ਗਏ ਆਂ। ਉਹ ਵੀਰ ਸਿੰਘ ਦੇ ਘਰੋਂ ਹਿਸਾਬ ਕਰਕੇ ਨਿਕਲੇ ਹੀ ਸਨ ਕਿ ਉਨ੍ਹਾਂ ਦੀ ਨਜ਼ਰ ਪਾਲ ਜਾਂਦੇ 'ਤੇ ਪੈ ਗਈ। ਚਾਂਦੀ ਨੇ ਚਰਨ ਨੂੰ ਛੇੜਨ ਲਈ ਕਿਹਾ,

"ਚਰਨ ਦਾ ਯਾਰ ਜਾਂਦਾ ਏ।" ਉਸ ਦਾ ਮਤਲਬ ਸੀ, ਚਰਨ ਉਸ ਨੂੰ ਚੰਦੇ ਲਈ ਪੁੱਛੇ। ਚਰਨ ਉਸ ਦੀ ਸ਼ਰਾਰਤ ਸਮਝ ਗਿਆ।

"ਜੇ ਚੰਦਾ ਲੈ ਦਿਆਂ, ਫੇਰ?" ਚਰਨ ਚੁਟਕੀ ਮਾਰਦਿਆਂ ਬੋਲਿਆ।

"ਫੇਰ ਤੈਨੂੰ ਉਸਤਾਦ ਮੰਨ ਲਈਏ।"



ਚਰਨ ਨੇ ਉਦੋਂ ਹੀ ਅਗਾਂਹ ਵਧਦਿਆਂ ਪਾਲ ਨੂੰ ਅਵਾਜ਼ ਮਾਰੀ,

"ਏ ਜਾਗੀਰਦਾਰ, ਵੱਡਿਓ ਸਰਦਾਰੋ।"

ਪਾਲ ਨੇ ਪਿਛਾਂਹ ਭੌਂ ਕੇ ਦੇਖਿਆ, ਚਰਨ ਉਸ ਵੱਲ ਆ ਰਿਹਾ ਸੀ,

"ਕਿਉਂ ਲੂਣ ਪਾਉਨਾ ਏਂ ਜ਼ਖ਼ਮਾਂ 'ਤੇ।" ਪਾਲ ਬੁਲ੍ਹਾਂ 'ਤੇ ਜੀਭ ਫੇਰਦਾ ਬੋਲਿਆ।

"ਇਹ ਤਾਂ ਆਪਣੀ ਪਹਿਲਾਂ ਤੋਂ ਆਦਤ ਹੈ ਨਾ। ਹੁਣ ਤੂੰ ਮਤਲਬ ਦੀ ਗੱਲ ਕਰ।"

"ਦੱਸ?"

"ਚੰਦਾ ਲੈਣਾ ਤੇਰੇ ਕੋਲੋਂ ਬਾਬੇ ਦੀ ਬਰਸੀ ਲਈ।"

"ਜਿਨ੍ਹਾਂ ਹਥਿਆਰਾਂ ਨਾਲ ਸਾਨੂੰ ਮਾਰਨਾ ਏ, ਉਹ ਤਿੱਖੇ ਵੀ ਸਾਡੀ ਸਾਣ 'ਤੇ ਈ ਕਰਨੇ ਐਂ?" ਪਾਲ ਚੋਟ ਮਾਰ ਕੇ ਹੱਸ ਪਿਆ।

"ਭੈੜੀਆਂ ਗੱਲਾਂ ਨਹੀਂ ਕਰੀਦੀਆਂ ਹੁੰਦੀਆਂ, ਤੂੰ ਜੇਬ੍ਹ ਢਿੱਲੀ ਕਰ।"

"ਮੇਰੇ ਕੋਲ ਕੁਝ ਨਹੀਂ ਐਸ ਵੇਲੇ।" ਪਾਲ ਨੇ ਟਾਲਣਾ ਚਾਹਿਆ।

ਚਰਨ ਨੇ ਉਸ ਦਾ ਹੱਥ ਘੁੱਟ ਕੇ ਫੜ ਲਿਆ।

"ਚੰਗਾ ਵਾਅਦਾ ਕਰ ਲੈ।"

"ਨਹੀਂ, ਵਾਅਦਾ-ਵੂਅਦਾ ਮੈਂ ਨਹੀਂ ਕਰਨਾ।"

"ਚੱਲ ਨਾਂਹ ਕਰ ਦੇ।"

"ਚਰਨ ਮੈਂ ਤੈਨੂੰ ਨਾਂਹ ਨਹੀਂ ਕਰ ਸਕਦਾ। ਤੂੰ ਮਾੜਾ ਹੋ ਕੇ ਵੀ ਮੈਨੂੰ ਚੰਗਾ ਈ ਲੱਗੇਂਗਾ।"

ਪਾਲ ਨੇ ਕੋਟ ਦੀ ਅੰਦਰਲੀ ਜੇਬ੍ਹ ਵਿਚ ਹੱਥ ਪਾਇਆ ਅਤੇ ਪਲਾਸਟਿਕ ਦੇ ਬਟੂਏ ਵਿਚੋਂ ਪੰਜਾਂ ਦਾ ਨੋਟ ਕੱਢ ਕੇ ਦੇ ਦਿੱਤਾ।

ਚਰਨ ਨੇ ਨੋਟ ਫੜਦਿਆਂ ਆਖਿਆ,

"ਮਾੜਾ ਮੈਂ ਪਾਲ ਕਦੇ ਨਹੀਂ ਹੋਵਾਂਗਾ, ਮੇਰੇ ਮਾੜਾ ਹੋਣ ਦੀ ਰੁੱਤ ਈ ਲੰਘ ਗਈ।"

"ਸਾਡੇ ਆਲਾ ਤਾਂ ਰੰਗ ਲਾਈ ਜਾਨਾ ਏਂ, ਹੋਰ ਮਾੜਾ ਪਤਾ ਨਹੀਂ ਕਦੋਂ ਹੋਵੇਂਗਾ?"

"ਗੁਸੱਲੀ ਰੱਖ। ਚੰਦੇ ਦਾ ਧੰਨਵਾਦ।"

ਉਸ ਨੇ ਹੱਥ ਮਿਲਾ ਕੇ ਪਾਲ ਤੋਂ ਵਿਦਾ ਲਈ।

ਚਰਨ ਨੇ ਚਾਂਦੀ ਦੇ ਹੱਥ 'ਤੇ ਪੰਜਾਂ ਦਾ ਨੋਟ ਲਿਆ ਰੱਖਿਆ। ਉਹ ਸਾਰੇ ਹੈਰਾਨ ਹੋ ਗਏ।

## ੨

ਸੂਰਜ ਡੁੱਬਣ ਦੀ ਤਿਆਰੀ ਕਰ ਰਿਹਾ ਸੀ। ਚਰਨ ਧਰਮਸ਼ਾਲਾ ਦੇ ਚੌਤਰੇ ਅੱਗੇ ਗਡੂਲੇ ਦੀਆਂ ਤੀਲਾਂ ਤੋੜ ਰਿਹਾ ਸੀ। ਉਸ ਨੂੰ ਥਾਣੇ ਦੇ ਸਿਪਾਹੀ ਨੇ 'ਸਤਿ ਸ੍ਰੀ ਅਕਾਲ' ਆ ਆਖੀ। ਸਿਪਾਹੀ ਖ਼ਾਸ ਚਰਨ ਨੂੰ ਹੀ ਮਿਲਣ ਆਇਆ ਸੀ। ਚਰਨ ਮਾਮੂਲੀ ਗੱਲਬਾਤ ਪਿੱਛੋਂ ਸਿਰ ਹੋ ਗਿਆ ਅਤੇ ਉਸ ਨੂੰ ਘਰ ਲੈ ਆਇਆ। ਬਿਨਾਂ ਪੁੱਛੇ ਹੀ ਉਸ ਚਾਹ ਬਣਾ ਲਈ। ਚਾਹ ਪੀਂਦਿਆਂ ਚਰਨ ਨੇ ਸਿਪਾਹੀ ਨੂੰ ਆਖਿਆ,

"ਦੇਖੋ ਸਰਦਾਰ ਜੀ, ਤੁਹਾਡੇ ਥਾਣੇ ਦੇ ਆਮ ਤੌਰ 'ਤੇ ਸਾਰੇ ਸਿਪਾਹੀਆਂ ਨੂੰ ਆਖਿਆ ਹੋਇਆ ਏ ਕਿ ਕੁਵੇਲੇ ਤਾਮੀਲਾਂ ਕਰਾਉਂਦੇ ਭੁੱਖੇ-ਪਿਆਸੇ ਰਹਿਣ ਦੀ ਲੋੜ ਨਹੀਂ। ਘਰ ਵਾਂਗ ਹੀ ਪਰਸ਼ਾਦ-ਪਾਣੀ ਆ ਛਕਿਆ ਕਰੋ।"

ਸਿਪਾਹੀ ਨੇ ਵਾਕਫ਼ੀ ਨਿੱਗਰ ਕਰਨ ਲਈ ਪੁੱਛਿਆ,

"ਤੁਸੀਂ ਮੁਨਸ਼ੀ ਜਰਨੈਲ ਨੂੰ ਤਾਂ ਜਾਣਦੇ ਹੀ ਹੋਵੋਗੇ। ਮੇਰਾ ਨਾਂ ਮੱਖਣ ਸਿੰਘ ਏ।"

"ਉਹ ਤੇ ਆਪਣਾ ਈ ਬੰਦਾ ਏ।"

"ਉਹ ਵੀ ਤੁਹਾਡੇ 'ਤੇ ਬੜਾ ਮਾਣ ਕਰਦਾ ਏ। ਉਸ ਮੈਨੂੰ ਕਿਹਾ ਸੀ, ਇਤਲਾਹ ਕਰਾਉਂਦਾ ਤੁਹਾਨੂੰ ਜ਼ਰੂਰ ਮਿਲ ਕੇ ਆਵਾਂ।"

"ਬੜੀ ਖ਼ੁਸ਼ੀ ਦੀ ਗੱਲ ਏ। ਜਰਨੈਲ ਨੂੰ ਆਖਣਾ, ਉਹ ਆਪ ਤਾਂ ਕਿਤੇ ਮਿਲ ਜਾਵੇ।" ਚਰਨ ਨੇ ਮਿਲਣ ਦੀ ਦਿਲੀ ਚਾਹ ਪ੍ਰਗਟ ਕੀਤੀ।

"ਤੁਹਾਨੂੰ ਪਤਾ ਏ, ਰੋਜ਼ਨਾਮਚੇ ਤੋਂ ਉਹ ਇੱਕ ਮਿੰਟ ਨਹੀਂ ਉੱਠ ਸਕਦਾ। ਐਤਕੀ ਕਹਿੰਦਾ ਸੀ, "ਬਾਬੇ ਦੀ ਬਰਸੀ 'ਤੇ ਛੋਟੇ ਥਾਣੇਦਾਰ ਨਾਲ ਆਪਣੀ ਡਿਊਟੀ ਜ਼ਰੂਰ ਲੁਆਵਾਂਗਾ। ਓਦੋਂ ਤੁਹਾਡੇ ਨਾਲ ਦਿਲ ਖੋਲ੍ਹ ਕੇ ਗੱਲਾਂ ਹੋ ਜਾਣਗੀਆਂ।" ਸਿਪਾਹੀ ਨੇ ਜੇਬ੍ਹ ਵਿਚੋਂ ਇੱਕ ਪਾਟਾ ਜਿਹਾ ਲਫ਼ਾਫ਼ਾ ਫਰੋਲਿਆ। "ਤੇ ਆ ਲੋ ਸਾਡੇ ਸਿਪਾਹੀਆਂ ਵੱਲੋਂ ਬਾਬੇ ਦੀ ਬਰਸੀ ਲਈ।" ਉਸ ਸੱਤ ਰੁਪਏ ਚਰਨ ਅੱਗੇ ਮੇਜ਼ 'ਤੇ ਰੱਖ ਦਿੱਤੇ। "ਇਹ ਜਰਨੈਲ ਨੇ ਥਾਣੇਦਾਰ ਤੋਂ ਚੋਰੀ ਹਿੰਮਤ ਕੀਤੀ ਏ। ਇਹ ਅਸੀਂ ਤੁਹਾਡੇ ਈ ਪੇਸ਼ ਕਰ ਸਕਦੇ ਆਂ। ਸਾਡਾ ਨੌਕਰੀ ਦਾ ਮਾਮਲਾ ਹੋਇਆ। ਚਿੱਤ ਸਾਡੇ ਹੁਣ ਤੁਹਾਡੇ ਨਾਲ ਐ; ਸਭ ਛੋਟੇ ਮੁਲਾਜ਼ਮਾਂ ਦੇ ਮੰਗ੍ਹਿਆਈ ਹੱਥੋਂ ਗਲ ਫਾਹਾ ਆਇਆ ਹੋਇਆ ਏ।"

"ਜਰਨੈਲ ਦਾ ਮੇਰੇ ਤੇ ਸਭਾ ਵੱਲੋਂ ਧੰਨਵਾਦ ਕਰਨਾ। ਸਾਨੂੰ ਦੁਨੀਆ ਦੇ ਹਰ ਨੇਕਨੀਯਤ ਬੰਦੇ ਦੀ ਹਮਦਰਦੀ ਤੇ ਮਿਲਵਰਤਣ ਦੀ ਲੋੜ ਹੈ; ਭਾਵੇਂ ਉਹ ਹਾਲਾਤ ਤੋਂ ਮਜਬੂਰ ਕਿਤੇ ਵੀ ਕਿਉਂ ਨਾ ਅੜਿਆ ਹੋਵੇ।" ਚਰਨ ਨੇ ਉਨ੍ਹਾਂ ਦੀ ਮਿਲਵਰਤਨ 'ਤੇ ਮਾਣ ਕਰਦਿਆਂ ਆਖਿਆ, "ਅਸੀਂ ਆਪਣੇ ਹਰ ਜਲਸੇ ਅਤੇ ਕਾਨਫਰੰਸਾਂ ਵਿਚ ਛੋਟੇ ਮੁਲਾਜ਼ਮਾਂ ਦੀਆਂ ਤਨਖ਼ਾਹਾਂ ਲਈ ਰੈਜ਼ੂਲੇਸ਼ਨ ਰੱਖਦੇ ਆਂ। ਸਾਨੂੰ ਤੁਹਾਡੀਆਂ ਮਜਬੂਰੀਆਂ ਦਾ ਬੜਾ ਖਿਆਲ ਏ।"

"ਅਸੀਂ ਰੁਪਿਆ-ਰੁਪਿਆ, ਦੋ-ਦੋ ਰੁਪਏ ਰਿਸ਼ਵਤ ਲੈਂਦੇ ਕਿੰਨੀ ਹੱਤਕ ਮਹਿਸੂਸ ਕਰਦੇ ਆਂ ਕਿ ਕਹਿ ਨਹੀਂ ਸਕਦੇ; ਪਰ ਤੁਹਾਡੇ ਕੋਲ ਝੂਠ ਕਾਹਦਾ, ਗੁਜ਼ਾਰੇ ਦੀ ਖ਼ਾਤਰ ਮਜਬੂਰ ਆਂ।" ਏਨੀ ਗੱਲ ਕਹਿ ਕੇ ਮੱਖਣ ਸਿੰਘ ਦਾ ਮੂੰਹ ਛੋਟਾ ਜਿੰਨਾ ਹੋ ਗਿਆ।

"ਦੋਸਤ, ਸਮਾਜ ਲਈ ਵਫ਼ਾ ਅਤੇ ਇਨਸਾਨੀਅਤ ਲਈ ਨੇਕਨੀਅਤੀ, ਆਮ ਪੱਧਰ 'ਤੇ ਓਨਾ ਚਿਰ ਪੈਦਾ ਨਹੀਂ ਹੋ ਸਕਦੀਆਂ, ਜਿੰਨਾ ਚਿਰ ਆਰਥਕਤਾ ਵੱਲੋਂ ਮਨੁੱਖ ਬੇਫ਼ਿਕਰ ਨਹੀਂ ਹੋ ਜਾਂਦਾ। ਔਖਿਆਈ ਅਤੇ ਤੰਗੀ ਕੱਟਦੇ ਹੋਏ, ਵਿਤਕਰੇ, ਕਮਜ਼ੋਰੀਆਂ ਅਤੇ ਗੁਨਾਹ ਕਰਵਾਉਣ ਵਾਲੇ ਸਮਾਜ 'ਤੇ ਸੱਟ ਮਾਰੋ। ਬੁਨਿਆਦੀ ਬਿਮਾਰੀ ਕਾਣੀ ਵੰਡ ਦੀ ਹੈ, ਜਿੰਨਾ ਚਿਰ ਇਹ ਜੜ੍ਹ ਨਹੀਂ ਪੁੱਟੀ ਜਾਂਦੀ, ਸੱਚਾ-ਸੁੱਚਾ ਮਜ਼ਬੂਤ ਇਨਸਾਨ ਨਵਾਂ ਜਨਮ ਨਹੀਂ ਲੈ ਸਕਦਾ।" ਚਰਨ ਦੇ ਇੱਕ-ਦੋ ਸਿਧਾਂਤੀ ਰਗੜਿਆਂ ਨਾਲ ਸਿਪਾਹੀ ਦੇ ਦਿਲ-ਦਮਾਗ਼ ਦੀਆਂ ਕੰਨੀਆਂ, ਜੰਗ ਲਾਹ ਕੇ ਲਿਸ਼ਕ ਪਈਆਂ।



"ਇਸੇ ਲਈ ਅਸੀਂ ਪੁੱਛਦੇ ਆਂ, ਤੁਹਾਡਾ ਇਨਕਲਾਬ ਹਾਲੇ ਕਦੋਂ ਕੁ ਆਵੇਗਾ ?" ਮੱਖਣ ਸਿੰਘ ਦੀ ਜ਼ਮੀਰ ਵਿਚੋਂ ਨਵਾਂ ਇਨਸਾਨ ਬੋਲਿਆ, ਜਿਹੜਾ ਕਿਸੇ ਕੀਮਤ 'ਤੇ ਵੀ ਰਿਸ਼ਵਤਖ਼ੋਰ, ਚੋਰ ਤੇ ਧਾੜਵੀ ਬਣਨ ਲਈ ਤਿਆਰ ਨਹੀਂ ਸੀ।

"ਜਦੋਂ ਵੀ ਲੋਕ ਸ਼ਕਤੀ ਦਾ ਅਹਿਸਾਸ ਬਲਵਾਨ ਹੋ ਗਿਆ, ਇਨਕਲਾਬ ਕਦੇ ਵੀ ਆ ਸਕਦਾ ਹੈ। ਫ਼ਿਲਹਾਲ ਸੂਝ ਤੇ ਏਕੇ ਦੀ ਮਜ਼ਬੂਤੀ, ਢੇਰੀ ਲੋੜਾਂ ਹਨ। ਕਿਸਾਨ, ਮਜ਼ਦੂਰ, ਸਿਪਾਹੀ, ਕਲਰਕ, ਮਾਸਟਰ ਤੇ ਹੋਰ ਛੋਟੀਆਂ ਜਮਾਤਾਂ ਦੇ ਲੋਕ ਕੇਵਲ ਭੱਠ ਝੁਕਣ ਲਈ ਨਹੀਂ ਪੈਦਾ ਹੋਏ। ਇਹ ਜੁੜ ਰਹੇ ਹਨ ਅਤੇ ਆਪਣੀ ਮੰਜ਼ਲ ਵੱਲ ਛਾਲਾਂ ਮਾਰਦੇ ਵਧ ਰਹੇ ਹਨ।" ਚਰਨ ਸਿਪਾਹੀ ਦੇ ਉਭਾਰ ਵਿਚ ਆਈ ਹਿੰਮਤ ਨੂੰ ਜਾਚ ਰਿਹਾ ਸੀ।

ਸਿਪਾਹੀ ਚਾਹੁੰਦਾ ਸੀ, ਇਨਕਲਾਬ ਦੀ ਕੋਈ ਮਿਆਦ ਮਿਥੀ ਜਾਣੀ ਚਾਹੀਦੀ ਹੈ। ਉਸ 'ਠੱਕ' ਮੇਜ਼ 'ਤੇ ਚਾਹ ਵਾਲਾ ਗਲਾਸ ਰੱਖਦਿਆਂ ਕਿਹਾ,

"ਰੱਬ ਜਾਣੇ ਤੁਹਾਡਾ ਇਨਕਲਾਬ ਕਦੋਂ ਆਵੇ, ਪਰ...।" ਉਹ ਗੱਲ ਕਰਦਾ-ਕਰਦਾ ਪਲ ਰੁਕ ਗਿਆ। ਫਿਰ ਬੋਲਿਆ, "ਸ਼ਾਇਦ ਤੁਹਾਨੂੰ ਨਾਂਹ ਪਤਾ ਹੋਵੇ, ਅਸੀਂ ਕਿਸ ਤਰ੍ਹਾਂ ਗੁਜ਼ਾਰਾ ਕਰ ਰਹੇ ਆਂ। ਕਿਸ ਤਰ੍ਹਾਂ ਦੀਆਂ ਕਮੀਨਗੀਆਂ 'ਤੇ ਉਤਰ ਆਉਂਦੇ ਆਂ, ਜਿਹੜੀਆਂ ਇਨਸਾਨ ਦੀ ਅਣਖ ਤੱਕ ਮਾਰ ਦਿੰਦੀਆਂ ਹਨ।"

"ਜਿਹੜਾ ਇਨਸਾਨ ਜ਼ਿੰਦਗੀ ਲਈ ਝੂਰ ਸਕਦਾ ਏ, ਅਹਿਸਾਸ ਕਰ ਸਕਦਾ ਏ, ਉਹਦੀ ਫ਼ਤਹਿ ਨੂੰ ਕੋਈ ਨਹੀਂ ਰੋਕ ਸਕੇਗਾ।" ਚਰਨ ਨੇ ਸਿਪਾਹੀ ਨੂੰ ਹੌਸਲਾਇਆ, "ਸਾਥੀ, ਇਨਸਾਨ ਆਪਣਾ ਰੂਪ ਬਦਲ ਰਿਹਾ ਏ, ਬਿਲਕੁਲ ਨਵਾਂ, ਕੇਵਲ ਥੋੜ੍ਹੇ ਜਿਨੇ ਸਿਦਕ ਨਾਲ ਪੈਰ ਜਮਾਉਣ ਦੀ ਲੋੜ ਏ। ਤਾਰੀਖ਼ 'ਤੇ ਭਰੋਸਾ ਰੱਖ ਦੁਨੀਆ ਭਰ ਦੇ ਕਾਮੇ ਜੁੜ ਕੇ ਸਮਾਜ ਦੇ ਗ਼ਲਤ ਧਾਰੇ ਨੂੰ ਪਲਟ ਰਹੇ ਐ।"

ਚਰਨ ਨੇ ਸਿਪਾਹੀ ਨਾਲ ਢੇਰ ਰਾਤ ਤੱਕ ਜਮਾਤੀ ਸੂਝ ਬਾਰੇ ਗੱਲਾਂ ਕੀਤੀਆਂ। ਸਿਪਾਹੀ ਵਾਕਫ਼ੀ ਲਈ ਪੁੱਛਦਾ ਰਿਹਾ ਤੇ ਉਹ ਦੱਸਦਾ ਰਿਹਾ। ਸਿਪਾਹੀ ਦੀ ਕਲਪਨਾ ਨੇ ਉਡਾਰੀ ਲਈ ਅਕਾਸ਼ ਤਾੜਿਆ। ਉਹ ਸਾਰੀ ਰਾਤ ਆਪਣੇ ਆਸ਼ਾ-ਸੁਪਨਿਆਂ ਨੂੰ ਉਸਾਰਦਾ ਰਿਹਾ। ਜਦੋਂ ਉਹ ਸਵੇਰੇ ਉੱਠਿਆ, ਉਸ ਨੂੰ ਪ੍ਰਤੀਤ ਹੋਇਆ, ਉਹ ਕੱਲ੍ਹ ਵਾਲਾ ਸਿਪਾਹੀ ਨਹੀਂ, ਬਿਲਕੁਲ ਨਵਾਂ ਇਨਸਾਨ ਹੈ, ਜਿਸ ਵਿਚ ਜ਼ਿੰਦਗੀ ਦੀ ਅਵਸ਼ਕਤਾ ਨੇ ਅੰਗੜਾਈ ਭਰ ਲਈ ਹੈ।

## ੩

ਬਾਬੇ ਦੀ ਬਰਸੀ ਵਾਲੇ ਦਿਨ ਭਰਪੂਰ ਆਪਣੇ ਘਰ ਪ੍ਰਾਹੁਣਿਆਂ ਦੀ ਸੇਵਾ ਵਿਚ ਰੁੱਝਿਆ ਹੋਇਆ ਸੀ। ਉਸ ਦੇ ਆਪਣੇ ਪਿੰਡੋਂ ਦੋ ਪ੍ਰਾਹੁਣੇ ਆਏ ਹੋਏ ਸਨ ਅਤੇ ਬਹੁਤਾ ਉਹ ਆਪਣੇ ਨਾਲ ਪਟਿਆਲਿਓਂ ਆਈਆਂ ਤਿੰਨ ਕੁੜੀਆਂ ਦਾ ਖਿਆਲ ਰੱਖ ਰਿਹਾ ਸੀ। ਬਾਬਾ ਜੀ ਦਾ ਨਾਂ ਪੈਪਸੂ ਵਿਚ ਤਾਂ ਦੂਰ-ਦੂਰ ਤੱਕ ਮਸ਼ਹੂਰ ਸੀ; ਦੂਜੇ ਬਰਸੀ 'ਤੇ ਪੰਜਾਬ ਵੱਲੋਂ ਵੀ ਦੋ ਪ੍ਰਸਿੱਧ ਲੀਡਰ ਆ ਰਹੇ ਸਨ। ਖਿਆਲ ਸੀ ਐਤਕੀਂ ਬਰਸੀ ਕਾਫ਼ੀ ਧੂਮ-ਧਾਮ ਨਾਲ ਹੋਵੇਗੀ। ਪਟਿਆਲੇ ਦੀ ਇੱਕ ਕੁੜੀ ਭਰਪੂਰ ਦੀਆਂ ਗੱਲਾਂ ਰਾਹੀਂ ਚਰਨ ਨੂੰ ਥੋੜ੍ਹਾ-

ਬਹੁਤ ਜਾਣ ਗਈ ਸੀ। ਅਸਲ ਵਿਚ ਭਰਪੂਰ ਨੇ ਚਰਨ ਦੀ ਪਿਆਰ ਕਹਾਣੀ ਉਸ ਨੂੰ ਦੱਸ ਦਿੱਤੀ ਸੀ। ਉਹ ਚਰਨ ਤੇ ਰਾਜ ਦੋਹਾਂ ਨੂੰ ਦੇਖਣਾ ਚਾਹੁੰਦੀ ਸੀ। ਉਸ ਆਪਣੇ ਸਾਥ ਲਈ ਦੋ ਹੋਰ ਕੁੜੀਆਂ ਨੂੰ ਵੀ ਤਿਆਰ ਕਰ ਲਿਆ।

ਰੋਟੀ ਖਾਣ ਪਿੱਛੋਂ ਸ਼ੀਲਾ ਨੇ ਭਰਪੂਰ ਨੂੰ ਕਿਹਾ,

"ਤੁਹਾਡਾ ਚਰਨ ਤਾਂ ਆਇਆ ਨਾ।" ਉਹ ਕੁਰਸੀ 'ਤੇ ਬੈਠੀ ਥੋੜ੍ਹਾ ਅਵੇਸਲਾ ਪ੍ਰਤੀਤ ਕਰ ਰਹੀ ਸੀ। "ਬਸ ਹੁਣੇ ਆਇਆ, ਉਹ ਲੰਗਰ ਖੁੱਲ੍ਹਾ ਹੋਣ ਕਰਕੇ ਦੂਰੋਂ-ਨੇੜਿਓਂ ਆਏ ਸਾਥੀਆਂ ਨੂੰ ਅੰਨ-ਪਾਣੀ ਛਕਾ ਰਿਹਾ ਏ, ਓਧਰੋਂ ਵਿਹਲਾ ਹੁੰਦਾ ਹੀ ਆ ਜਾਵੇਗਾ।"

"ਤੇ ਰਾਜ?"

"ਉਹਦੀ ਬਾਬਤ ਮੈਂ ਕੁਝ ਨਹੀਂ ਕਹਿ ਸਕਦਾ।" ਭਰਪੂਰ ਥੋੜ੍ਹਾ ਮੁਸਕਰਾ ਪਿਆ। "ਮੈਨੂੰ ਤਾਂ ਇਹ ਵੀ ਨਹੀਂ ਪਤਾ, ਉਹ ਏਥੇ ਐ ਕਿ ਸਹੁਰੀਂ। ਜੇ ਏਥੇ ਹੋਈ ਤਾਂ ਸ਼ਾਇਦ ਜਲਸੇ ਵਿਚ ਆ ਈ ਜਾਵੇ, ਪਰ ਆਸ ਘੱਟ ਹੈ।"

ਤਿੰਨੇ ਕੁੜੀਆਂ ਅਤੇ ਭਰਪੂਰ ਆਪਣੇ ਚੁਬਾਰੇ ਵਿਚ ਚਰਨ ਨੂੰ ਉਡੀਕ ਰਹੇ ਸਨ। ਦੋ ਕੁੜੀਆਂ ਰਾਤ ਦੇ ਪਿੱਛੋਂ ਬਿਸਤਰੇ 'ਤੇ ਅਰਾਮ ਕਰ ਰਹੀਆਂ ਸਨ। ਰਜਾਈ ਉਨ੍ਹਾਂ ਲੱਕ ਤੱਕ ਖਿੱਚੀ ਹੋਈ ਸੀ ਅਤੇ ਸੋਵੀਅਤ ਯੂਨੀਅਨ ਦੀਆਂ ਤਸਵੀਰਾਂ ਦੇਖਣ ਵਿਚ ਮਗਨ ਸਨ। ਉਨ੍ਹਾਂ ਭਰਪੂਰ ਤੇ ਸ਼ੀਲਾ ਦੀ ਗੱਲਬਾਤ ਨਹੀਂ ਸੁਣੀ ਸੀ।

"ਲਾਈਫ਼ ਤਾਂ ਆਹ ਹੈ ਨਾ।" ਇੱਕ ਕੁੜੀ ਨੇ ਤਸਵੀਰ ਵਿਚ ਨੱਚਦੇ ਜੋੜਿਆਂ ਨੂੰ ਤੱਕ ਕੇ ਆਖਿਆ।

"ਲਾਈਫ਼ ਪਤਾ ਏ ਕਿੰਨੀ ਕੁਰਬਾਨੀ ਨਾਲ ਬਣੀ ਏ?" ਕੁਰਸੀ 'ਤੇ ਬੈਠੀ ਸ਼ੀਲਾ ਨੇ ਤੁੜਕਦਿਆਂ ਕਿਹਾ।

"ਕੁਰਬਾਨੀ ਸਾਡੇ ਕੋਲੋਂ ਨਹੀਂ ਹੋਣੀ।"

"ਫੇਰ ਮੂੰਹ ਧੋ ਛੱਡ ਛਪੇੜ ਖਾਣ ਲਈ।"

"ਭਰਪੂਰ ਉੱਤੇ ਐ ਜੀ?" ਪੌੜੀਆਂ ਵਿਚੋਂ ਅਚਾਨਕ ਆਈ ਅਵਾਜ਼ ਨਾਲ ਸ਼ੀਲਾ ਝਿਜਕ ਗਈ।

"ਉੱਤੇ ਈ ਆਂ ਸਰਦਾਰਾ ਤੇ ਤੈਨੂੰ ਉਡੀਕਦੇ ਅੱਕੇ ਪਏ ਆਂ।" ਭਰਪੂਰ ਨੇ ਚੁਬਾਰੇ ਦੇ ਬਾਰ ਵੱਲ ਨੂੰ ਆਉਂਦਿਆਂ ਉੱਤਰ ਦਿੱਤਾ। 'ਲਓ ਜੀ ਇਹ ਸਾਡੇ ਹੀਰੋ ਚਰਨ।"

ਸ਼ੀਲਾ ਹੱਥ ਜੋੜ ਕੇ ਉੱਠ ਖਲੋਤੀ ਅਤੇ ਦੂਜੀਆਂ ਕੁੜੀਆਂ ਉੱਠ ਕੇ ਬਹਿ ਗਈਆਂ। ਸਾਰਿਆਂ ਇੱਕ-ਦੂਜੇ ਨੂੰ ਸਤਿ ਸ੍ਰੀ ਅਕਾਲ ਬੁਲਾਈ। ਇੱਕ ਤਰ੍ਹਾਂ ਸਾਰੇ ਚਿਹਰੇ ਖਿੜ ਗਏ। ਭਰਪੂਰ ਦੇ ਚੁਬਾਰੇ ਨੇ ਇਸ ਤਰ੍ਹਾਂ ਦਾ ਜਵਾਨ, ਹੁਸੀਨ ਅਤੇ ਭਰਿਆ-ਭਰਿਆ ਇਕੱਠ ਕਦੇ ਨਹੀਂ ਵੇਖਿਆ ਸੀ। ਚਰਨ ਨੂੰ ਕੁਰਸੀ ਵਾਲੀ ਕੁੜੀ ਦਾ ਸਾਂਵਲਾ ਰੰਗ ਬੜਾ ਪਿਆਰਾ ਲੱਗਾ। ਉਸ ਦੇ ਨਕਸ਼ ਆਪਣੀ ਥਾਂ ਅੱਡਰੀ ਖਿੱਚ ਰੱਖਦੇ ਸਨ। ਭਰਪੂਰ ਨੇ ਸ਼ੀਲਾ ਨੂੰ ਕੁਰਸੀ ਛੱਡ ਦੇਣ ਲਈ ਇਸ਼ਾਰਾ ਕੀਤਾ, ਉਹ ਮੰਜੇ 'ਤੇ ਆਪਣੀਆਂ ਸਹੇਲੀਆਂ ਕੋਲ ਬਹਿ ਗਈ।

ਭਰਪੂਰ ਨੇ ਜਾਣ-ਪਛਾਣ ਕਰਵਾਉਂਦਿਆਂ ਕਿਹਾ,



"ਇਹ ਹਨ ਸ੍ਰੀ ਸ਼ੀਲਾ। ਪਟਿਆਲੇ ਦੇ ਇੱਕ ਮਸ਼ਹੂਰ ਬੈਰਿਸਟਰ ਦੀ ਸਾਹਬਜ਼ਾਦੀ। ਬੜੇ ਪ੍ਰੋਗਰੈਸਿਵ ਖ਼ਿਆਲ ਹਨ, ਕੁੜੀਆਂ ਦੀ ਸਟੂਡੈਂਟ ਫੈਡਰੇਸ਼ਨ ਲਈ ਅੱਜ-ਕੱਲ੍ਹ ਬੜੀ ਕਾਮਯਾਬ ਕੋਸ਼ਿਸ਼ ਵਿਚ ਹਨ।" ਫਿਰ ਉਸ ਸ਼ੀਲਾ ਨੂੰ ਸੰਬੋਧਨ ਕਰਦਿਆਂ ਆਖਿਆ, "ਇਨ੍ਹਾਂ ਭੈਣਾਂ ਬਾਰੇ ਤੁਸੀਂ ਚੰਗੀ ਤਰ੍ਹਾਂ ਦੱਸ ਸਕੋਗੇ?"

ਸ਼ੀਲਾ ਨੇ ਮੁਸਕਾਂਦਿਆਂ ਕੁੜੀਆਂ ਵੱਲ ਮੂੰਹ ਭਵਾਇਆ,

"ਏਨ੍ਹਾਂ ਦਾ ਨਾਂ ਏ ਬਲਵਿੰਦਰ, ਪਰ ਅਸੀਂ ਪਿਆਰ ਨਾਲ ਬਾਲੀ ਆਖਦੀਆਂ ਆਂ। ਪਿਓ ਪੱਕਾ ਕਾਂਗਰਸੀ ਤੇ ਬਾਲੀ ਦਿਨੋ-ਦਿਨ ਅਗਾਂਹਵਧੂ ਹੋ ਰਹੀ ਏ।"

"ਬੜੀ ਖ਼ੁਸ਼ੀ ਦੀ ਗੱਲ ਹੈ।" ਚਰਨ ਨੇ ਸਰਸਰੀ ਪ੍ਰਸੰਸਾ ਕੀਤੀ, ਪਰ ਕੁੜੀ ਝੇਂਪ ਗਈ।

"ਤੇ ਇਨ੍ਹਾਂ ਦਾ ਪੂਰਾ ਨਾਂ ਹੈ ਤੇਜਵੰਤ ਕੌਰ, ਪਰ ਕਾਲਜ ਵਿਚ ਤੇਜੀ ਕਹਿ ਕੇ ਕਿਸੇ ਤੋਂ ਪੁੱਛ ਲਵੋ। ਨਾਂ ਤੇਜੀ ਏ, ਪਰ ਹੈਗੀ ਬਹੁਤ ਲੇਜ਼ੀ। ਪਿਓ ਢੇਰ ਜਾਇਦਾਦ ਦਾ ਮਾਲਕ ਏ। ਅਸੀਂ ਥਰਡ ਯੀਅਰ ਵਿਚ ਆਂ।" ਸ਼ੀਲਾ ਨੇ ਵੀ ਆਪਣੇ-ਆਪ ਨੂੰ ਅੱਧਿਆਂ ਰਜ਼ਾਈ ਵਿਚ ਲੁਕਾ ਲਿਆ।

"ਤੇਜਵੰਤ ਦੇ ਤੁਸਾਂ ਖ਼ਿਆਲ ਨਹੀਂ ਦੱਸੇ।" ਚਰਨ ਨੇ ਕੁੜੀ ਦੇ ਚਿਹਰੇ ਨੂੰ ਇੱਕ ਪਲ ਤਾੜਿਆ।

"ਨਾ ਜੀ ਮੇਰੇ ਕੋਈ ਖ਼ਿਆਲ ਨਹੀਂ।" ਤੇਜੀ ਨੇ ਹੱਥ ਜੋੜਦਿਆਂ ਇੱਕ ਤਰ੍ਹਾਂ ਮੂੰਹ ਬਣਾ ਲਿਆ।

ਸਾਰਿਆਂ ਦਾ ਹਾਸਾ ਨਿਕਲ ਗਿਆ। ਪਰ ਚਰਨ ਨੇ ਸੰਜੀਦਗੀ ਨਾਲ ਤਿੰਨ ਵਾਰ ਹੱਥ 'ਤੇ ਹੱਥ ਮਾਰਿਆ।

"ਕਿੰਨੇ ਖ਼ੁਸ਼ ਕਿਸਮਤ ਹੋਣਗੇ ਉਹ ਲੋਕ, ਜਿਨ੍ਹਾਂ ਦੇ ਅੱਜ ਕੋਈ ਖ਼ਿਆਲ ਹੀ ਨਹੀਂ।"

ਭਰਪੂਰ ਤੇ ਸ਼ੀਲਾ ਸੋਚਣ ਲਈ ਮਜਬੂਰ ਹੋ ਗਏ ਕਿ ਚਰਨ ਨੇ ਆਪਣੇ ਆਖਣ ਵਿਚ ਚੋਟ ਮਾਰੀ ਹੈ ਜਾਂ ਠੀਕ ਗੰਭੀਰਤਾ ਨਾਲ ਕਿਹਾ ਏ। ਸ਼ੀਲਾ ਨੇ ਜਾਣ ਕੇ ਛੇੜਨ ਦੀ ਨੀਅਤ ਨਾਲ ਆਖਿਆ,

"ਜਿਹਦੇ ਅੱਜ ਕੋਈ ਖ਼ਿਆਲ ਨਹੀਂ, ਉਹ ਹੋਰ ਕੁਝ ਭਾਵੇਂ ਹੋਵੇ, ਪਰ ਇਨਸਾਨ ਜ਼ਰੂਰ ਨਹੀਂ ਹੋ ਸਕਦਾ।"

"ਸ਼ੀਲੀ, ਸ਼ੱਟ ਅੱਪ!" ਤੇਜੀ ਦੀ ਇਕਦਮ ਸੁਸਤੀ ਲਹਿ ਗਈ।

"ਤੈਨੂੰ ਥੋੜ੍ਹਾ ਤਿੱਖਾ ਕਰਨ ਲਈ ਚੋਭ ਜ਼ਰੂਰੀ ਸੀ। ਚੰਗਾ ਖਾ ਛੱਡਣਾ, ਪਹਿਨ ਲੈਣਾ ਹੀ ਜ਼ਿੰਦਗੀ ਨਹੀਂ। ਅੱਜ ਡੋਲਦੇ ਹਾਲਾਤ ਵਿਚ ਸਮਾਜੀ ਸੂਝ ਹੋਣੀ ਬਹੁਤ ਜ਼ਰੂਰੀ ਐ।" ਸ਼ੀਲਾ ਨੇ ਤੇਜੀ ਦੇ ਦਿਮਾਗ ਵਿਚ ਮੱਲੋਮੱਲੀ ਘੁਸੇੜ ਦੇਣ ਵਾਲੀ ਗੱਲ ਕੀਤੀ।

"ਮੇਰਾ ਮਤਲਬ ਸੀ, ਕੋਈ ਖ਼ਿਆਲ ਨਾ ਹੋਣ ਨਾਲ ਇਨਸਾਨ ਕਿੰਨਾ ਸੁਖਾਲਾ ਹੁੰਦਾ ਐ।" ਚਰਨ ਨੇ ਵਿਚਕਾਰੋਂ ਸਹਿਜ ਨਾਲ ਕਿਹਾ।

"ਬਿਲਕੁਲ ਠੀਕ ਭਾ ਜੀ।" ਤੇਜੀ ਮਚਲ ਗਈ, ਕਿਉਂਕਿ ਉਸ ਦੇ ਭਾਵਾਂ ਦੀ ਇੱਕ

ਤਰ੍ਹਾਂ ਪੇਤ੍ਰਤਾ ਹੋ ਗਈ ਸੀ।

"ਜ਼ੁੰਮੇਵਾਰੀਆਂ ਵਿਚ ਅੱਕ ਗਿਆ ਜਾਪਦਾ ਏਂ।" ਭਰਪੂਰ ਚਰਨ ਨੂੰ ਕਹਿ ਕੇ ਸ਼ੀਲਾ ਹੋਰਾਂ ਵੱਲ ਦੇਖਣ ਲੱਗ ਪਿਆ। ਸ਼ੀਲਾ ਨੇ ਆਪਣੀ ਤਰ੍ਹਾਂ ਦੇ ਇਸ਼ਾਰੇ ਵਿਚ ਉਸ ਨੂੰ ਕੁਝ ਹੋਰ ਸਮਝਾ ਦਿੱਤਾ।

"ਤੇਰਾ ਕੀ ਖਿਆਲ ਏ ਜ਼ੁੰਮੇਵਾਰੀਆਂ ਦਾ ਬੋਝ ਨਹੀਂ ਹੁੰਦਾ ?"

"ਅੱਛਾ, ਹੁਣ ਤੂੰ ਅੱਧੇ ਘੰਟੇ ਲਈ ਦਿਮਾਗ ਤੋਂ ਜ਼ੁੰਮੇਵਾਰੀਆਂ ਲਾਹ ਦੇ। ਹੌਲਾ ਫੁੱਲ ਹੋ ਕੇ ਇਹ ਦੱਸ ਸਰਦਾਰਨੀ ਆਈ ਏ ਕਿ ਨਹੀਂ ?" ਭਰਪੂਰ ਦੀ ਗੱਲ 'ਤੇ ਕੁੜੀਆਂ ਹੱਸ ਪਈਆਂ। ਸ਼ੀਲਾ ਨੇ ਰਜਾਈ ਹੇਠਾਂ ਬਾਲੀ ਦੇ ਚੂੰਢੀ ਭਰ ਲਈ, ਉਸ ਦੀ ਮਸਾਂ ਚੀਕ ਨਿਕਲਦੀ-ਨਿਕਲਦੀ ਬਚੀ ਸੀ। ਕੁੜੀਆਂ ਦੀ ਦਿਲਚਸਪੀ ਜਾਗ ਪਈ।

ਚਰਨ ਨੇ ਵੀ ਸਮਝ ਲਿਆ ਭਰਪੂਰ ਛੇੜ-ਛਾੜ 'ਤੇ ਉਤਰ ਆਇਆ ਏ। ਚਰਨ ਵੀ ਉਸ ਨੂੰ ਸ਼ੀਲਾ ਬਾਬਤ ਕਹਿ ਦੇਣਾ ਚਾਹੁੰਦਾ ਸੀ, ਪਰ ਉਸ ਮਨ ਨੂੰ ਰੋਕ ਲਿਆ।

"ਬੀ.ਏ. 'ਚ ਪੜ੍ਹਦੇ ਸਿਆਣੇ ਮੁੰਡੇ ਨੇ ਕੀ ਸੁਹਣਾ ਸਵਾਲ ਕੀਤਾ ਏ।" ਚਰਨ ਨੇ ਆਪਣੀ ਬਣੀ ਆ ਰਹੀ ਸੰਜੀਦਗੀ ਵਿਚੋਂ ਭਰਪੂਰ ਨੂੰ ਹਲੂਣਿਆਂ। ਉਹ ਥੋੜ੍ਹਾ ਜਿਹਾ ਹੋ ਕੇ ਰਹਿ ਗਿਆ। ਸਾਰੇ ਇੱਕ ਮਿੰਟ ਲਈ ਚੁੱਪ ਹੋ ਗਏ।

"ਬਾਬਾ ਜੀ ਦੀ ਬਰਸੀ ਵਿਚ ਸਾਡਾ ਇਹ ਵੀ ਪ੍ਰੋਗਰਾਮ ਸੀ ਕਿ ਤੁਹਾਡੇ ਕੋਲੋਂ ਕੁਝ ਜਾਣੀਏ।" ਸ਼ੀਲਾ ਨੇ ਚੁੱਪ ਨੂੰ ਤੋੜਿਆ, ਉਹ ਕੁਝ ਕਹਿ ਦੇਣ 'ਤੇ ਵੀ ਆਪਣੇ ਦਿਲੀ ਭਾਵ ਨਾ ਕਹਿ ਸਕੀ। ਪਰ ਚਰਨ ਸਮਝ ਗਿਆ, ਸ਼ੀਲਾ ਕੀ ਚਾਹੁੰਦੀ ਹੈ।

"ਤੁਸੀਂ ਸਾਰੇ ਬੀ.ਏ. ਦੇ ਸਟੂਡੈਂਟ ਤੇ ਮੈਂ ਸਿਰਫ ਮੈਟ੍ਰਿਕ। ਪੇਂਡੂ ਤੇ ਸ਼ਹਿਰੀ ਦੇ ਫਰਕ ਨਾਲ ਮੈਂ ਤੁਹਾਨੂੰ ਗੱਲ ਸਮਝਾਵਾਂ, ਹਾਸੋ ਹੀਣਾ ਨਾ ਹੋਵਾਂਗਾ ਤਾਂ ਕੀ ਹੋਵਾਂਗਾ।"

"ਜਿਹੜੀਆਂ ਜਮਾਤਾਂ ਤੂੰ ਪਾਸ ਕੀਤੀਆਂ ਏਂ ਨਾ, ਉਹ ਅਸਾਂ ਨਹੀਂ ਪੜ੍ਹੀਆਂ, ਏਸੇ ਲਈ ਸਰਦਾਰ ਨੂੰ ਬੇਨਤੀ ਕੀਤੀ ਸੀ।" ਭਰਪੂਰ ਕਹਿਣੋਂ ਨਾ ਰੁਕ ਸਕਿਆ। ਕੁੜੀਆਂ ਫਿਰ ਦੂਜੀ ਵਾਰ ਹੱਸ ਪਈਆਂ। ਐਤਕੀਂ ਚਰਨ ਦੀ ਗੰਭੀਰਤਾ ਵੀ ਟੁੱਟ ਗਈ ਅਤੇ ਹਾਸੇ ਨੇ ਉਸ ਦੇ ਚਿਹਰੇ 'ਤੇ ਜਵਾਨ ਰੌ ਲੈ ਆਂਦੀ।

"ਅਵੇਰੇ-ਸਵੇਰੇ ਸਭ ਇਸ ਇਮਤਿਹਾਨ ਵਿਚੋਂ ਲੰਘਦੇ ਐ; ਜਿਨ੍ਹਾਂ ਨਹੀਂ ਦਿੱਤਾ, ਉਹ ਤਿਆਰੀ ਕਰ ਰਹੇ ਐ।" ਚਰਨ ਨੇ ਵੀ ਸਿਆਣਪ ਨਾਲ ਟਕਾ ਦਿੱਤਾ। ਜਿਸ ਨੂੰ ਸ਼ੀਲਾ ਤੇ ਭਰਪੂਰ ਨੇ ਚੰਗੀ ਤਰ੍ਹਾਂ ਇਸ਼ਾਰਿਆਂ ਵਿਚ ਸਮਝ ਲਿਆ।

"ਲਓ ਭਾ ਜੀ, ਹਰਜ ਈ ਕੀ ਐ ਦੱਸਣ ਵਿਚ।" ਤੇਜੋ ਆਪਣੇ ਮਨ ਦੇ ਵੇਗ ਵਿਚੋਂ ਆਖ ਗਈ।

"ਕੀ ਦੱਸਣ ਵਿਚ। ਮੈਂ 'ਕੀ' ਦਾ ਮਤਲਬ ਨਹੀਂ ਸਮਝਿਆ, ਤੁਹਾਡਾ ਇਸ ਤੋਂ ਕੀ ਭਾਵ ਹੈ ?" ਚਰਨ ਨੇ ਉਨ੍ਹਾਂ ਦੇ ਸਵਾਲ ਦੀ ਉਨ੍ਹਾਂ ਤੋਂ ਹੀ ਵਿਆਖਿਆ ਮੰਗ ਲਈ।

"ਮੈਂ ਦੱਸਦਾ ਹਾਂ।" ਭਰਪੂਰ ਨੇ ਜਾਣ ਲਿਆ ਸੀ, ਕੋਈ ਕੁੜੀ ਨਾ ਠੀਕ ਤਰ੍ਹਾਂ ਸਵਾਲ ਕਰ ਸਕਦੀ ਏ ਤੇ ਨਾ ਹੀ ਆਪਣਾ ਸਵਾਲ ਸਮਝਾ ਸਕਦੀ ਹੈ। "ਪਿਆਰ ਦੀ ਜ਼ਿੰਦਗੀ ਵਿਚ ਅਹਿਮੀਅਤ ਅਤੇ ਸਭਾ ਦੇ ਸਿਧਾਂਤ ਦਾ ਇਸ ਬਾਰੇ ਆਪਣਾ ਨਜ਼ਰੀਆ।"

"ਮੇਰਾ ਖਿਆਲ ਹੈ, ਇਸ ਬਾਰੇ ਤੂੰ ਮੇਰੇ ਨਾਲੋਂ ਕਿਤੇ ਚੰਗਾ ਜਾਣਦਾ ਏਂ।"



"ਅਸੀਂ ਤੇਰੇ ਜਾਤੀ ਤਜਰਬੇ ਨੂੰ ਵਧੇਰੇ ਮੁੱਖ ਰੱਖਾਂਗੇ।"

"ਤੁਸੀਂ ਜਾਤੀ ਤਜਰਬਾ ਕਰਕੇ ਵੇਖ ਸਕਦੇ ਹੋ।" ਚਰਨ ਦਾ ਉੱਤਰ ਬੇਦਲੀਲ ਹੋਣ ਕਰਕੇ ਹੌਲਾ ਸੀ।

"ਇਹ ਗਲਤ ਹੈ ਚਰਨ ਭਾ ਜੀ! ਜੇ ਹਰ ਮਨੁੱਖ ਨੇ ਜਾਤੀ ਤਜਰਬੇ ਕਰਕੇ ਤਰੱਕੀ ਕਰਨੀ ਹੁੰਦੀ, ਉਹ ਪੱਥਰ ਤੇ ਧਾਤ ਦੇ ਜ਼ਮਾਨੇ ਤੋਂ ਅਗਾਂਹ ਕਦੇ ਨਾ ਟੱਪ ਸਕਦਾ। ਸਾਡਾ ਇਤਿਹਾਸ ਤਜਰਬਿਆਂ ਦਾ ਨਚੋੜ ਐ।" ਸ਼ੀਲਾ ਬੜੇ ਕੰਮ ਦੀ ਗੱਲ ਕਹਿ ਗਈ ਸੀ; ਇਸ ਦੀ ਚਰਨ ਨੂੰ ਬਿਲਕੁਲ ਆਸ ਨਹੀਂ ਸੀ।

"ਫਿਰ ਸਾਨੂੰ ਜ਼ਿੰਦਗੀ ਵਿਚ ਆਉਣ ਤੋਂ ਪਹਿਲਾਂ ਇਤਿਹਾਸ ਨੂੰ ਸਟੱਡੀ ਕਰਨਾ ਚਾਹੀਦਾ ਹੈ।"

"ਇਤਿਹਾਸ ਪੜ੍ਹਨ ਨਾਲ ਅਸੀਂ ਕਿਸੇ ਖ਼ਾਸ ਵਾਤਾਵਰਣ ਦੇ ਵਿਰੋਧਾਂ ਨੂੰ ਵੀ ਇਗਨੋਰ ਨਹੀਂ ਕਰ ਸਕਦੇ। ਹਰ ਮਾਹੌਲ ਵਿਚ ਇੱਕੋ ਅਸੂਲ ਨਹੀਂ ਲਾਗੂ ਕੀਤਾ ਜਾਂਦਾ।" ਸ਼ੀਲਾ ਦੇ ਠੋਕ ਕੇ ਦਿੱਤੇ ਉੱਤਰ ਨੇ ਚਰਨ ਦੇ ਦਮਾਗ਼ ਨੂੰ ਝੰਜੋੜ ਕੇ ਰੱਖ ਦਿੱਤਾ। ਉਸ ਸਮਝਿਆ, ਸ਼ੀਲਾ ਨੇ ਭਰਪੂਰ ਦੀ ਮਾਰਫ਼ਤ ਬਹੁਤ ਕੁਝ ਜਾਣ ਲਿਆ ਹੈ, ਸਟੱਡੀ ਕਰ ਲਿਆ ਹੈ। ਭਰਪੂਰ ਸ਼ੀਲਾ ਦੇ ਸਵਾਲਾਂ 'ਤੇ ਬੜਾ ਖ਼ੁਸ਼ ਹੋਇਆ; ਉਹ ਚਾਹੁੰਦਾ ਸੀ, ਚਰਨ ਦੇ ਦਿਲ ਸ਼ੀਲਾ ਦੀ ਅਹਿਮੀਅਤ ਵਧ ਜਾਵੇ।

"ਤੂੰ ਭੈਣ ਕਿਉਂ ਕੋਈ ਗੱਲ ਨਹੀਂ ਕਰਦੀ ?" ਚਰਨ ਨੇ ਬਿਲਕੁਲ ਖ਼ਾਮੋਸ਼ ਬਾਲੀ ਨੂੰ ਉਸ ਦੀ ਗੰਭੀਰਤਾ ਵਿਚੋਂ ਜਗਾਇਆ।

"ਮੈਂ ਭਰਾ ਜੀ ਬੜੇ ਧਿਆਨ ਨਾਲ ਸੁਣ ਰਹੀ ਆਂ।" ਬਾਲੀ ਸੰਖੇਪ ਉੱਤਰ ਦੇ ਕੇ ਫਿਰ ਚੁੱਪ ਹੋ ਗਈ।

"ਤੂੰ ਗੱਲ ਨੂੰ ਟਾਲ ਨਾ, ਸਿੱਧੀ ਤਰ੍ਹਾਂ ਜਵਾਬ ਦੇਹ।" ਭਰਪੂਰ ਨੇ ਕੁਰਸੀ ਉਸ ਦੇ ਹੋਰ ਨੇੜੇ ਕਰ ਲਈ।

"ਮੈਂ ਇਸ ਦਾ ਕੀ ਉੱਤਰ ਦੇਵਾਂ, ਪਹਿਲੀ ਗੱਲ ਤੁਸੀਂ ਮੇਰੇ ਨਾਲੋਂ ਵਧੇਰੇ ਜਾਣਦੇ ਹੋ।" ਚਰਨ ਨੇ ਉੱਤਰ ਦੇਣ ਦੇ ਇਰਾਦੇ ਨਾਲ ਆਖਣਾ ਸ਼ੁਰੂ ਕੀਤਾ, "ਪਰ ਮਨੁੱਖ ਦੀ ਫ਼ਿਤਰਤ ਹੈ, ਜਿਸ ਰਾਹ 'ਤੇ ਉਹ ਚੱਲ ਰਿਹਾ ਹੋਵੇ; ਜਾਣਦੇ ਦੇ ਬਾਵਜੂਦ ਵੀ ਹਰ ਮੁੜੇ ਆ ਰਹੇ ਰਾਹੀ ਤੋਂ ਪੁੱਛਣ ਲਈ ਮਜਬੂਰ ਹੁੰਦਾ ਏ ਕਿ ਠੀਕ ਇਹ ਰਾਹ ਉਸ ਦੀ ਮੰਜ਼ਲ ਨੂੰ ਜਾ ਰਿਹਾ ਏ।"

"ਚੱਲ ਤੂੰ ਇਸ ਤਰ੍ਹਾਂ ਹੀ ਸਮਝ ਲੈ ਤੇ ਅਗਾਂਹ ਤੁਰ।" ਭਰਪੂਰ ਨੇ ਹੁੰਗਾਰਾ ਭਰਦਿਆਂ ਚਰਨ ਨੂੰ ਤਿਲਕਣ ਤੋਂ ਰੋਕਿਆ।

"ਸਮਝ ਲੈ ਨਹੀਂ, ਇਸ ਤਰ੍ਹਾਂ ਹੁੰਦਾ ਹੈ। ਮੇਰੇ ਖਿਆਲ ਵਿਚ ਇਹ ਸਵਾਲ ਵਧੇਰੇ ਜਾਤੀ ਹੈ। ਜਿੱਥੋਂ ਤੱਕ ਇਸ ਦੇ ਜਾਤੀ ਹੋਣ ਦਾ ਸਬੰਧ ਹੈ, ਉੱਥੋਂ ਤੱਕ ਸਭਾ ਇਸ ਬਾਰੇ ਖ਼ਾਮੋਸ਼ ਹੈ ਜਾਂ ਕੋਈ ਦਖ਼ਲ ਨਹੀਂ ਦੇਂਦੀ। ਬਾਕੀ ਰਿਹਾ ਪਿਆਰ ਦੀ ਅਹਿਮੀਅਤ ਦਾ ਸਵਾਲ, ਇਸ ਬਾਰੇ ਮੈਂ ਪਿਆਰ ਨੂੰ ਜ਼ਿੰਦਗੀ ਦਾ ਜ਼ਰੂਰੀ ਹਿੱਸਾ ਸਮਝਦਾ ਹਾਂ। ਪਿਆਰ ਕੁਦਰਤੀ ਜਜ਼ਬਾ ਹੈ, ਜਿਹੜਾ ਜ਼ਿੰਦਗੀ ਦੇ ਨਾਲ ਹੀ ਪੈਦਾ ਹੋਇਆ। ਜਿਸ-ਜਿਸ ਤਰ੍ਹਾਂ ਜ਼ਿੰਦਗੀ ਨੇ ਔਖੀਆਂ ਘਾਟੀਆਂ ਵਿਚ ਦੀ ਲੰਘਦਿਆਂ ਤਰੱਕੀ ਕੀਤੀ, ਉਸ ਤਰ੍ਹਾਂ ਪਿਆਰ

ਵੀ ਆਪਣੀਆਂ ਵੱਖਰੀਆਂ ਸ਼ਕਲਾਂ ਵਿਚ ਨਿੱਖਰਦਾ ਆਇਆ। ਕਬੀਲਿਆਂ ਦੇ ਸਮਾਜ ਵਿਚ ਬਹਾਦਰੀ ਦਾ ਜੌਹਰ ਪਿਆਰ ਨੂੰ ਜਿੱਤਦਾ, ਗੁਲਾਮੀ ਦੇ ਯੁੱਗ ਵਿਚ ਪਿਆਰ ਜਬਰਦਸਤੀ ਦਾ ਸ਼ਿਕਾਰ ਹੋ ਗਿਆ; ਅਥਵਾ ਕੁਦਰਤੀ ਜਜ਼ਬਾ ਵੀ ਗੁਲਾਮ ਬਣਾ ਲਿਆ। ਜਾਗੀਰਦਾਰੀ ਰੋਲ ਵਿਚ ਹੋਰ ਕੁਦਰਤੀ ਵਸੀਲਿਆਂ ਵਾਂਗ ਇਹ ਵੀ ਜਾਤੀ ਮਲਕੀਅਤ ਬਣਿਆ ਰਿਹਾ। ਅੱਜ ਦੇ ਸਮਾਜ ਵਿਚ ਇਹ ਇਸ ਦੀ ਦਬੀ-ਕੁਚਲੀ ਸ਼ਕਲ ਹੈ। ਪਰ ਪਿਆਰ ਕਦੇ ਜ਼ਿੰਦਗੀ ਤੋਂ ਵੱਖ ਨਹੀਂ ਹੁੰਦਾ; ਟ੍ਰੈਜਿਡੀ ਹੋਣ ਦੀ ਸੂਰਤ ਵਿਚ ਵੀ ਕਿਸੇ ਸ਼ਕਲ ਵਿਚ ਜਿੰਦਾ ਰਹਿੰਦਾ ਹੈ ਤੇ ਜ਼ਿੰਦਗੀ ਦਾ ਵਫ਼ਾਦਾਰ ਸਾਥੀ। ਮੁੱਢਲੀ ਲੋੜ ਪਿਆਰ ਰੋਟੀ-ਕੱਪੜੇ ਪਿੱਛੋਂ ਜ਼ਿੰਦਗੀ ਦੀ ਬੁਨਿਆਦੀ ਜ਼ਰੂਰਤ ਹੈ।

ਚਰਨ ਨੇ ਥੋੜ੍ਹਾ ਸਾਹ ਲੈ ਕੇ ਫਿਰ ਕਹਿਣਾ ਸ਼ੁਰੂ ਕੀਤਾ:-

"ਹੁਣ ਰਹਿ ਗਿਆ ਪਿਆਰ ਦੀ ਕਾਮਯਾਬੀ ਦਾ ਸਵਾਲ, ਜਿਹੜਾ ਤੁਹਾਡੇ ਦਿਲ-ਦਮਾਗ਼ ਵਿਚ ਕੁਰਕਰੀ ਕਰ ਰਿਹਾ ਏ।" ਇੱਥੇ ਆ ਕੇ ਸਾਰੇ ਹੱਸ ਪਏ। ਚਰਨ ਉਨ੍ਹਾਂ ਦੇ ਦਿਲ ਦੀ ਕਹਿ ਗਿਆ ਸੀ। ਉਨ੍ਹਾਂ ਬੜੀ ਛੇਤੀ ਧਿਆਨ ਵੱਲ ਕਰ ਲਏ; ਕਿਉਂਕਿ ਚਰਨ ਉਸ ਵੇਲੇ ਉਨ੍ਹਾਂ ਦੇ ਜਜ਼ਬਾਤ ਦੀ ਹਰ ਪਹਿਲੂ ਤੋਂ ਤਰਜਮਾਨੀ ਕਰ ਰਿਹਾ ਸੀ।

"ਮੇਰੇ ਖ਼ਿਆਲ ਵਿਚ ਕੋਈ ਪਿਆਰ ਓਨਾ ਚਿਰ ਕਾਮਯਾਬ ਨਹੀਂ ਹੋ ਸਕਦਾ, ਜਿੰਨਾ ਚਿਰ ਕੋਈ ਨਰੋਆ ਸਮਾਜ ਸਾਰਥਕ ਕੀਮਤਾਂ ਵਿਚ ਸਟੈਂਡ ਨਾ ਕਰ ਜਾਵੇ। ਹਰ ਸਮਾਜ ਬੁਨਿਆਦੀ ਤੌਰ 'ਤੇ ਪੈਦਾਵਾਰੀ ਤਾਕਤਾਂ ਤੋਂ ਤਬਦੀਲੀ ਵਜੂਦ ਵਿਚ ਲੈਂਦਾ ਹੈ। ਇਹ ਗੱਲ ਤੁਸੀਂ ਚੰਗੀ ਤਰ੍ਹਾਂ ਜਾਣਦੇ ਹੀ ਓ। ਇੱਕ ਨਜ਼ਾਮ ਸਮਾਜ ਨੂੰ ਮੰਦੇ ਤੋਂ ਚੰਗਾ ਅਤੇ ਚੰਗੇ ਤੋਂ ਚੰਗੇਰਾ ਹੋਣ ਲਈ ਤਾਕਤ ਨਾਲ ਸਹੂਲਤ ਵੀ ਦਿੰਦਾ ਹੈ। ਓਦੋਂ ਜਦੋਂ ਕਿ ਸਾਡਾ ਸਮਾਜ ਅੰਧਵਿਸ਼ਵਾਸੀ ਧਰਮ ਤੇ ਜਾਗੀਰਦਾਰੀ ਦੀਆਂ ਹਵਸੀ ਕੀਮਤਾਂ ਵਿਚ ਜਬਰਦਸਤੀ ਬੰਨ੍ਹਿਆ ਪਿਆ ਹੈ; ਪਿਆਰ ਵਰਗੀ ਸੁਤੰਤਰ ਸਾਂਝ ਦਾ ਕਰਮ ਕੇਵਲ ਸੁਪਨਾ ਹੈ। ਜੇ ਤੁਹਾਡੀ ਸੂਝ ਇਨ੍ਹਾਂ ਸਮਾਜੀ ਕੀਮਤਾਂ ਬਾਰੇ ਸਾਫ਼ ਹੈ, ਤਦ ਸੁਪਨਾ ਤੁਹਾਨੂੰ ਅੱਗੇ ਵਧਣ ਲਈ ਉਤਸ਼ਾਹ ਤੇ ਬਲ ਦੇ ਸਕਦਾ ਹੈ; ਜਿਸ ਨਾਲ ਤੁਸੀਂ ਜ਼ੋਰ ਦਿਖਾਏ ਲੰਗੇ ਸੰਗਲ ਨੂੰ ਤੋੜ ਸਕਦੇ ਹੋ, ਉਹ ਵੀ ਜਮਾਇਤੀ ਧਾਰੇ ਵਿਚ ਜੁੜ ਕੇ। ਹਰ ਜੋੜਾ ਜਿਹੜਾ ਵਾਰ ਵੀ ਆਪਣੇ ਤੌਰ 'ਤੇ ਸਮਾਜ ਨਾਲ ਲੜਦਾ ਰਿਹਾ, ਜ਼ਿੰਦਗੀ ਦਾ ਨਾਸ ਹੀ ਕਰਦਾ ਰਿਹਾ। ਉਨ੍ਹਾਂ ਦੀਆਂ ਪਿਆਰ ਕਹਾਣੀਆਂ ਕਿੱਸਿਆਂ ਦੀ ਸ਼ਕਲ ਵਿਚ ਲੰਮੇ ਹਉਕੇ ਬਣ ਕੇ ਰਹਿ ਗਈਆਂ। ਹਮੇਸ਼ਾ ਦੁਸ਼ਮਣ ਸਿਰ ਸੱਟ ਮਾਰਨ ਦੀ ਥਾਂ, ਉਸ ਦੇ ਪੈਰਾਂ ਦੀ ਮਿੱਟੀ ਕੱਢਣੀ ਚਾਹੀਦੀ ਹੈ।" ਚਰਨ ਨੇ ਕੁਰਸੀ ਨਾਲ ਢੋਅ ਲਾ ਕੇ ਸਿਰ ਪਿਛਾਂਹ ਸੁੱਟ ਲਿਆ।

ਕੁੜੀਆਂ ਦਾ ਅਨੁਭਵ ਭਰਪੂਰ ਦੀ ਗੱਲਬਾਤ ਨੂੰ ਠੋਸ ਸਚਾਈ ਮੰਨ ਗਿਆ, ਉਹ ਹੈਰਾਨ ਸਨ ਕਿ ਚਰਨ ਇੰਨਾ ਕੁਝ ਕਾਲਜ ਤੋਂ ਦੂਰ ਕਿਵੇਂ ਸਿੱਖ ਗਿਆ। ਪਰ ਭਰਪੂਰ ਨੇ ਚਰਨ ਨੂੰ ਸੁਚੇਤ ਕਰਦਿਆਂ ਕਿਹਾ,

"ਪਿਆਰ ਬਾਰੇ ਸਭਾ ਦਾ ਨਜ਼ਰੀਆ ਵਿਚੇ ਈ ਰਹਿ ਗਿਆ?"

"ਤੇਨੂੰ ਕਿਹੜਾ ਆਉਂਦਾ ਨਹੀਂ, ਤੂੰ ਕਲੀਅਰ ਕਰ ਦੇ। ਮੈਂ ਜਾਣਾ ਵੀ ਏ, ਸਾਡੀ ਜ਼ਿਲ੍ਹਾ ਕਮੇਟੀ ਦੀ ਮੀਟਿੰਗ ਹੋ ਰਹੀ ਏ।" ਚਰਨ ਨੇ ਜਾਣ ਦਾ ਇਰਾਦਾ ਪ੍ਰਗਟ ਕਰ ਦਿੱਤਾ।

'ਕੀ ਸਟੇਜ ਦੀ ਕਾਰਵਾਈ ਵਿਚ ਮੀਟਿੰਗ ਹੋ ਸਕੇਗੀ?'



"ਸਟੇਜ ਤੋਂ ਵੱਖਰੀਆਂ ਜ਼ਿਲ੍ਹਾ ਕਮੇਟੀ ਦੀ ਮੀਟਿੰਗ ਹੋ ਰਹੀ ਐ। ਉਸ ਵਿਚ ਮੈਨੂੰ ਕਿ ਨਵੀਂ ਜ਼ੁੰਮੇਵਾਰੀ ਪਾ ਰਹੇ ਐ।"

"ਉਹ ਕੀ?" ਭਰਪੂਰ ਨੇ ਚਿੰਤਤ ਹੁੰਦਿਆਂ ਪੁੱਛਿਆ।

"ਪ੍ਰਧਾਨ ਸਾਹਬ ਆਖਦੇ ਹਨ, ਇਲਾਕੇ ਦੇ ਸਾਰੇ ਮੁਜ਼ਾਰੇ ਪਿੰਡਾਂ ਵਿਚ ਆਪਣੇ ਪਿੰਡ ਵਾਂਗ ਕਿਸਾਨ ਕਮੇਟੀਆਂ ਬਣਾਈਆਂ ਜਾਣ। ਸਾਡੇ ਪਿੰਡ ਦਾ ਪਿਛਲੇ ਸਾਲ ਦਾ ਤਜਰਬਾ ਕਾਮਯਾਬ ਰਿਹਾ ਸੀ।"

"ਤੈਨੂੰ ਹੋਰ ਕੀ ਚਾਹੀਦਾ ਐ, ਜਦੋਂ ਪ੍ਰਧਾਨ ਸਾਹਬ ਇੰਨੀ ਵੱਡੀ ਜ਼ੁੰਮੇਵਾਰੀ ਸੌਂਪ ਰਹੇ ਨੇ।"

"ਆਪਣੇ-ਆਪ ਨੂੰ ਜ਼ੁੰਮੇਵਾਰੀ ਨਿਭਾ ਸਕਣ ਬਾਰੇ ਵੀ ਤੋਲਣਾ ਚਾਹੀਦਾ ਏ।"

"ਓਇ ਸਾਡਾ ਹੀਰੋ ਹਰ ਜ਼ੁੰਮੇਵਾਰੀ ਨਿਭਾ ਸਕਦੇ ਏ।" ਭਰਪੂਰ ਨੇ ਪ੍ਰਸੰਨਤਾ ਵਿਚ ਚੌੜੇ ਹੋ ਕੇ ਆਖਿਆ।

"ਝੂਠੀ ਤਾਰੀਫ਼ ਦੀ ਲੋੜ ਨਹੀਂ।"

"ਹੁੰਦਾ ਤੁਹਾਡੀ ਤਾਂ ਫਿਰ ਮੀਟਿੰਗ ਸ਼ੁਰੂ ਹੋ ਜਾਣੀ ਏ ਤੇ ਸਵਾਲ ਵਿਚੇ ਈ ਰਹਿ ਜਾਣਾ ਏ।" ਸ਼ੀਲਾ ਦਾ ਉਤਸ਼ਾਹ ਜਾਨਣ ਲਈ ਕਾਹਲਾ ਸੀ। "ਸਾਡੇ ਲਈ ਇਹ ਸਟੱਡੀ ਸਰਕਲ ਤੋਂ ਘੱਟ ਨਹੀਂ ਹੋਵੇਗਾ।"

"ਹਾਂ-ਹਾਂ, ਜ਼ਰੂਰ ਮੁਕਾ ਛੱਡ।" ਭਰਪੂਰ ਨੇ ਇਸ ਤਰ੍ਹਾਂ ਤਾਈਦ ਕੀਤੀ ਕਿ ਚਰਨ ਮਜਬੂਰ ਹੋ ਗਿਆ।

"ਮੈਂ ਘੱਟ ਤਾਲੀਮ ਵਾਲਾ ਤੁਹਾਨੂੰ ਦੱਸਦਾ, ਉਂਝ ਸੰਗਦਾ ਵੀ ਆਂ।"

"ਭਾ ਜੀ, ਤੁਹਾਨੂੰ ਵੀ ਸੰਗ ਆ ਜਾਂਦੀ ਏ।" ਬਾਲੀ ਪਹਿਲੀ ਵਾਰੀ ਕੁਝ ਪੁੱਛਣ ਤੋਂ ਮੁਸਕਰਾਈ।

"ਹਾਂ ਸੰਗ ਸਾਡੀ ਫ਼ਿਤਰਤ ਦੀ ਵਰਾਸਤ ਹੈ। ਇਹ ਠੀਕ ਐ ਹਰ ਸਾਥੀ ਸੁਲਝਿਆ ਹੋਇਆ ਇਨਸਾਨ ਹੁੰਦਾ ਐ, ਪਰ ਕੁਦਰਤੀ ਜਜ਼ਬੇ ਕਿਸੇ ਦੀ ਸਿਆਣਪ ਨਾਲ ਖ਼ਤਮ ਨਹੀਂ ਹੋ ਜਾਂਦੇ, ਆਪਣੀ ਠੀਕ ਥਾਂ ਪਛਾਣ ਲੈਂਦੇ ਹਨ।" ਚਰਨ ਨੂੰ ਉੱਤਰ ਪ੍ਰਸ਼ਨਾਂ ਵਿਚ ਵੀ ਬੜਾ ਸੁਆਦ ਆ ਰਿਹਾ ਸੀ। ਕਦੇ ਮਹੀਨਿਆਂ ਪਿੱਛੋਂ ਇੱਕ-ਅੱਧਾ ਸਵਾਲ ਕੋਈ ਉਸ ਤੋਂ ਪੁੱਛਿਆ ਕਰਦਾ ਸੀ। ਪਰ ਅੱਜ ਸਵਾਲਾਂ ਦੀਆਂ ਲਹਿਰਾਂ ਨੂੰ ਉਸ ਦੇ ਦਿਲ-ਦਮਾਗ਼ ਦੇ ਕਿਨਾਰੇ ਬੋਚ-ਬੋਚ ਸ਼ਾਂਤ ਕਰ ਰਹੇ ਸਨ।

"ਗੱਲਾਂ-ਗੱਲਾਂ 'ਚ ਹੋਰ ਟਾਪਕ ਛਿੜ ਪੈਂਦਾ ਏ, ਚਰਨ ਭਾ ਜੀ, ਤੁਸੀਂ ਦੱਸੋ ਵੀ।" ਸ਼ੀਲਾ ਦੇ ਭਰਵੱਟਿਆਂ ਵਿਚਕਾਰ ਨਿੱਕੀਆਂ-ਨਿੱਕੀਆਂ ਰੇਖਾਵਾਂ ਸੁਕੜ ਗਈਆਂ, ਜਿਨ੍ਹਾਂ ਉਸ ਦੇ ਮਿੱਠੇ ਸਾਂਵਲੇ ਹੁਸਨ ਨੂੰ ਨਾਜ਼ਾਂ ਦੇ ਲੋਹੜ ਦਾ ਧੱਕਾ ਮਾਰ ਦਿੱਤਾ। ਚਰਨ ਭਰਪੂਰ ਵਾਲੇ ਗਜ਼ਬ ਦਾ ਜਜ਼ਬਾ ਅੰਦਰੋ-ਅੰਦਰ ਪੀ ਗਿਆ।

"ਲੈ ਸੁਣੋ। ਪਿਆਰ ਬਾਰੇ ਸਭਾ ਦਾ ਨਜ਼ਰੀਆ ਹਰ ਵਰਕਰ ਅਤੇ ਹਮਦਰਦ ਤੋਂ ਮਜ਼ਬੂਤ ਡਿਸਿਪਲਿਨ ਦੀ ਮੰਗ ਕਰਦਾ ਹੈ। ਸਭਾ, ਸਮਾਜ ਦੀਆਂ ਚਾਲੂ ਰੀਤਾਂ ਦੀ ਓਨਾ ਚਿਰ ਵਿਰੋਧਤਾ ਨਹੀਂ ਕਰਦੀ, ਜਿੰਨਾ ਚਿਰ ਨਜ਼ਾਮ ਦੀ ਵਾਗਡੋਰ ਮੁਕੰਮਲ ਤੌਰ 'ਤੇ ਹੱਥ

ਵਿਚ ਨਾ ਆ ਜਾਵੇ। ਉਹ ਪ੍ਰਚੱਲਤ ਰਸਮਾਂ ਉਸ ਨੂੰ ਉਸ ਦੀਆਂ ਸਥਾਨਕ ਹਾਲਤਾਂ ਵਿਚ ਅਹਿਮੀਅਤ ਦੇਣ ਲਈ ਕਿਸੇ ਹੱਦ ਤੱਕ ਮਜਬੂਰ ਹੁੰਦੀਆਂ ਹਨ। ਪਰ ਕੋਈ ਜੋੜਾ ਜੇ ਆਪਣੇ ਆਰਥਕ ਮਸਲੇ ਨੂੰ ਹੱਲ ਕਰ ਲਵੇ, ਉਸ ਦੀ ਵੀ ਕਿਸੇ ਖ਼ਾਸ ਹਾਲਤ ਵਿਚ ਸਹਾਇਤਾ ਕੀਤੀ ਜਾ ਸਕਦੀ ਐ। ਇਹ ਤੇ ਅਸੀਂ ਸਾਰੇ ਚੰਗੀ ਤਰ੍ਹਾਂ ਜਾਣਦੇ ਆਂ, ਆਮ ਲੋਕ ਸਿਧਾਂਤਕ ਸੂਝ ਨਹੀਂ ਰੱਖਦੇ ਹੁੰਦੇ। ਇਸ ਲਈ ਆਮ ਲੋਕਾਂ ਦੀਆਂ ਰੁਚੀਆਂ ਦਾ ਸਤਿਕਾਰ ਕਰਦਿਆਂ ਹੋਇਆਂ, ਸਭਾ ਆਪਣੇ ਬੰਦਿਆਂ ਨੂੰ ਖੁੱਲ੍ਹੀ ਛੁੱਟੀ ਨਹੀਂ ਦੇ ਸਕਦੀ। ਹਰ ਵਰਕਰ ਪ੍ਰੇਮੀ ਨੂੰ ਮਜਬੂਰ ਆਪਣੇ ਅਰਮਾਨਾਂ ਨੂੰ ਰੋਕਣਾ ਪੈਂਦਾ ਹੈ। ਸਭਾ ਇਕ ਸਾਥੀ ਦੀ ਖ਼ੁਸ਼ੀ ਲਈ, ਜਿਹੜੀ ਕਿ ਬਿਪਰੀਤ ਕਦਰਾਂ ਕਾਰਨ ਹਾਲਾਤ ਵਿਚ ਚਿਰ ਸਥਾਈ ਨਹੀਂ ਹੁੰਦੀ, ਇਨਕਲਾਬ ਦੇ ਧਾਰੇ ਨੂੰ ਰੋਕਣ ਤੇ ਦਾਗ਼ੀ ਕਰਨ ਦੀ ਕਦੇ ਵੀ ਮਹਾਨ ਗ਼ਲਤੀ ਨਹੀਂ ਕਰ ਸਕਦੀ, ਕਿਉਂਕਿ ਲੋਕ ਇਨਕਲਾਬ ਵਿਚ ਹਜ਼ਾਰਾਂ ਲੱਖਾਂ ਨਹੀਂ, ਸਗੋਂ ਕਰੋੜਾਂ ਸਾਥੀਆਂ ਦੀ ਖ਼ੁਸ਼ੀ ਸਾਹਮਣੇ ਹੁੰਦੀ ਹੈ। ਸਭਾ 'ਡਿਸਿਪਲਨ' ਅਮਲ ਅਤੇ ਸੂਝ ਦੇ ਵਿਗਿਆਨਕ ਧਾਰੇ ਦਾ ਨਾਂ ਹੈ।" ਚਰਨ ਨੇ ਦੇਖਿਆ ਸੰਜੀਦਾ ਬਲਵਿੰਦਰ ਦੇ ਚਿਹਰੇ 'ਤੇ ਫ਼ਿਕਰ ਦੀ ਪਰਛਾਈਂ ਆ ਗਈ। ਚਰਨ ਨੇ ਅਨੁਮਾਨ ਲਾਇਆ, 'ਇਹ ਕੁੜੀ ਵੀ ਕਿਤੇ ਮਰ ਚੁੱਕੀ ਹੈ।'

ਸਾਰਿਆਂ 'ਤੇ ਖ਼ਾਮੋਸ਼ੀ ਨਾਲ ਗੰਭੀਰਤਾ ਵੀ ਛਾ ਗਈ। ਉਹ ਆਪਣੇ-ਆਪਣੇ ਪਿਆਰ ਬਾਰੇ ਸੂਝ ਦੇ ਸ਼ੀਸ਼ੇ ਵਿਚ ਜ਼ਿੰਦਗੀ ਨੂੰ ਤੱਕਣ ਲੱਗ ਪਏ। ਭਰਪੂਰ ਨੇ ਜਾਣਿਆ, ਚਰਨ ਨੇ ਉਸ ਦੇ ਗਿਆਨ ਨਾਲੋਂ ਕਈ ਵਾਧੇ ਵਾਲੀਆਂ ਗੱਲਾਂ ਕਹੀਆਂ ਹਨ, ਜਿਹੜੀਆਂ ਕਿ ਡਿਸਿਪਲਿਨ ਅਤੇ ਅਮਲ ਵਿਚੋਂ ਹੀ ਧਾਰਨ ਕੀਤੀਆਂ ਜਾ ਸਕਦੀਆਂ ਹਨ। ਸ਼ਾਲੀ ਝਿਜਕਦਿਆਂ ਬੋਲੀ।

"ਜੇ ਕੋਈ ਆਮ ਕੁੜੀ-ਮੁੰਡਾ ਸਮਾਜ ਦੇ ਬੰਧਨ ਤੋੜ ਕੇ ਇਕ-ਦੂਜੇ ਨਾਲ ਜੁੜ ਜਾਣ?"

ਚਰਨ ਨੇ ਕੁੜੀ ਦੇ ਜ਼ਹਿਨ ਤੋਂ ਦਿਲ ਤੱਕ ਉਤਰਦਿਆਂ ਸਮਝਣ ਦਾ ਯਤਨ ਕੀਤਾ, ਇਸ ਨੂੰ ਕਿਸ ਤਰ੍ਹਾਂ ਦੀ ਮੁਸ਼ਕਲ ਦਾ ਸਾਹਮਣਾ ਆ ਪਿਆ ਹੈ? ਉਸ ਦੇ ਸਵਾਲ ਨੂੰ ਅਹਿਮੀਅਤ ਦੇਂਦਿਆਂ ਆਖਿਆ।

"ਆਮ ਕੁੜੀ-ਮੁੰਡੇ ਕਰਕੇ ਅਸੀਂ ਇਸ ਸਵਾਲ ਦਾ ਸਭਾ ਤੋਂ ਵੱਖਰਿਆਂ, ਕੇਵਲ ਸਮਾਜੀ ਲੀਹਾਂ ਦੇ ਅਧਾਰ 'ਤੇ ਹੀ ਨਿਰਣਾ ਕਰਾਂਗੇ। ਸਮਾਜੀ ਬੰਧਨ ਤੋੜਨ ਤੋਂ ਭਾਵ ਮਾਪਿਆਂ ਦੇ ਖ਼ਿਲਾਫ਼ ਬਗ਼ਾਵਤ ਏ। ਅਸਲ ਸਵਾਲ ਇਸ ਤਰ੍ਹਾਂ ਹੈ ਕਿ ਮਾਪਿਆਂ ਦੀ ਰਜ਼ਾ ਦੇ ਖ਼ਿਲਾਫ਼ ਕੋਈ ਪ੍ਰੀਤ, ਵਿਆਹ ਕਾਮਯਾਬ ਹੋ ਸਕਦਾ ਹੈ ਜਾਂ ਨਹੀਂ? ਮੇਰਾ ਜਵਾਬ ਨੱਬੇ ਫ਼ੀਸਦੀ ਨਾਂਹ ਵਿਚ ਹੈ। ਦਸ ਫ਼ੀਸਦੀ ਉਸ ਸੂਰਤ ਵਿਚ ਹੀ ਕਾਮਯਾਬ ਹੋ ਸਕਦੇ ਹਨ, ਜਦੋਂ ਕਿ ਉਹ ਆਰਥਕ ਲੋੜਾਂ ਲਈ ਕਿਸੇ ਦੇ ਆਜ਼ੀ ਨਾ ਹੋਣ। ਉਨ੍ਹਾਂ ਹਾਲਾਤਾਂ ਵਿਚ ਕਾਮਯਾਬੀ, ਸਮਾਜ ਦੇ ਚਿੱਬੇ ਮੂੰਹ 'ਤੇ ਇੱਕ ਜ਼ਬਰਦਸਤ ਥੱਪੜ ਵੀ ਹੋਵੇਗੀ। ਪਰ ਅਜਿਹਾ ਬਹੁਤ ਘੱਟ ਹਾਲਤਾਂ ਵਿਚ ਹੁੰਦਾ ਹੈ। ਸੁਸਾਇਟੀ ਵਿਚ ਉਨ੍ਹਾਂ ਦਾ ਸਤਿਕਾਰ ਘਟ ਜਾਂਦਾ ਹੈ। ਦੋ ਸ਼ਰੀਫ਼ ਇਨਸਾਨ ਬਦਮਾਸ਼ ਹੋਣ ਦੀ ਹੱਦ ਤੱਕ ਬਦਨਾਮ ਹੋ ਜਾਂਦੇ ਹਨ। ਪ੍ਰੀਤ ਵਿਆਹ ਦੇ ਕੁਝ ਸਾਲਾਂ ਬਾਅਦ ਹੀ ਆਰਥਕ ਗਰਾਊਂਡ ਵਿਚੋਂ ਤਲਖ਼ੀਆਂ ਉਭਰਨੀਆਂ



ਸ਼ੁਰੂ ਹੋ ਜਾਂਦੀਆਂ ਹਨ। ਬੱਚੇ ਹੋਣ ਦੀ ਸੂਰਤ ਵਿਚ ਵਿਰੋਧ ਹੋਰ ਵੀ ਵਧ ਜਾਂਦਾ ਹੈ ਅਤੇ ਪ੍ਰੀਤ-ਵਿਆਹ ਹਾਸੇ-ਹੀਣਾ ਸ਼ੁਗਲ ਬਣ ਕੇ ਰਹਿ ਜਾਂਦਾ ਹੈ। ਪੱਛਮ ਦੇ ਅਜ਼ਾਦ ਲੋਕਾਂ ਦੀ ਮਸਾਲ ਨਾਲ ਇਹ ਗੱਲ ਹੋਰ ਵੀ ਸਾਫ਼ ਹੋ ਜਾਂਦੀ ਹੈ। ਜਿਨ੍ਹਾਂ ਦੇਸ਼ਾਂ ਵਿਚ ਸਰਮਾਏਦਾਰੀ ਨਿਜ਼ਾਮ ਕਾਇਮ ਹੈ, ਉਥੇ ਰੋਜ਼ਗਾਰ ਦੀ ਕੋਈ ਗਾਰੰਟੀ ਨਹੀਂ। ਇਸੇ ਕਰਕੇ ਮਨਪਸੰਦ ਸਾਥੀ ਚੁਣ ਲੈਣ ਦੇ ਬਾਵਜੂਦ ਵੀ ਅੱਸੀ ਫ਼ੀਸਦੀ ਤਲਾਕ ਹੋ ਜਾਂਦੇ ਹਨ। ਇਸ ਦੇ ਉਲਟ ਸੋਸ਼ਲਿਸਟ ਦੇਸ਼ਾਂ ਵਿਚ ਆਰਥਕ ਤੰਗੀ ਦਾ ਨਾਂ-ਨਿਸ਼ਾਨ ਤੱਕ ਨਹੀਂ, ਇਹੋ ਕਾਰਨ ਹੈ ਕਿ ਉਥੇ ਮਨਪਸੰਦ ਸਾਥੀ ਚੁਣ ਲੈਣ ਪਿੱਛੋਂ ਤਲਾਕ ਅਚੰਭਾ ਹੋ ਕੇ ਰਹਿ ਗਿਆ ਹੈ।"

ਚਰਨ ਨੂੰ ਇਸ ਤਰ੍ਹਾਂ ਮਹਿਸੂਸ ਹੋਇਆ, ਜਿਵੇਂ ਸ਼ਾਲੀ ਦੇ ਵਲਵਲਿਆਂ ਨੂੰ ਜ਼ਬਰਦਸਤ ਧੱਕਾ ਲੱਗਾ ਹੋਵੇ। ਉਸ ਦਾ ਅਨੁਮਾਨ ਵਿਸ਼ਵਾਸ ਬਣ ਗਿਆ, ਸ਼ਾਲੀ ਜ਼ਰੂਰ ਰਾਜ ਬਣੇਗੀ। ਇਸ ਤੋਂ ਪਿੱਛੋਂ ਉਸ ਦੇ ਜ਼ਹਿਨ ਵਿਚ ਹਜ਼ਾਰਾਂ ਸ਼ਾਲੀਆਂ ਤੇ ਲੱਖਾਂ ਰਾਜ ਤੜਪ ਉੱਠੀਆਂ, ਕੁਰਲਾ ਪਈਆਂ। ਸ਼ਾਲੀ ਦੀ ਅਚਾਨਕ ਪੁੱਛ ਨਾਲ ਉਹ ਝੰਜੋੜਿਆ ਗਿਆ।

"ਹਿੰਦੁਸਤਾਨ ਵਿਚ ਤਾਂ ਪਿਆਰ ਹਉਕਿਆਂ ਮਜਬੂਰੀਆਂ ਦਾ ਨਾਂ ਹੀ ਰਹਿ ਗਿਆ।" ਕੁੜੀ ਦੇ ਸ਼ਬਦਾਂ ਵਿਚ ਜ਼ਿੰਦਗੀ ਦੀ ਹਾਰ ਪ੍ਰਤੱਖ ਝਲਕ ਪਈ।

ਚਰਨ ਨੇ ਜਾਣ ਲਿਆ ਸੀ, ਕੁੜੀ ਨੇ ਕਿੰਨੇ ਹਉਕਿਆਂ ਨੂੰ ਆਪਣੇ ਜ਼ਬਤ ਵਿਚ ਪੀ ਲਿਆ ਹੈ।

"ਹਾਂ ਭੈਣ, ਜਿੰਨਾ ਚਿਰ ਵਰਤਮਾਨ ਸਮਾਜ ਕਾਇਮ ਹੈ, ਪਰ ਸਾਰੀਆਂ ਮੁਸ਼ਕਲਾਂ ਦਾ ਹੱਲ ਲੋਕ ਇਨਕਲਾਬ ਹੈ।" ਚਰਨ ਇਕਦਮ ਉੱਠ ਕੇ ਖੜੋ ਗਿਆ, "ਮੈਨੂੰ ਜਾਣਾ ਚਾਹੀਦਾ ਹੈ, ਬੜਾ ਟਾਈਮ ਹੋ ਗਿਆ, ਉਹ ਮੀਟਿੰਗ ਵਿਚ ਮੈਨੂੰ ਉਡੀਕਦੇ ਹੋਣਗੇ।" ਉਸ ਭਰਪੂਰ ਦੀਆਂ ਨਾਸਾਂ ਨੂੰ ਛੇੜਦਿਆਂ ਕਿਹਾ, "ਤੁਸੀਂ ਵੀ ਚੱਲੋ ਪੰਡਾਲ ਵਿਚ; ਇੱਥੇ ਕੀ ਮੱਖੀਆਂ ਮਾਰੋਗੇ।"

"ਏ ਭਾ ਜੀ, ਤੁਸੀਂ ਸਾਨੂੰ ਮੱਖੀਆਂ ਮਾਰਨ ਜੋਗੇ ਛੱਡਿਆ ਈ ਕਦੋਂ ਐ?" ਤੇਜੀ ਦੀ ਗੱਲ 'ਤੇ ਸਾਰੇ ਹੱਸਣ ਲਈ ਮਜਬੂਰ ਹੋ ਗਏ।

## 8

"ਇਹ ਤੈਨੂੰ ਕਿਸ ਤਰ੍ਹਾਂ ਪਤਾ ਸੀ ਰਾਜ। ਮੈਂ ਅੱਜ ਰਾਤ ਵੀ ਆਵਾਂਗਾ।" ਚਰਨ ਰਾਜ ਦੀਆਂ ਅੱਖਾਂ ਵਿਚੋਂ ਉੱਤਰ ਉਡੀਕ ਰਿਹਾ ਸੀ।

"ਕੋਈ ਜ਼ਰੂਰੀ ਐ, ਜਿਹੜੀਆਂ ਗੱਲਾਂ ਮਹਿਸੂਸ ਕੀਤੀਆਂ ਜਾਣ, ਉਹ ਦੱਸੀਆਂ ਵੀ ਜਾਣ। ਅਹੁ-ਅਹੁ...।" ਰਾਜ ਨੂੰ ਖੰਘ ਛਿੜ ਪਈ।

"ਰਾਜ।" ਚਰਨ ਨੇ ਇੱਕ ਵਾਰ ਹੀ ਉਸ ਦੇ ਹੱਥ ਫੜ ਲਏ। ਹੱਥ ਫੜਦਿਆਂ ਹੀ ਉਸ ਦਾ ਮੂੰਹ ਤੇ ਅੱਖਾਂ ਖੁੱਲ੍ਹ ਕੇ ਰਹਿ ਗਈਆਂ। "ਰਾਜ, ਤੈਨੂੰ ਬੁਖ਼ਾਰ ਹੈ ਤੇ ਇਹ ਖੰਘ?" ਉਹ ਰਾਜ ਦੇ ਚਿਹਰੇ ਨੂੰ ਹੋਰ ਡੂੰਘੀਆਂ ਨਜ਼ਰਾਂ ਨਾਲ ਵੇਖਣ ਲੱਗ ਪਿਆ।

"ਨਹੀਂ, ਮਾਮੂਲੀ ਖੰਘ ਹੈ। ਅੱਜ ਸ਼ਾਮ ਤੋਂ ਈ ਤਬੀਅਤ ਠੀਕ ਨਹੀਂ ਸੀ, ਬੁਖ਼ਾਰ

ਆ ਗਿਆ।" ਰਾਜ ਨੇ ਮੁਸਕਰਾ ਕੇ ਚਰਨ ਦੀ ਚਿੰਤਾ ਨੂੰ ਹੌਲੀ ਫੁੱਲ ਕਰ ਦਿੱਤਾ।

"ਨਹੀਂ ਰਾਜੀ! ਤੇਰੀ ਬਿਮਾਰੀ ਜ਼ਰੂਰ...!" ਉਹ ਅਗਾਂਹ ਕੁਝ ਵੀ ਨਾ ਕਹਿ ਸਕਿਆ।

"ਹੂੰਅ, ਕਿਸੇ ਬਿਮਾਰੀ ਨੂੰ ਤੂੰ ਮੇਰੇ ਨਾਲੋਂ ਬਹੁਤਾ ਨਹੀਂ ਜਾਣਦਾ।" ਰਾਜ ਨੇ ਆਪਣੇ ਪ੍ਰਸੰਨ ਚਿਹਰੇ ਵਿਚ ਹਰ ਗਮ ਨੂੰ ਲੁਕਾ ਲਿਆ।

ਉਹ ਦੋਵੇਂ ਆਪਣੀ ਜਾਣੀ-ਪਛਾਣੀ ਕਿੱਕਰ ਦੀ ਛਾਵੇਂ, ਆੜ ਦੀ ਵੱਟ 'ਤੇ ਬੈਠੇ ਸਨ ਅਤੇ ਇੱਕ-ਦੂਜੇ ਨੂੰ ਅਮੁੱਕ ਹਸਰਤਾਂ ਨਾਲ ਦੇਖ ਰਹੇ ਸਨ। ਰਾਜ ਦੇ ਪਿਆਰ ਉਬਾਲ ਨੇ ਚਰਨ ਦਾ ਸਿਰ ਇੱਕ ਬੱਚੇ ਵਾਂਗ ਬੁੱਕਲ ਵਿਚ ਲੈ ਲਿਆ। ਇਸ ਵੇਲੇ ਉਹ ਉਸ ਨੂੰ ਇੱਕ ਬੱਚੇ ਨਾਲੋਂ ਵੱਧ ਪਿਆਰਾ ਲੱਗ ਰਿਹਾ ਸੀ। ਦੋਹਾਂ ਪ੍ਰੇਮੀਆਂ ਦੀਆਂ ਤੰਦਾਂ ਇੱਕ-ਦੂਜੇ ਵਿਚ ਓਤ-ਪੋਤ ਉਤਰ ਗਈਆਂ।

"ਚੰਨੋ! ਰਾਤ ਸਾਡੇ ਗਮ ਜਿੰਨੀ ਕਾਲੀ ਐ।" ਚਰਨ ਰਾਜ ਦੇ ਨੇੜੇ ਹੁੰਦਾ, ਕਈ ਵਾਰ ਸਿਧਾਂਤ ਨੂੰ ਵੀ ਭੁੱਲ ਜਾਂਦਾ।

"ਚੰਨੇ! ਜਿੰਨਾ ਸੁੱਚਾ ਤੂੰ ਮੈਨੂੰ ਪਿਆਰ ਕੀਤਾ ਏ, ਅੱਜ ਕੋਈ ਸੋਚ ਨਾ ਸਕੇ।"

"ਜੋ ਕੁਝ ਤੇਰੇ ਪਿਆਰ ਨੇ ਮੈਨੂੰ ਦਿੱਤਾ ਏ, ਉਹਦੀ ਬਾਬਤ ਵੀ ਨਾ ਕੋਈ ਸੋਚ ਸਕੇ, ਨਾ ਕੋਈ ਵਿਸ਼ਵਾਸ ਕਰ ਸਕੇ। ਪਤਾ ਨਹੀਂ ਮੈਨੂੰ ਕੀ ਹੋ ਗਿਆ, ਤੂੰ ਕੀ ਕਰ ਦਿੱਤਾ!"

"ਤੈਨੂੰ ਬਹਾਰ ਦਾ ਭੁਲੇਖਾ ਦਿੱਤਾ ਤੇ ਹੁਣ ਕੰਡਿਆਲੀ ਪੱਤਝੜ ਵਿਚ ਸੁੱਟ ਰਹੀ ਹਾਂ।" ਰਾਜ ਗਮ ਵਿਚ ਲੱਕ ਤੱਕ ਖੁਭੀ ਹੋਈ ਵੀ ਮੁਸਕਾਈ।

"ਆਹ... ਹਾਂ!" ਚਰਨ ਉਸ ਦੀ ਅਣਜਾਣਤਾ 'ਤੇ ਇੱਕ ਤਰ੍ਹਾਂ ਹੱਸਿਆ। "ਪੱਤਝੜ ਦਾ ਅੰਤ ਬਹਾਰ ਦਾ ਸ਼ੁਰੂ ਹੁੰਦਾ ਐ, ਜਿਵੇਂ ਰਾਤ ਦਾ ਪਿਛਲਾ ਪਹਿਰ ਪਹੁ-ਫੁਟਾਲੇ ਨਾਲ ਬੱਝਾ ਹੋਇਆ।"

"ਚੰਨੇ, ਤੇਰੇ ਖਿਆਲ ਸੱਚ ਹੋ ਸਕਦੇ, ਆਹ ਤੇਰੇ ਸੁਪਨੇ!"

"ਜ਼ਰੂਰ ਸੱਚੇ ਹੋਣਗੇ, ਜ਼ਰੂਰ ਹੋਣਗੇ, ਤਾਰੀਖ ਗਵਾਹ ਹੈ। ਚਰਨ ਸਮਝ ਰਿਹਾ ਸੀ, ਰਾਜ ਆਪਣੇ ਵੱਖ-ਵੱਖ ਹੋ ਜਾਣ ਦਾ ਪੁਰਾਣਾ ਗਿਲਾ ਕਰ ਰਹੀ ਹੈ।

ਰਾਜ ਥੋੜ੍ਹੀ ਸਾਵਧਾਨ ਹੋ ਗਈ। ਉਸ ਖਿਆਲ ਕੀਤਾ, 'ਮੈਨੂੰ ਇਸ ਤਰ੍ਹਾਂ ਦੀਆਂ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ।'

"ਹਾਂ ਜ਼ਰੂਰ ਹੋਣਗੇ, ਨਾਲੇ ਜਿਹੜੀ ਗੱਲ ਮੇਰਾ ਚਰਨ ਆਖੇ, ਉਹ ਝੂਠੀ ਹੋ ਈ ਨਹੀਂ ਸਕਦੀ।" ਰਾਜ ਆਪਣੀ ਅੰਦਰਲੀ ਸਚਿਆਈ ਦੇ ਮੁਕਾਬਲੇ ਵਿਚ ਚਰਨ ਦੇ ਵਿਸ਼ਵਾਸ ਨੂੰ ਸੱਟ ਨਹੀਂ ਮਾਰਨਾ ਚਾਹੁੰਦੀ ਸੀ।

ਚਰਨ ਰਾਜ ਦੇ ਸਾਹਮਣੇ ਪੈਂਟ ਦੀਆਂ ਜੇਬ੍ਹਾਂ ਵਿਚ ਹੱਥ ਪਾ ਕੇ ਖਲੋ ਗਿਆ।

"ਰਾਜ ਤੂੰ ਕੁਝ ਨੋਟ ਕੀਤਾ?"

"ਨਹੀਂ।"

"ਮੈਨੂੰ ਧਿਆਨ ਨਾਲ ਦੇਖ।"

"ਜੇ ਮੈਂ ਨਹੀਂ ਭੁੱਲਦੀ ਤਾਂ ਤੇਰੇ ਨਾਲੋਂ ਜ਼ਿਆਦਾ ਮੈਂ ਕਿਸੇ ਨੂੰ ਨਹੀਂ ਦੇਖਿਆ।" ਰਾਜ



ਨੇ ਗੋਦੀ ਵਿਚ ਆਪਣੇ ਗੋਡਿਆਂ ਨੂੰ ਘੁੱਟਿਆ ਹੋਇਆ ਸੀ।

"ਇਹ ਨਹੀਂ, ਅੱਜ ਮੇਰੇ ਕਮੀਜ਼ ਤੇ ਪੈਂਟ ਤੇਰੇ ਦਿੱਤੇ ਪਾਏ ਨੇ। ਓਹ!... ਤੂੰ ਪਛਾਣੇ ਨਹੀਂ!" ਚਰਨ ਉਸ ਨੂੰ ਪੁਰਾਣੀ ਗੱਲ ਯਾਦ ਕਰਵਾ ਰਿਹਾ ਸੀ।

ਰਾਜ ਪਹਿਲੋਂ ਮੁਸਕਾਈ ਤੇ ਫਿਰ ਹੱਸਣੋਂ ਨਾ ਰਹਿ ਸਕੀ।

"ਤੂੰ ਏਨਾ ਚਿਰ ਰੱਖ ਛੱਡ।"

"ਇਹ ਤਾਂ ਮੇਰੇ ਮਰੇ ਦੀ ਵੀ ਗੱਲ ਈ ਹੋਣਗੇ।"

"ਚੰਨੋ!" ਰਾਜ ਇਕ ਵਾਰ ਹੀ ਗੱਚ ਭਰ ਆਈ। "ਅਹੂੰ-ਅਹੂੰ... ਖੂੰ...!" ਰਾਜ ਨੂੰ ਫਿਰ ਖੰਘ ਛਿੜ ਪਈ। ਅੰਤਕੋ ਚਰਨ ਨੇ ਉਸ ਦਾ ਨੀਵਾਂ ਹੋਇਆ ਸਿਰ ਬੋਚ ਲਿਆ। ਰਾਜ ਨੇ ਲੰਮਾ ਸਾਹ ਖਿੱਚਦਿਆਂ ਕਿਹਾ, "ਮੈਂ ਸੁਣ ਨਹੀਂ ਸਕਦੀ ਚੰਨੋਂ! ਮੈਂ ਸਹਾਰ ਨਹੀਂ ਸਕਦੀ। ਰਾਜ਼, ਰੱਬ ਦੇ ਵਾਸਤੇ ਅਜਿਹੀ ਚੰਦਰੀ ਗੱਲ ਫੇਰ ਨਾ ਮੂੰਹੋਂ ਕੱਢੀਂ।"

ਰਾਜ ਨੇ ਏਨੀ ਆਜਜ਼ੀ ਨਾਲ ਕਿਹਾ ਕਿ ਚਰਨ ਦਾ ਅੰਦਰ ਪਸੀਜ ਗਿਆ। ਉਸ ਖਿਆਲ ਕੀਤਾ, 'ਇਹ ਮੇਰਾ ਮਰਨਾ ਸੁਣ ਵੀ ਨਹੀਂ ਸਕਦੀ, ਜੇ ਸੱਚੀਂ ਮੈਂ ਇਸ ਦੇ ਸਾਹਮਣੇ ਮਰ ਜਾਵਾਂ?' ਉਹਦਾ ਆਪਣਾ ਆਪ ਕੰਬ ਗਿਆ। ਚਰਨ ਨੇ ਜ਼ਿੰਦਗੀ ਦੀ ਅੰਤਮ ਪੀੜਾ ਵਿਚੋਂ ਕੌਲਵਲ ਹੁੰਦਿਆਂ ਪੁਕਾਰਿਆ,

"ਰਾਜੀ! ਤੂੰ ਮੈਨੂੰ ਏਨਾ ਪਿਆਰ ਕਿਉਂ ਕੀਤਾ, ਬੋਲ ਕਿਉਂ ਕੀਤਾ!" ਉਸ ਰਾਜ ਨੂੰ ਸਿਰ ਤੋਂ ਰੂੰਗ ਭਰਦਿਆਂ ਝੰਜੋੜਿਆ। ਉਸ ਦੀ ਕੋਟੀ ਦੇ ਦੋ ਬਟਨ ਖੁੱਲ੍ਹ ਗਏ। ਰਾਜ ਦੀਆਂ ਕੰਬਦੀਆਂ ਉਂਗਲਾਂ ਚਰਨ ਦੀ ਨਿੱਕੀ-ਨਿੱਕੀ ਦਾੜ੍ਹੀ ਵਿਚ ਫਿਰ ਰਹੀਆਂ ਸਨ। ਉਹ ਉਸ ਦੇ ਚਿਹਰੇ ਨੂੰ ਇਸ ਤਰ੍ਹਾਂ ਪਲੋਸ ਰਹੀ ਸੀ, ਜਿਵੇਂ ਆਪਣੇ ਦਿਲ ਦੀਆਂ ਲਹਿਰਾਂ ਵਾਰ ਰਹੀ ਹੋਵੇ। ਚਰਨ ਸੋਚ ਰਿਹਾ ਸੀ, 'ਔਰਤ ਕਿੰਨੀਆਂ ਸਦੀਆਂ ਤੋਂ ਪਿਆਰ ਦੀ ਲੋਚਨਾ ਵਿਚ ਪੱਥਰ ਬਣੀ ਰਹੀ ਹੈ। ਔਰਤ ਕਿੰਨੀ ਵੱਡੀ ਤਪੱਸਿਆ ਹੈ, ਜਿਸ ਮਰਦ ਮੰਦਰਾਂ ਵਿਚ ਭਗਵਾਨ ਪੱਥਰਾਂ ਨੂੰ ਪਿਘਲਾ ਕੇ ਰੱਖ ਦਿੱਤਾ। ਪਰ ਗਲਤ ਕਦਰਾਂ ਲਤਾੜਿਆਂ ਸਮਾਜ ਵਿਚ ਮਜ਼ਲੂਮ ਨਾਲ ਕਦੇ ਇਨਸਾਫ ਨਾ ਕਰ ਸਕਿਆ, ਜ਼ਿੰਦਗੀ ਨੂੰ ਉਹਦਾ ਪਿਆਰ ਨਾ ਦੇ ਸਕਿਆ।'

ਰਾਜ ਨੇ ਇੱਕ ਵਾਰ ਹੀ ਕੰਬਦਿਆਂ ਚਰਨ ਨੂੰ ਇਸ ਤਰ੍ਹਾਂ ਘੁੱਟਿਆ, ਜਿਵੇਂ ਉਹ ਗੁਆਚ ਰਿਹਾ ਸੀ।

"ਰਾਜ, ਉੱਠ ਤੈਨੂੰ ਠੰਢ ਲੱਗ ਰਹੀ ਐ।" ਚਰਨ ਨੇ ਉਸ ਨੂੰ ਡੌਲਿਓਂ ਫੜ ਕੇ ਉਠਾਇਆ।

"ਨਹੀਂ, ਮੈਨੂੰ ਕੁਝ ਨਹੀਂ ਹੁੰਦਾ, ਬਸ ਥੋੜ੍ਹਾ ਚਿਰ ਹੋਰ।" ਉਸ ਦਾ ਸਿਰ ਚਰਨ ਦੀ ਨੰਗੀ ਛਾਤੀ ਨਾਲ ਲੱਗਾ ਸੀ ਅਤੇ ਚਰਨ ਨੇ ਉਸ ਨੂੰ ਇੱਕ ਬਾਂਹ ਦੇ ਕਲਾਵੇ ਵਿਚ ਲਿਆ ਹੋਇਆ ਸੀ। ਉਹ ਰਾਜ ਦੇ 'ਨਹੀਂ-ਨਹੀਂ' ਆਖਣ 'ਤੇ ਵੀ ਉਸ ਨੂੰ ਟੋਰ ਰਿਹਾ ਸੀ। ਚਰਨ ਦੇ ਅਹਿਸਾਸ ਵਿਚ ਜ਼ਿੰਦਗੀ ਅੰਗੜਾਈਆਂ ਲੈ ਉੱਠੀ। ਉਸ ਦੀਆਂ ਨਸ਼ੀਲੀਆਂ ਅੱਖਾਂ ਤੋਂ ਪਲਕਾਂ ਦਾ ਬੋਝ ਵੀ ਨਹੀਂ ਚੁੱਕਿਆ ਜਾਂਦਾ ਸੀ। ਉਹ ਚਾਹੁੰਦਾ ਸੀ ਰਾਜ ਉਸ ਦੇ ਇਸ ਤਰ੍ਹਾਂ ਮੋਢੇ ਲੱਗੀ ਰਹੇ। ਉਹ ਉਸ ਨੂੰ ਕਲਾਵੇ ਵਿਚ ਲਈ ਤੁਰਿਆ ਹੀ ਜਾਵੇ, ਹਾਂ ਤੁਰਿਆ ਹੀ ਜਾਵੇ ਕਿ ਸਵੇਰੇ ਉਨ੍ਹਾਂ ਦੇ ਪੈਰਾਂ ਵਿਚ ਰੋਸ਼ਨ ਹੋ ਜਾਵੇ।

ਤੁਰਿਆਂ ਜਾਂਦਿਆਂ ਚਰਨ ਨੂੰ ਮਹਿਸੂਸ ਹੋਇਆ, 'ਕੋਈ ਗੱਲ ਐ।' ਉਸ ਦਾ ਅੰਦਰ ਇਕ ਵਾਰ ਹੀ ਹੱਸ ਪਿਆ। ਉਸ ਰਾਜ ਤੋਂ ਵੱਖ ਹੁੰਦਿਆਂ ਵਾਂਗ ਉਸ ਨੂੰ ਪੂਰੇ ਪਿਆਰ ਨਾਲ ਤੱਕਿਆ ਤੇ ਜਾਚਿਆ। ਕਾਲੀ ਸ਼ਾਹ ਰਾਤ ਵਿਚ ਵੀ ਕਣਕ ਦੇ ਖੇਤਾਂ ਵਿਚ ਸਿੱਟੇ ਭਰ ਆਏ ਪ੍ਰਤੀਤ ਹੁੰਦੇ ਸਨ।

"ਰਾਜੀ। ਇੱਕ ਗੱਲ ਪੁੱਛਾਂ ?" ਚਰਨ ਦਾ ਲੂੰ-ਲੂੰ ਖਿੜਿਆ ਪਿਆ ਸੀ।

"ਕੀ ?"

"ਇੱਕ ਤਾਰਾ !"

ਰਾਜ ਸੰਗ੍ਹ ਵਿਚ ਦੋਹਰੀ ਹੋ ਕੇ ਚਰਨ 'ਤੇ ਢੇਰੀ ਹੋ ਗਈ। ਚਰਨ ਲੁਕੀ ਹਕੀਕਤ ਜਾਣ ਗਿਆ ਅਤੇ ਖੁਸ਼ੀ ਦੀਆਂ ਰੋਸ਼ਨ ਧਾਰਾਂ ਨੇ ਪੁਲਾੜ ਦੀ ਹਰ ਅੰਨ੍ਹੀ ਖੂੰਜ ਲਿਸ਼ਕਾ ਦਿੱਤੀ। ਉਸ ਰਾਜ ਨੂੰ ਬਾਹਾਂ 'ਤੇ ਚੁੱਕ ਕੇ ਐਨੀ ਜ਼ੋਰ ਦੀ ਘੁਮਾਇਆ ਕਿ ਉਸ ਨੂੰ ਘੇਰ ਚੜ੍ਹ ਆਈ।

"ਦੇਖ ਰਾਜ, ਜਦੋਂ ਮੈਂ ਤੈਨੂੰ ਫਿਰ ਮਿਲਾਂ, ਇਹ ਚੰਦਰੀ ਖੰਘ ਨਾ ਹੋਵੇ, ਸੁਣਿਆ ਕੰਨ ਖੋਲ੍ਹ ਕੇ ?" ਚਰਨ ਨੇ ਉਸ ਦਾ ਕੰਨ ਫੜਿਆ ਹੋਇਆ ਸੀ।

"ਹੱਛਾ ਮਾਸਟਰ ਜੀ !" ਉਸ ਇੱਕ ਸ਼ਾਗਿਰਦ ਵਾਂਗ ਆਪਣਾ ਦੋਸ਼ ਮੰਨ ਲਿਆ। ਫਿਰ ਉਨ੍ਹਾਂ ਦਾ ਜ਼ਬਤ ਹਾਸੇ ਵਿਚ ਪਾਟ ਗਿਆ।

ਜਦੋਂ ਰਾਜ ਚਰਨ ਤੋਂ ਵਿਦਾ ਹੋਣ ਲੱਗੀ। ਕਾਂਬੇ ਨੇ ਉਸ ਨੂੰ ਭੁਚਾਲ ਵਾਂਗ ਝੰਜੋੜ ਦਿੱਤਾ, 'ਖਬਰੇ' ਫਿਰ ਦੇਖ ਵੀ ਨਾ ਸਕਾਂ। ਉਸ ਚਰਨ ਨੂੰ ਪੂਰੇ ਜ਼ੋਰ ਨਾਲ ਗਲਵਕੜੀ ਵਿਚ ਘੁੱਟਿਆ ਅਤੇ ਉਸ ਦੇ ਮੂੰਹ-ਜ਼ੋਰ ਭਟਕਦੇ ਜਜ਼ਬਾਤ ਨੇ ਚਰਨ ਦਾ ਮੂੰਹ ਚੁੰਮਣਾ ਚਾਹਿਆ। ਜਦੋਂ ਉਸ ਦੇ ਲਰਜ਼ਦੇ ਬੁਲ੍ਹ ਚਰਨ ਦੇ ਮੂੰਹ ਨੇੜੇ ਹੋਏ, ਉਹ ਬਿਜਲੀ ਦੇ ਕਰੰਟ ਵਾਂਗ ਝਟਕਾ ਖਾ ਗਈ ਅਤੇ ਉਸ ਮੂੰਹ ਫੇਰ ਲਿਆ।

"ਨਹੀਂ !" ਰਾਜ ਦਾ ਸਿਰ ਚੱਕਰ ਖਾ ਗਿਆ ਤੇ ਉਸ ਦਾ ਦਿਲ ਬਿਜਲੀ ਦੀਆਂ ਕਰੰਟਾਂ ਛੋਹ-ਛੋਹ ਜਾਂਦੀਆਂ ਸਨ। ਉਹ ਉੱਥੇ ਇੱਕ ਪਲ ਠਹਿਰੇ ਬਿਨਾ ਘਰ ਨੂੰ ਵਗ ਤੁਰੀ। ਉਹ ਖਲੋ ਵੀ ਨਹੀਂ ਸਕਦੀ ਸੀ।

ਚਰਨ 'ਕਿਉਂ' ਦੀ ਹੈਰਾਨੀ ਵਿਚ ਬੁੱਤ ਬਣਿਆ ਖਲੋਤਾ ਸੀ। ਰਾਜ ਕਦੋਂ ਦੀ ਜਾ ਚੁੱਕੀ ਸੀ। ਉਹ ਥੰਮ ਵਾਂਗ ਖਲੋਤਾ ਸੋਚਦਾ ਰਿਹਾ, 'ਰਾਜ ਨੇ ਖਿਆਲ ਕੀਤਾ ਏ, ਮੈਂ ਉਸ ਦੇ ਇਸ ਤਰ੍ਹਾਂ ਪਿਆਰ ਚੁੰਮਣ ਨੂੰ ਮਾੜਾ ਸਮਝਾਂਗਾ ? ਨਹੀਂ, ਮੈਂ ਮਾੜਾ ਕਿਵੇਂ ਸਮਝ ਸਕਦਾ ਸਾਂ ? ਇਹ ਤਾਂ ਮੇਰੀ ਆਪਣੀ ਖ਼ਾਹਸ਼ ਸੀ ਤੇ...।"

ਉਸ ਦੇ ਸੱਜੇ-ਖੱਬੇ ਬਰਸੀਮ ਦੇ ਖੇਤ ਤ੍ਰੇਲ ਨਾਲ ਭਿੱਜੇ ਪਏ ਸਨ।

ਮੇਰੇ ਕੋਲ ਆ ਹੇ ਅਸਲੇ ਦੇ ਪਿਆਰ ਦੀ ਜੋਤੀ।
ਤੇਰੀ ਵਿਸ਼ਮਤਾ ਦੇ ਹੰਝੂ ਨੂੰ ਬਣਾ ਦਿਆਂ ਮੋਤੀ।



## ਖੜਸੰਕਲ

### ੧

ਉਮਰ ਦੇ ਸਰਜਰੇ ਇਕਦਮ, ਥਲਾਂ ਤੋਂ ਹਾਰ ਗਏ ਰੋਗੀ;
ਉਨ੍ਹਾਂ ਨੂੰ ਮੌਤੀ ਮਾਰੇ ਵੀ, ਤਬੀਬਾ ਕਾਟ ਨਹੀਂ ਕਰਦੇ।

ਇਲਾਕੇ ਵਿਚ ਮੁਜ਼ਾਰਿਆਂ ਦੀਆਂ ਡਿਫੈਂਸ ਕਮੇਟੀਆਂ ਨੇ ਬਿਸਵੇਦਾਰਾਂ ਨੂੰ ਵਖ਼ਤ ਪਾ ਦਿੱਤਾ। ਜਿੱਥੇ ਮੁਜ਼ਾਰਾ ਤਹਿਰੀਕ ਕਮਜ਼ੋਰ ਸੀ, ਉੱਥੇ ਵੀ ਲੋਕ ਲੱਕ ਬੰਨ੍ਹ ਖਲੋਤੇ। ਚਰਨ ਨੇ ਹਰ ਪਿੰਡ ਵਿਚ ਬੈਠਕ ਮੀਟਿੰਗਾਂ ਕਰਕੇ ਮੁਜ਼ਾਰਿਆਂ ਲਈ ਆਪਣੇ ਖੇਤ ਹਾਸਲ ਕਰਨ ਦਾ ਰਾਹ ਦੱਸਿਆ। 'ਬੇਦਖਲੀ ਅਤੇ ਵਟਾਈ ਆਦਿ ਦਾ ਭਾਰ ਸਾਂਝਾ ਸਮਝ ਕੇ ਚੁੱਕਿਆ ਜਾਵੇ ਅਤੇ ਇੱਕ ਮਹਾਜ਼ ਬਣਾ ਕੇ ਲੜਿਆ ਜਾਵੇ, ਨਹੀਂ ਤਾਂ ਬਿਸਵੇਦਾਰ ਮੱਛ, ਮੁਜ਼ਾਰਾ ਮੱਛੀਆਂ ਨੂੰ ਇੱਕ-ਇੱਕ ਕਰਕੇ ਨਿਗਲ ਜਾਣਗੇ।' ਇਕੱਲੇ-ਇਕੱਲੇ ਖ਼ਤਮ ਹੋਣ ਦਾ ਡਰ, ਜਥੇਬੰਦੀ ਵਿਚ ਆ ਕੇ ਦਲੇਰੀ ਤੇ ਤਾਕਤ ਬਣ ਗਿਆ। ਮੁਜ਼ਾਰਿਆਂ ਤੇ ਕਿਸਾਨਾਂ ਦੇ ਰਾਹਲੇ ਅਤੇ ਦਬਾਵੇ ਦੇ ਜੋਸ਼ ਨੇ ਜਾਗੀਰਦਾਰਾਂ ਨੂੰ ਆਪਣੇ ਭਵਿੱਸ਼ ਬਾਰੇ ਸੋਚਣ ਲਈ ਮਜਬੂਰ ਕਰ ਦਿੱਤਾ। ਉਨ੍ਹਾਂ ਸਲਾਹ-ਮਸ਼ਵਰੇ ਲਈ ਆਪਣਾ ਸੈਂਟਰ ਬਖ਼ਤਗੜ੍ਹ ਨੂੰ ਚੁਣਿਆ। ਨੀਅਤ ਦਿਨ ਤੇ ਉਨ੍ਹਾਂ ਨਰਿੰਦਰਪਾਲ ਸਿੰਘ ਦੇ ਰਾਹੀਂ ਬਹਾਦਰ ਸਿੰਘ ਕਾਂਗਰਸੀ ਲੀਡਰ ਨੂੰ ਨੇਕ ਰਾਏ ਲਈ ਸੱਦ ਘੱਲਿਆ। ਅਸਲ ਵਿਚ ਇਕੱਠੇ ਹੋ ਕੇ ਸੋਚਣ ਦੀ ਤਜਵੀਜ਼ ਬਹਾਦਰ ਸਿੰਘ ਦੇ ਦਿਮਾਗ਼ ਦੀ ਕਾਢ ਸੀ।

ਬੈਠਕ ਦੇ ਨੀਲੇ ਫ਼ਰਸ਼ ਵਿਚ ਵਿਰਲੀਆਂ-ਵਿਰਲੀਆਂ ਮਜੀਠੀ ਧਾਰੀਆਂ ਪਈਆਂ ਸਨ ਅਤੇ ਸਾਰਾ ਬਾਰਡਰ ਚੋੜੀ ਲਾਲ ਪੱਟੀ ਨਾਲ ਮੁਸਕਾ ਰਿਹਾ ਸੀ। ਐਨ ਬੈਠਕ ਦੇ ਵਿਚਕਾਰ ਦੋ ਵੱਡੀਆਂ ਮੇਜ਼ਾਂ ਨੂੰ ਜੋੜਿਆ ਹੋਇਆ ਸੀ। ਉਨ੍ਹਾਂ 'ਤੇ ਫੁੱਲ ਚਿੜੀਆਂ ਕੱਢੀਆਂ ਚਾਦਰਾਂ ਵਿਛਾਈਆਂ ਹੋਈਆਂ ਸਨ। ਬੈਠਕ ਵਿਚ ਬਖ਼ਤਗੜ੍ਹ ਦੇ ਬਜ਼ੁਰਗ ਜਾਗੀਰਦਾਰਾਂ ਦੀਆਂ ਫ਼ੋਟੋਆਂ ਚੌਖ਼ਟਿਆਂ ਵਿਚ ਜੜੀਆਂ ਲਟਕ ਰਹੀਆਂ ਸਨ। ਇੱਕ ਅਖ਼ਬਾਰੀ ਤਸਵੀਰ ਬਿਨਾਂ ਚੌਖ਼ਟੇ ਕੰਧ ਨਾਲ ਚੁਬੜੀ ਹੋਈ ਸੀ, ਜਿਸ ਵਿਚ ਪੈਪਸੂ ਰਾਜ ਦਾ ਪ੍ਰਮੁੱਖ ਤੇ ਹੋਮ ਮਨਿਸਟਰ ਸਰਦਾਰ ਪਟੇਲ ਹੱਥ ਮਿਲਾ ਰਹੇ ਹਨ।

ਹਵੇਲੀ ਦੇ ਦਰਾਂ ਅੱਗੇ ਕਾਰਾਂ ਤੇ ਜੀਪਾਂ ਆ-ਆ ਖਲੋਂਦੀਆਂ ਗਈਆਂ। ਬੈਠਕ ਅੰਦਰਲੀਆਂ ਖ਼ਾਲੀ ਕੁਰਸੀਆਂ 'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਹਿ' ਦੇ ਸ਼ਬਦਾਂ ਨਾਲ ਭਰਦੀਆਂ ਗਈਆਂ। ਇੱਕ ਨੌਜਵਾਨ ਜਾਗੀਰਦਾਰ ਨੇ ਰੰਗ ਢੰਗ ਵੇਖਦਿਆਂ ਆਪਣੇ ਨਾਲ ਦੇ ਸਰਦਾਰ ਨੂੰ ਕਿਹਾ,

"ਮਲੂਮ ਹੁੰਦਾ ਏ, ਜਿਵੇਂ ਗੋਲਮੇਜ਼ ਕਾਨਫਰੰਸ ਹੋ ਰਹੀ ਐ।" ਫਿਰ ਉਹ ਆਪੇ ਹੀ ਹੱਸ ਪਿਆ।

"ਗੋਲਮੇਜ਼ ਕਾਨਫਰੰਸ ਵਲੈਤ ਵਿਚ ਅੰਗਰੇਜ਼ਾਂ ਅਤੇ ਹਿੰਦੁਸਤਾਨ ਦੇ ਲੀਡਰਾਂ ਵਿਚਕਾਰ ਹੋਈ ਸੀ।" ਬਜ਼ੁਰਗ ਜਾਗੀਰਦਾਰ ਨੇ ਨੌਜਵਾਨ ਦੀ ਜਾਣਕਾਰੀ ਵਿਚ ਵਾਧਾ ਕੀਤਾ, "ਸਾਡੇ ਵਿਚ ਮੁਜ਼ਾਰਿਆਂ ਦਾ ਕੋਈ ਨੁਮਾਇੰਦਾ ਨਹੀਂ, ਇਸ ਲਈ ਇਹ ਗੋਲਮੇਜ਼ ਕਾਨਫਰੰਸ ਨਹੀਂ ਬਣ ਸਕਦੀ।"

"ਹਾਂ, ਇਹ ਤਾਂ ਠੀਕ ਐ।" ਨੌਜਵਾਨ ਨੇ ਪਟਿਆਲੇ-ਸ਼ਾਹੀ ਸਿਰ ਹਿਲਾਇਆ।

ਬਖ਼ਤਗੜ੍ਹ ਦੇ ਜਾਗੀਰਦਾਰ ਨੇ ਸਾਰੇ ਆਏ ਪ੍ਰਾਹੁਣਿਆਂ ਤੋਂ ਹੱਥ ਜੋੜ ਕੇ ਪੁੱਛਿਆ,

"ਖਾਲਸਾ ਜੀ, ਇੱਕ ਬੇਨਤੀ ਐ, ਚਾਹ ਨਾਲ ਦੀ ਨਾਲ ਪੀਤੀ ਜਾਵੇ ਜਾਂ ਆਉਣ ਵਾਲੇ ਦਾ ਇੰਤਜ਼ਾਰ ਕਰਕੇ ਪੀਣੀ ਏ।"

"ਇੰਤਜ਼ਾਰ ਕੀ ਕਰਨਾ ਏ ਚਾਚਾ ਜੀ। ਨਾਲ ਦੀ ਨਾਲ ਈ ਕੰਮ ਮੁਕਾਇਆ ਚੰਗਾ ਏ।" ਨੌਜਵਾਨ ਜਾਗੀਰਦਾਰ ਨੇ ਇੱਕ ਤਰ੍ਹਾਂ ਸਾਰਿਆਂ ਵੱਲੋਂ ਹਾਮੀ ਭਰ ਦਿੱਤੀ।

"ਜੋ ਆਗਿਆ ਬਰਖ਼ੁਰਦਾਰ!" ਜਾਗੀਰਦਾਰ ਨੇ ਮੁਸਕਰਾਂਦਿਆਂ ਨੌਜਵਾਨ ਨੂੰ ਚੋਟ ਮਾਰੀ ਤੇ ਪਿੱਛੇ ਖਲੋਤੇ ਨੌਕਰਾਂ ਨੂੰ ਹੁਕਮ ਦਿੱਤਾ, "ਹਾਂ ਬਈ ਚੁੱਕ ਲਿਆਓ ਟਰੇਆਂ।"

ਥੋੜ੍ਹੇ ਸਮੇਂ ਪਿੱਛੋਂ ਹੀ ਪਿਰਚਾਂ ਅਤੇ ਪਿਆਲੀਆਂ ਦੀ 'ਠਕਾ-ਠੱਕ' ਮੇਜ਼ਾਂ 'ਤੇ ਹੋਣ ਲੱਗ ਪਈ। ਚਾਹ ਪੀਂਦਿਆਂ ਗੱਪਸ਼ੱਪ ਵੀ ਹੁੰਦੀ ਰਹੀ। ਨਰਿੰਦਰਪਾਲ ਅਤੇ ਬਹਾਦਰ ਸਿੰਘ ਵੀ ਚਾਹ 'ਤੇ ਆ ਵੱਜੇ। ਸਾਰਿਆਂ ਖੜ੍ਹੇ ਹੋ ਕੇ ਬਹਾਦਰ ਸਿੰਘ ਨੂੰ ਸਤਿਕਾਰ ਦਿੱਤਾ। ਉਸ ਸਿਰ ਝੁਕਾਉਂਦਿਆਂ ਸਭ ਨੂੰ ਬੈਠਣ ਲਈ ਹੱਥ ਨਾਲ ਇਸ਼ਾਰੇ ਕੀਤੇ। ਉਹ ਵੀ ਚਾਹ ਦੇ ਸ਼ੁਗਲ ਵਿਚ ਦੂਜਿਆਂ ਦੇ ਸਾਥੀ ਬਣ ਗਏ। ਸਾਰਿਆਂ ਖਾਂਦਿਆਂ-ਪੀਂਦਿਆਂ ਤਿੰਨ ਵਜਾ ਦਿੱਤੇ। ਬਹਾਦਰ ਸਿੰਘ ਨੇ ਘੜੀ ਦੇਖਦਿਆਂ ਪੁੱਛਿਆ।

"ਸਾਰੇ ਸ਼ਰਦਾਰ ਆ ਗਏ?"

"ਜੀ ਵੀਲ੍ਹੀ ਤੇ ਭਦੌੜ ਦੇ ਨਹੀਂ ਆਏ, ਹੋਰ ਸਭ ਆ ਗਏ।" ਬਖ਼ਤਗੜ੍ਹ ਦੇ ਸਰਦਾਰ ਨੇ ਉੱਤਰ ਦਿੱਤਾ।

"ਖਬਰੇ ਉਨ੍ਹਾਂ ਨਾ ਹੀ ਆਉਣਾ ਹੋਵੇ ਜਾਂ ਆਪਣੇ ਮੁਜ਼ਾਰਿਆਂ ਨਾਲ 'ਠਾਹ ਸੋਟਾ' ਈ ਕਰ ਲਈ ਹੋਵੇ।" ਨੌਜਵਾਨ ਜਾਗੀਰਦਾਰ ਨੇ ਕਾਹਲਿਆਂ ਪੈ ਕੇ ਆਖਿਆ, "ਤੁਸੀਂ ਗੱਲ ਤੋਰਨ ਵਾਲੇ ਬਣੋ।"

ਨੌਕਰਾਂ ਟਰੇਆਂ ਚੁੱਕ ਕੇ ਮੇਜ਼ ਸਾਫ਼ ਕਰ ਦਿੱਤੇ। ਸਾਰੇ ਸਰਦਾਰ ਕੁਰਸੀਆਂ ਵਿਚ ਸੁੰਗੜ ਹੋ ਕੇ ਡਟ ਗਏ। ਤਕਰੀਬਨ ਸਾਰਿਆਂ ਦੇ ਹੀ ਬੰਦ ਗਲੇ ਦੇ ਕੋਟ, ਚੂੜੀਦਾਰ ਪਜਾਮਿਆਂ ਨਾਲ ਸਜੇ ਹੋਏ ਸਨ, ਪਟਿਆਲਾਸ਼ਾਹੀ ਪੱਗਾਂ ਫਿਫਟੀਆਂ ਨਾਲ ਰੋਹਬ ਪਾ ਰਹੀਆਂ ਸਨ। ਮੀਟਿੰਗ ਸ਼ੁਰੂ ਕਰਨ ਲਈ ਸਾਰਿਆਂ ਦੀ ਰਾਇ ਬਣ ਗਈ। ਹਵਾ ਦਾ ਰੁਖ਼ ਵੇਖ ਕੇ ਬਖ਼ਤਗੜ੍ਹ ਦੇ ਸਰਦਾਰ ਨੇ ਬਹਾਦਰ ਸਿੰਘ ਦਾ ਨਾਂ ਪ੍ਰਧਾਨਗੀ ਲਈ ਪੇਸ਼ ਕਰ ਦਿੱਤਾ। ਝੱਟ ਹੀ ਨੌਜਵਾਨ ਨੇ ਤਾਈਦ ਕਰ ਦਿੱਤੀ। ਚੁਟਕੀ ਦੇ ਫੇਰ ਵਿਚ ਚਾਚੇ-ਭਤੀਜੇ ਨੇ ਬਹਾਦਰ ਸਿੰਘ ਨੂੰ ਪ੍ਰਧਾਨ ਬਣਾ ਦਿੱਤਾ। ਇਸ ਤੋਂ ਪਹਿਲਾਂ ਕਿ ਬਹਾਦਰ ਸਿੰਘ ਕੋਈ ਬੇਨਤੀ ਕਰਦਾ



ਸਾਰਿਆਂ ਤਾੜੀ ਚੁੱਕ ਦਿੱਤੀ ਅਤੇ ਉਸ ਲਈ ਪ੍ਰਧਾਨਗੀ ਦੀ ਕੁਰਸੀ 'ਤੇ ਬੈਠਣ ਬਿਨਾਂ ਕੋਈ ਚਾਰਾ ਹੀ ਨਾ ਰਿਹਾ। ਉਹ ਸੰਬੋਧਨ ਹੋਇਆ,

"ਤੁਹਾਡੀ ਮਰਜ਼ੀ। ਪਰ ਮੇਰੀ ਖਾਹਸ਼ ਸੀ, ਪ੍ਰਧਾਨ ਕੋਈ ਤੁਹਾਡੇ ਵਿਚੋਂ ਹੀ ਹੁੰਦਾ।"

"ਲਓ ਜੀ ਤੁਹਾਡੇ ਹੁੰਦਿਆਂ?" ਇੱਕ ਸਰਦਾਰ ਨੇ ਰਵਾਜੀ ਵਡਿਆਈ ਵਜੋਂ ਕਿਹਾ।

ਬਹਾਦਰ ਸਿੰਘ ਪ੍ਰਧਾਨਗੀ ਦੀ ਮਖ਼ਮਲ ਚੜ੍ਹੀ ਕੁਰਸੀ 'ਤੇ ਉੱਠਦਿਆਂ ਬੋਲਿਆ,

"ਇਹ ਤਾਂ ਜ਼ਾਹਰ ਹੀ ਐ ਕਿ ਅਸੀਂ ਮੁਜ਼ਾਰਿਆਂ ਦੇ ਉੱਦਮੂਲ ਨੂੰ ਕਾਬੂ ਕਰਨ ਲਈ ਇਕੱਠੇ ਹੋਏ ਆਂ। ਮੈਂ, ਇਨ੍ਹਾਂ ਦੀਆਂ ਸਮਾਜ-ਦੁਸ਼ਮਣ ਹਰਕਤਾਂ ਨੂੰ ਨੱਥ ਪਾਉਣ ਦੀਆਂ ਤਜਵੀਜ਼ਾਂ ਤੋਂ ਪਹਿਲਾਂ ਮੈਂ ਚਾਹੁੰਦਾ ਹਾਂ, ਕੋਈ ਸਰਦਾਰ ਇਲਾਕੇ ਦੀ ਗੜਬੜ ਬਾਰੇ ਮੋਟੀ ਜਿਹੀ ਵਾਕਫ਼ੀ ਦੇਵੇ। ਇਸ ਤਰ੍ਹਾਂ ਕਈ ਚੰਗੀਆਂ ਗੱਲਾਂ ਸੁੱਝ ਪੈਂਦੀਆਂ ਹਨ।"

ਏਨੀ ਕਹਿ ਕੇ ਬਹਾਦਰ ਸਿੰਘ ਬਹਿ ਗਿਆ, ਪਰ ਸਾਡੇ ਸਰਦਾਰ ਇੱਕ-ਦੂਜੇ ਦੇ ਮੂੰਹ ਵੱਲ ਵੇਖਣ ਲੱਗ ਪਏ। ਅਖ਼ੀਰ ਓਹੀ ਬਜ਼ੁਰਗ ਜਾਗੀਰਦਾਰ ਉੱਠਿਆ, ਜਿਸ ਨੌਜਵਾਨ ਨੂੰ ਗੋਲਮੇਜ਼ ਕਾਨਫਰੰਸ ਦਾ ਜਵਾਬ ਦਿੱਤਾ ਸੀ।

"ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ। ਪ੍ਰਧਾਨ ਜੀ ਤੇ ਸਰਦਾਰ ਭਰਾਓ! ਅਸੀਂ ਸਾਰੇ ਚੰਗੀ ਤਰ੍ਹਾਂ ਜਾਣਦੇ ਹਾਂ ਕਿ ਪੈਪਸੂ ਖ਼ਾਸ ਕਰ ਪੁਰਾਣੀਆਂ ਸਿੱਖ ਰਿਆਸਤਾਂ ਵਿਚ ਜਾਗੀਰਦਾਰੀ ਅਤੇ ਬਿਸਵੇਦਾਰੀ ਦਾ ਬੜਾ ਜ਼ੋਰ ਹੈ। ਇਕ-ਇਕ ਸਰਦਾਰ ਕਈ-ਕਈ ਪਿੰਡਾਂ ਦਾ ਮਾਲਕ ਹੈ। ਸਾਲਮ ਜਾਂ ਅੱਧੇ-ਅੱਧੇ ਪਿੰਡ ਤਾਂ ਕਈ ਹਨ। ਅੱਜ ਤੋਂ ਤੀਹ-ਚਾਲ੍ਹੀ ਸਾਲ ਪਹਿਲਾਂ ਮਰੂਸ ਤੇ ਗ਼ੈਰ-ਮਰੂਸ ਦਾ ਝਗੜਾ ਜਾਗੀਰਦਾਰਾਂ ਅਤੇ ਮੁਜ਼ਾਰਿਆਂ ਵਿਚਕਾਰ ਚੱਲਿਆ ਸੀ। ਉਹ ਜਿਵੇਂ-ਕਿਵੇਂ ਵੀ ਝਗੜਾ ਨਜਿੱਠਿਆ ਗਿਆ। ਕਿਤੇ ਮਰੂਸ ਟੁੱਟ ਗਿਆ ਅਤੇ ਮੁਜ਼ਾਰੇ ਆਹਲਾ ਮਾਲਕ ਬਣ ਗਏ ਅਤੇ ਕਿਤੇ ਡਾਂਗ ਦੇ ਜ਼ੋਰ ਦਬਾ ਦਿੱਤੇ ਗਏ। ਅਸਲ ਵਿਚ ਉਦੋਂ ਮੁਜ਼ਾਰਿਆਂ ਦੀ ਜਥੇਬੰਦੀ ਕੋਈ ਨਹੀਂ ਸੀ। ਮੁਜ਼ਾਰੇ ਵਟਾਈ ਦੇਂਦੇ ਰਹੇ, ਜਾਗੀਰਦਾਰ ਖਾਂਦੇ ਰਹੇ। ਮੈਂ ਤਾਂ ਏਥੋਂ ਤੱਕ ਵੀ ਆਖਾਂਗਾ ਕਿ ਸਾਡੇ ਭਰਾ ਬੁਰੀ ਤਰ੍ਹਾਂ ਐਸ਼ ਵਿਚ ਨਸ਼ਈ ਰਹੇ।"

ਬਜ਼ੁਰਗ ਨੇ ਦਮ ਲੈ ਕੇ ਫਿਰ ਬੋਲਣਾ ਸ਼ੁਰੂ ਕੀਤਾ:-

"ਹੁਣ ਦੇ ਕਿਸਾਨਾਂ ਦੀ ਜਥੇਬੰਦੀ ਦਾ ਮੁੱਢ ਅਸਲ ਵਿਚ ਫ਼ਰਾਂਸ ਦੇ ਜਮਹੂਰੀ ਇਨਕਲਾਬ ਨੇ ਬੱਧਾ। ਭਾਵੇਂ ਤਾਕਤ ਕਿਸਾਨਾਂ ਹੱਥੋਂ ਫਿਰ ਨਿਕਲ ਗਈ, ਪਰ ਉਨ੍ਹਾਂ ਨੂੰ ਭਰੋਸਾ ਹੋ ਗਿਆ ਕਿ ਅਸੀਂ ਸ਼ਹਿਨਸ਼ਾਹੀ ਤੱਕ ਨੂੰ ਢਾਅ ਸਕਦੇ ਆਂ। ਏਸੇ ਭਰੋਸੇ ਅਤੇ ਜਥੇਬੰਦੀ ਸਦਕਾ ਪਹਿਲੇ ਸੰਸਾਰ ਯੁੱਧ ਵਿਚ ਰੂਸ ਜ਼ਾਰ ਹੱਥੋਂ ਨਿਕਲ ਗਿਆ ਅਤੇ ਓਥੇ ਕਿਸਾਨਾਂ-ਮਜ਼ਦੂਰਾਂ ਦੀ ਪਹਿਲੀ ਹਕੂਮਤ ਬਣ ਗਈ। ਰੂਸ ਵਿਚ ਮਜ਼ਦੂਰਾਂ-ਕਿਸਾਨਾਂ ਦੇ ਰਾਜ ਦੀ ਦੇਖਾ-ਦੇਖੀ ਦੁਨੀਆ ਭਰ ਦੇ ਅਜ਼ਾਦ-ਗ਼ੁਲਾਮ ਦੇਸ਼ਾਂ ਦੇ ਕਿਸਾਨ-ਮਜ਼ਦੂਰਾਂ, ਕਿਸਾਨ ਕਮੇਟੀਆਂ, ਟਰੇਡ ਯੂਨੀਅਨਾਂ ਅਤੇ ਕਮਿਊਨਿਸਟ ਪਾਰਟੀਆਂ ਖੁੱਲ੍ਹਮ-ਖੁੱਲ੍ਹਾ ਬਣਾਉਣੀਆਂ ਸ਼ੁਰੂ ਕਰ ਦਿੱਤੀਆਂ। ਰੂਸ ਵਾਲਿਆਂ ਵੀ ਚੋਰੀ-ਛੁਪੀ ਏਨ੍ਹਾਂ ਦੀ ਹਰ ਤਰ੍ਹਾਂ ਮਦਦ ਕੀਤੀ। ਸਾਡੇ ਦੇਸ਼ ਵੀ ਬੀਜ ਮਾਸਕੋ ਤੋਂ ਈ ਆਇਆ ਏ। ਏਨ੍ਹਾਂ ਦੇ ਸਾਹਮਣੇ ਏਕੇ ਦੀ ਮਸਾਲ ਪੈਦਾ ਹੋ ਚੁੱਕੀ ਸੀ ਅਤੇ ਪਿਛਲੀ ਜੰਗ ਵਿਚ ਚੀਨ ਅਜ਼ਾਦ ਹੋ ਗਿਆ। ਓਦੋਂ ਤੋਂ ਹੀ ਹਿੰਦੁਸਤਾਨ ਦਾ ਕਿਸਾਨ ਬਾਬੜ ਪਿਆ ਏ, 'ਹਮਾਰਾ ਰਾਸਤਾ, ਚੀਨ ਕਾ ਰਾਸਤਾ।'

ਚੀਨ ਦੇ ਇਨਕਲਾਬ ਦਾ ਅਸਰ ਸਾਡੇ ਹਿੰਦੁਸਤਾਨ ਦੇ ਕਈ ਹਿੱਸਿਆਂ 'ਤੇ ਪਿਆ। ਖ਼ਾਸਕਰ ਤਲੰਗਾਨਾ ਅਤੇ ਉਸ ਦੇ ਪਿੱਛੋਂ ਸਾਡੇ ਪੈਪਸੂ 'ਤੇ। ਪੈਪਸੂ ਵਿਚੋਂ ਜ਼ਿਲ੍ਹਾ ਬਰਨਾਲਾ ਕੁਝ ਵਧੇਰੇ ਗੜ੍ਹ ਬਣ ਗਿਆ ਹੈ।"

"ਸਾਡੇ ਇਲਾਕੇ ਵਿਚ ਬਹੁਤਾ ਕੰਮ ਭਗੌੜੇ ਕਮਿਊਨਿਸਟਾਂ ਨੇ ਕੀਤਾ, ਜਿਸ ਵੀ ਓਸੇ ਰਫ਼ਤਾਰ ਨਾਲ ਦਿਨ-ਰਾਤ ਇੱਕ ਕੀਤਾ ਹੋਇਆ ਏ। ਡਿਫ਼ੈਂਸ ਕਮੇਟੀਆਂ ਉਨ੍ਹਾਂ ਖ਼ੁਫ਼ੀਆ ਮੀਟਿੰਗਾਂ ਕਰ-ਕਰ ਬਣਵਾਈਆਂ। ਇੱਕ-ਇੱਕ ਜਾਗੀਰਦਾਰ ਦੇ ਮੁਕਾਬਲੇ ਵਿਚ ਕਈ-ਕਈ ਗੁਟਬੰਦੀਆਂ ਖੜ੍ਹੀਆਂ ਕੀਤੀਆਂ ਹੋਈਆਂ ਨੇ। ਪਿਛਲੀ ਹਾੜ੍ਹੀ-ਸੌਣੀ ਵਿਚ ਕਿਸੇ ਨੂੰ ਵਟਾਈ ਮਿਲ ਗਈ, ਕਿਸੇ ਨੂੰ ਨਹੀਂ ਮਿਲੀ। ਐਤਕੀਂ ਦੀ ਤਿਆਰੀ ਤਾਂ ਉਨ੍ਹਾਂ ਦੀ ਇੱਕ ਦਾਣਾ ਵੀ ਨਹੀਂ ਚੁੱਕਣ ਦੇਵੇਗੀ। ਡਿਫ਼ੈਂਸ ਕਮੇਟੀਆਂ ਖੜ੍ਹੀਆਂ ਕਰਨ ਵਿਚ ਨੰਗਾ ਚਿੱਟਾ ਹੱਥ ਵੀਲ੍ਹਿਆਂ ਦੇ ਚਰਨ ਮੁੰਡੇ ਦਾ ਏ। ਪਰ ਉਹ ਸ਼ੇਅ-ਸੰਆਏ ਐ, ਉਸ ਨੂੰ ਚਲਾਉਣ ਵਾਲਾ ਇਨਾਮੀ ਭਗੌੜਾ 'ਅਜ਼ਾਦ' ਹੈ। ਉਹ ਮਾਸਕੋ ਜਾ ਆਇਆ ਏ। ਉਸ ਨੂੰ ਹੁਣ ਵੀ ਸਾਡੇ ਪਿੰਡਾਂ 'ਚ ਪਨਾਹ ਮਿਲ ਰਹੀ ਹੈ। ਮੈਂ ਤਸੱਲੀ ਨਾਲ ਨਹੀਂ ਕਹਿ ਸਕਦਾ, ਹੋ ਸਕਦਾ ਏ, ਮੁਜ਼ਾਰਿਆਂ ਹਥਿਆਰ ਵੀ ਹੱਥ ਹੇਠ ਕਰ ਲਏ ਹੋਣ। ਉਨ੍ਹਾਂ ਦੇ ਇਰਾਦੇ ਜਾਗੀਰਦਾਰਾਂ ਦਾ ਡੰਡਾ ਡੇਰਾ ਚੁਕਾ ਕੇ ਸ਼ਹਿਰੀਂ ਵਾੜਨ ਦੇ ਐ। ਹੁਣ ਅਸੀਂ ਤੁਸੀਂ ਉਪਾਅ ਸੋਚ ਸਕਦੇ ਆਂ।" ਸਰਦਾਰ ਦਾੜ੍ਹੀ ਤੋਂ ਦੀ ਹੱਥ ਫੇਰ ਕੇ ਬਹਿ ਗਿਆ। ਸਾਰਿਆਂ ਉਸ ਦੇ ਲੈਕਚਰ 'ਤੇ ਖ਼ੁਸ਼ ਹੋ ਕੇ ਤਾੜੀ ਮਾਰੀ।

ਬਜ਼ੁਰਗ ਦੀ ਵਾਕਫ਼ੀਅਤ 'ਤੇ ਸਾਰੇ ਹੈਰਾਨ ਰਹਿ ਗਏ। ਬਹਾਦਰ ਸਿੰਘ ਨੇ ਆਖਿਆ।

"ਸਾਡੇ ਬਜ਼ੁਰਗ ਦੀ ਲਿਆਕਤ ਬੇਹੱਦ ਪ੍ਰਸੰਸਾ ਯੋਗ ਹੈ। ਕੋਈ ਹੋਰ ਸਰਦਾਰ ਕੁਝ ਕਹਿਣਾ ਚਾਹੇ।" ਬਹਾਦਰ ਸਿੰਘ ਨੇ ਸਾਰਿਆਂ 'ਤੇ ਵਾਰੀ-ਵਾਰੀ ਨਜ਼ਰ ਮਾਰੀ। ਸਭ ਇਨਕਾਰ ਵਿਚ ਸਿਰ ਹਿਲਾ ਰਹੇ ਸਨ। ਆਖ਼ਰ ਨੌਜਵਾਨ ਨੇ ਕਿਹਾ,

"ਪ੍ਰਧਾਨ ਸਾਹਿਬ, ਹੁਣ ਤੁਹਾਡੇ ਬਿਨਾਂ ਕਿਸੇ ਨਹੀਂ ਮਿਹਰਬਾਨੀ ਕਰਨੀ।"

"ਹੱਛਾ!" ਬਹਾਦਰ ਸਿੰਘ ਨੇ ਖੰਘੂਰ ਕੇ ਗਲਾ ਸਾਫ਼ ਕੀਤਾ। "ਜਾਗੀਰਦਾਰੀ ਹਿੰਦੁਸਤਾਨ ਵਿਚ ਵੱਡੀ ਲਾਹਨਤ ਹੈ, ਇਸ ਵਿਚ ਸ਼ੱਕ ਨਹੀਂ। ਪਰ ਨੌਂਹਾਂ ਨਾਲੋਂ ਮਾਸ ਲਾਹਿਆਂ ਵੀ ਇੱਕ ਤਰ੍ਹਾਂ ਦਰਦ ਹੁੰਦਾ ਹੈ। ਅਸੀਂ ਸਿੱਧੇ ਹੱਥੀਂ ਇਸ ਨੂੰ ਤੋੜ ਨਹੀਂ ਸਕਦੇ। ਕਾਇਮ ਇਹ ਜ਼ਰੂਰ ਨਹੀਂ ਰਹਿ ਸਕਦੀ, ਪਰ ਅਸੀਂ ਜੇ ਚਾਹੀਏ ਤਾਂ ਇਸ ਦੀ ਉਮਰ ਵਧਾ ਸਕਦੇ ਆਂ। ਇੱਕ ਸੌਦਾ, ਇੱਕ ਸਮਝੌਤਾ, ਜਾਗੀਰਦਾਰੀ ਨੂੰ ਸਰਮਾਏਦਾਰੀ ਨਾਲ ਵਟਾ ਲਵੇ। ਭਾਰਤ ਦਾ ਵਿਧਾਨ ਤੁਹਾਨੂੰ ਹਰ ਹਾਲਤ ਵਿਚ ਮੁਆਵਜ਼ਾ ਦੁਆਏਗਾ।"

ਵਿਚੋਂ ਹੀ ਇੱਕ ਜਾਗੀਰਦਾਰ ਬੋਲ ਪਿਆ,

"ਕਿੰਨੀਆਂ ਭੋਲੀਆਂ ਗੱਲਾਂ ਕਰਦੇ ਓ ਸਰਦਾਰ ਜੀ। ਤੁਸੀਂ ਮੁਆਵਜ਼ਾ ਭਾਲਦੇ ਓ, ਓਹ ਮੁੱਠਾਂ 'ਚ ਥੁੱਕੀ ਬੈਠੇ ਐ।"

"ਤੁਸੀਂ ਗੱਲ ਤਾਂ ਸੁਣੋ।" ਬਹਾਦਰ ਸਿੰਘ ਨੇ ਭਾਸ਼ਣ ਦੇਂਦਿਆਂ ਆਖਿਆ, "ਵਿਧਾਨ ਦੇ ਮੁਆਵਜ਼ੇ ਦੀ ਦਫ਼ਾ ਪੂਰੀ ਕੀਤੇ ਬਿਨਾਂ ਮੁਜ਼ਾਰੇ ਜ਼ਮੀਨਾਂ ਦੇ ਮਾਲਕ ਨਹੀਂ ਬਣ ਸਕਦੇ। ਦੂਜੇ ਵਰਤਮਾਨ ਜੁੱਗ ਜਮਹੂਰੀਅਤ ਦਾ ਹੈ। ਜਿਸ ਦੇ ਪਿੱਛੇ ਚਾਰ ਬੰਦੇ ਹੋਣ



ਪੜ੍ਹਨ ਵਾਲੇ ਨਹੀਂ, ਯਾਦ ਰੱਖੋ, ਉਸ ਦੀ ਇਸ ਜ਼ਮਾਨੇ ਵਿਚ ਖ਼ੈਰ ਨਹੀਂ। ਮੇਰਾ ਮਤਲਬ ਹੈ, ਆਪਣੀ ਮਜ਼ਬੂਤ ਲੀਗ ਬਣਾਓ ਅਤੇ ਸਿਆਸੀ ਪਾਰਟੀਆਂ ਵਿਚ ਵੜ ਕੇ ਕਿਵੇਂ ਵੀ ਗ਼ਲਤੀਆਂ ਪੈਦਾ ਕਰੋ। ਜੇ ਰਿਆਸਤਾਂ ਰਾਜਸੀ ਯੂਨੀਅਨਾਂ ਬਣਾ ਕੇ ਬਚ ਸਕਦੀਆਂ ਹਨ, ਤਾਂ ਕੋਈ ਵਜ੍ਹਾ ਨਹੀਂ, ਅਸੀਂ ਏਨ੍ਹਾਂ ਤੋਂ ਪਹਿਲਾਂ ਖ਼ਤਮ ਹੋ ਜਾਈਏ। ਰਾਜਸੀ ਪਾਰਟੀਆਂ ਦੇ ਰੱਖ ਕੇ ਪੋਲ ਖੋਲ੍ਹੋ, ਇਨ੍ਹਾਂ ਦੀਆਂ ਲੋਕਾਂ ਵਿਚ ਜੜ੍ਹਾਂ ਉੱਖੜ ਜਾਣ। ਇਹ ਆਮ ਗੱਲਾਂ ਨੇ, ਇਨ੍ਹਾਂ ਨੂੰ ਰੂਸ ਵਿਚੋਂ ਸੋਨਾ ਆਉਂਦਾ ਏ, ਏਨ੍ਹਾਂ ਦੀ ਪਾਲਿਸੀ ਮਾਸਕੋ ਤੋਂ ਤਿਆਰ ਹੋ ਕੇ ਆਉਂਦੀ ਏ। ਇਹ ਆਪਣੇ ਦੇਸ਼ ਦੇ ਕਦੇ ਵਫ਼ਾਦਾਰ ਨਹੀਂ ਹੋ ਸਕਦੇ। ਰੱਬ ਤੋਂ ਮੁਨਕਰ ਅਤੇ ਧਰਮ ਦੇ ਵੈਰੀ। ਧੀ-ਭੈਣ ਦੀ ਇਨ੍ਹਾਂ ਵਿਚ ਕੋਈ ਸਾਂਝ ਨਹੀਂ, ਕੋਮਨਿਸਟਾਂ ਦਾ ਤਾਂ ਨਾਂ ਲੈਣਾ ਵੀ ਪਾਪ ਹੈ।

"ਤੁਸੀਂ ਐਨਾ ਪ੍ਰਚਾਰ ਕਰੋ ਕਿ ਲੋਕ ਕੋਮਨਿਸਟਾਂ ਦੀ ਗੱਲ ਨਾ ਸੁਣਨ। ਇਨ੍ਹਾਂ ਤੋਂ ਸਾਰੇ 'ਤੁਓ-ਤੁਓ' ਹੋਵੇ। ਇਨ੍ਹਾਂ ਦੇ ਜਿੰਨੇ ਬੰਦਿਆਂ ਨੂੰ ਪਾੜ ਕੇ ਖਿੱਚ ਸਕੋ, ਖਿੱਚੋ। ਇਨ੍ਹਾਂ ਨੂੰ ਰੋਲ ਦੇਣਾ ਹੀ ਸਾਨੂੰ ਮਜ਼ਬੂਤ ਕਰ ਸਕਦਾ ਏ, ਪਰ ਬਿਨਾਂ ਰਾਜਸੀ ਪਾਰਟੀਆਂ ਦੇ ਕੁਝ ਨਹੀਂ ਬਣੇਗਾ। ਹੁਣ ਸਵਾਲ ਪੈਦਾ ਹੁੰਦਾ ਏ ਰਲਿਆ ਕਾਂਗਰਸ ਵਿਚ ਜਾਵੇ ਜਾਂ ਅਕਾਲੀਆਂ ਵਿਚ? ਤੁਸੀਂ ਜਿਸ ਪਾਰਟੀ ਨੂੰ ਚੰਗਾ ਸਮਝੋ, ਉਸ ਵਿਚ ਧਸ ਜਾਵੋ, ਪਰ ਮੇਰੀ ਬੇਲਾਗ ਰਾਏ ਹੈ ਕਿ ਕਾਂਗਰਸ ਵਿਚ ਰਲਿਆ ਜਾਵੇ, ਕਿਉਂਕਿ ਉਹ ਹੁਕਮਰਾਨ ਪਾਰਟੀ ਹੈ। ਜਿੰਨੀਆਂ ਸਹੂਲਤਾਂ ਸਾਨੂੰ ਕਾਂਗਰਸ ਤੋਂ ਮਿਲ ਸਕਦੀਆਂ ਹਨ, ਕਿਸੇ ਹੋਰ ਪਾਰਟੀ ਤੋਂ ਨਹੀਂ। ਇਸ ਲਈ ਮੈਂ ਕਾਂਗਰਸ ਨੂੰ ਤਰਜੀਹ ਦੇਂਦਾ ਹਾਂ।

"ਅਸੀਂ ਪੰਥ ਨੂੰ ਕਿਵੇਂ ਛੱਡ ਸਕਦੇ ਆਂ।' ਇੱਕ ਸਰਦਾਰ ਨੇ ਥੋੜ੍ਹਾ ਸਿੱਖੀ ਜਜ਼ਬੇ ਨਾਲ ਆਖਿਆ।

"ਸਰਦਾਰ ਜੀ। ਮੈਂ ਪੰਥ ਨੂੰ ਛੱਡਣ ਬਾਰੇ ਨਹੀਂ ਕਿਹਾ। ਪੰਥ ਸਾਰੇ ਖ਼ਾਲਸੇ ਦਾ ਵਾਚਕ ਸ਼ਬਦ ਹੈ, ਜਿਸ ਵਿਚ ਮੁਜ਼ਾਰੇ, ਕਿਸਾਨ, ਜਾਗੀਰਦਾਰ ਅਤੇ ਰਾਜ ਪ੍ਰਬੰਧ ਤੱਕ ਆ ਜਾਂਦੇ ਹਨ। ਕਾਂਗਰਸ ਨੈਸ਼ਨਲ ਪਾਰਟੀ ਹੈ ਅਤੇ ਅਕਾਲੀ ਦਲ ਵਿਚੋਂ ਫ਼ਿਰਕਾਪ੍ਰਸਤੀ ਦੀ ਬੂ ਆਉਂਦੀ ਐ।"

"ਤੁਹਾਡੇ ਖ਼ਿਆਲ ਵਿਚ ਕਾਂਗਰਸ ਫ਼ਿਰਕਾਪ੍ਰਸਤ ਨਹੀਂ?" ਓਸੇ ਸਰਦਾਰ ਨੇ ਇਤਰਾਜ਼ ਕੀਤਾ।

ਮੈਂ ਮੰਨ ਲੈਂਦਾ ਹਾਂ; ਪਰ ਅਕਾਲੀਆਂ ਵਾਂਗ ਨਹੀਂ।" ਬਹਾਦਰ ਸਿੰਘ ਨੇ ਅੰਦਰੀਵ ਥੋੜ੍ਹਾ ਛਿੱਥਾ ਪੈਂਦਿਆਂ ਆਖਿਆ।

"ਪ੍ਰਧਾਨ ਸਾਹਿਬ। ਜੇ ਮੈਨੂੰ ਆਗਿਆ ਹੋਵੇ, ਕੁਝ ਬੇਨਤੀ ਕਰਾਂ?" ਬਜ਼ੁਰਗ ਜਾਗੀਰਦਾਰ ਨੇ ਪੁੱਛਿਆ,

"ਕਿਉਂ ਨਹੀਂ।"

"ਸੁਆਲ ਪਾਰਟੀਆਂ ਦੇ ਚੰਗੀਆਂ-ਮਾੜੀਆਂ ਹੋਣ ਦਾ ਨਹੀਂ, ਆਪਣੀ ਜਾਨ ਬਚਾਉਣ ਦਾ ਹੈ। ਇਸ ਵਿਚ ਸ਼ੱਕ ਨਹੀਂ ਕਿ ਕਾਂਗਰਸ ਤੇ ਅਕਾਲੀ ਪਾਰਟੀ ਵਿਚ ਨੇਕ ਨੀਅਤ ਤੇ ਗੁਰਬਾਣੀ ਵਾਲੇ ਬੰਦੇ ਨਹੀਂ। ਹਿੰਦੁਸਤਾਨ ਦੀ ਵਾਗਡੋਰ ਅਸਲ ਵਿਚ ਕਾਂਗਰਸ ਦੇ ਹੱਥਾਂ ਵਿਚ ਵੀ ਨਹੀਂ, ਸਗੋਂ ਵੱਡੀ ਸਰਮਾਏਦਾਰੀ ਹਾਕਮ ਹੈ। ਪ੍ਰਧਾਨ ਸਾਹਿਬ,

ਜੇ ਸੱਚੀ ਪੁੱਛੋ, ਤਦ ਹਿਦੁਸਤਾਨ ਦੀ ਵੱਡੀ ਸਰਮਾਏਦਾਰੀ, ਹਿਦੁਸਤਾਨ ਦੀ ਜਾਗੀਰਦਾਰੀ ਨੂੰ ਬਤੌਰ ਯਰਗਮਾਲ ਦੇ ਵਰਤ ਰਹੀ ਹੈ। ਇਸ ਦਾ ਕੋਈ ਵੀ ਇਤਬਾਰ ਨਹੀਂ। ਕਿਸਾਨੀ ਦੇ ਉਭਾਰ ਅੱਗੇ ਸਾਨੂੰ ਮਜ਼ਲੂਮਾਂ ਵਾਂਗ ਸੁੱਟ ਕੇ ਆਪਣੇ ਮੁਫ਼ਾਦ ਦੀ ਰਾਖੀ ਕਰ ਸਕਦੀ ਹੈ ਤੇ ਵਿਧਾਨ ਵਿਚ ਮੁਆਵਜ਼ੇ ਦੀਆਂ ਮੱਦਾਂ ਧਰੀਆਂ-ਧਰਾਈਆਂ ਰਹਿ ਜਾਣਗੀਆਂ। ਅਸੀਂ ਸੱਪ ਦੇ ਮੂੰਹ ਆਈ ਕੋਹੜ-ਕਿਰਲੀ ਆਂ।" ਬਾਕੀ ਜਾਗੀਰਦਾਰਾਂ ਦੀਆਂ ਮਰੀਆਂ-ਮਰੀਆਂ ਅੱਗੇ ਬਹਾਦਰ ਸਿਘ ਢਿੱਲਾ ਪੈ ਗਿਆ। ਬਾਕੀ ਜਾਗੀਰਦਾਰਾਂ ਦੀ ਹੈਰਾਨੀ, ਖ਼ਾਮੋਸ਼ੀ ਚ ਸੰਦਰੇ ਬਣ ਗਈ। ਬਹਾਦਰ ਸਿੰਘ ਨੂੰ ਬਜ਼ੁਰਗ ਦੀਆਂ ਗੱਲਾਂ ਦਾ ਕੋਈ ਜਵਾਬ ਨਾ ਔੜਿਆ। ਬਜ਼ੁਰਗ ਨੇ ਫਿਰ ਕਿਹਾ।

"ਮੇਰਾ ਵਿਚਾਰ ਹੈ, ਜੇ ਕਾਂਗਰਸ ਵੱਡੀ ਸਰਮਾਏਦਾਰੀ ਦੀ ਛੱਟ ਲਾਹ ਦੇਵੇ ਤੇ ਸਾਡੇ ਮੁਫ਼ਾਦ ਦੀ ਰਾਖੀ ਦੀ ਗਰੰਟੀ ਦੇਵੇ, ਉਸ ਵਿਚ ਰਲਿਆ ਜਾ ਸਕਦਾ ਹੈ।"

"ਅਸੀਂ ਪੰਥ ਨੂੰ ਛੱਡ ਕੇ ਕਾਂਗਰਸ ਵਿਚ ਨਹੀਂ ਜਾ ਸਕਦੇ।" ਪਹਿਲੇ ਸਰਦਾਰ ਨੇ ਫਿਰ ਦੁਹਰਾਇਆ। ਬਹਾਦਰ ਸਿਘ ਨੇ ਅੰਤਰੀਵ ਸੋਚਿਆ, ਅਸਲ ਗੱਲ ਤਾਂ ਖਟਾਈ ਵਿਚ ਪੈ ਗਈ।

"ਮੈਂ ਕਿਹਾ ਪ੍ਰਧਾਨ ਸਾਹਿਬ। ਟਾਈਮ ਬਹੁਤ ਹੋ ਗਿਆ ਏ; ਬਹਿਸ ਕਿਸੇ ਹੋਰ ਦਿਨ 'ਤੇ ਰੱਖ ਲਓ।" ਨੌਜਵਾਨ ਨੇ ਅਕੇਵਾਂ ਪ੍ਰਤੀਤ ਕੀਤਾ।

"ਇਸ ਵਿਚ ਸ਼ੱਕ ਨਹੀਂ ਟਾਈਮ ਹੋ ਗਿਆ ਏ। ਸਾਰਿਆਂ ਜਾਣਾ ਵੀ ਏ, ਪਰ ਮਿਲਣ ਨਹੀਂ।" ਪ੍ਰਧਾਨ ਵੀ ਆਪਣੀ ਗੱਲ 'ਤੇ ਦੂਜੇ ਸਰਦਾਰਾਂ ਨਾਲ ਹੱਸ ਪਿਆ। "ਇਕੱਠੇ ਹੋਣ ਦਾ ਬੜਾ ਲਾਭ ਏ, ਭਾਵੇਂ ਅਸੀਂ ਵੱਖ-ਵੱਖ ਰਾਜਸੀ ਖ਼ਿਆਲ ਵੀ ਰੱਖਦੇ ਆਂ, ਪਰ ਮੁਫ਼ਾਦ ਸਾਰਿਆਂ ਦਾ ਇੱਕ ਹੈ। ਕਿਸੇ ਦੇ ਕੋਈ ਵੀ ਖ਼ਿਆਲ ਹੋਣ, ਸਾਨੂੰ ਆਪਣੇ ਨਿਸ਼ਾਨੇ 'ਤੇ ਸੱਟ ਮਾਰਨੀ ਚਾਹੀਦੀ ਹੈ। ਅਸੀਂ ਕਿਸੇ ਠੀਕ ਨਤੀਜੇ 'ਤੇ ਨਹੀਂ ਅੱਪੜੇ, ਸੋ ਮੇਰੀ ਤਜਵੀਜ਼ ਹੈ ਕਿ ਅਗਲੇ ਹਫ਼ਤੇ ਵੀਲ੍ਹੇ ਮੀਟਿੰਗ ਰੱਖੀ ਜਾਵੇ।"

"ਮੈਂ ਇਸ ਦੀ ਪੁਰਜ਼ੋਰ ਤਾਈਦ ਕਰਦਾ ਹਾਂ।" ਬਖ਼ਤਗੜ੍ਹ ਦੇ ਸਰਦਾਰ ਨੇ ਬਾਂਹ ਉੱਚੀ ਕੀਤੀ।

"ਹੁਣ ਫੇਰ ਮੀਟਿੰਗ ਬਰਖ਼ਾਸਤ ਕਰ ਦੇਈਏ?" ਪ੍ਰਧਾਨ ਨੇ ਸਾਰਿਆਂ ਤੋਂ ਪੁੱਛਿਆ।

"ਹੋਰ ਜੀ।" ਨੌਜਵਾਨ ਦੇ ਆਖਣ 'ਤੇ ਸਾਰੇ ਹੱਸ ਪਏ।

"ਚੰਗਾ, ਛੁੱਟੀਆਂ।" ਪ੍ਰਧਾਨ ਆਪ ਵੀ ਉੱਠ ਖਲੋਤਾ।

"ਬੈਠਕ ਤੋਂ ਬਾਹਰ ਆ ਕੇ ਉਹ ਇੱਕ-ਦੂਜੇ ਨਾਲ ਹੱਥ ਮਿਲਾਉਣ ਲੱਗ ਪਏ। ਥੋੜ੍ਹੇ ਚਿਰ ਪਿੱਛੋਂ ਕਾਰਾਂ ਸਟਾਰਟ ਹੁੰਦੀਆਂ ਰਹੀਆਂ ਅਤੇ ਆਪੋ-ਆਪਣੇ ਰਾਹ ਪੈਂਦੀਆਂ ਰਹੀਆਂ। ਸੂਰਜ ਛਿਪਣ ਦੀ ਤਿਆਰੀ ਕਰ ਰਿਹਾ ਸੀ। ਬਖ਼ਤਗੜ੍ਹ ਦੇ ਸਰਦਾਰ ਨੇ ਬਹਾਦਰ ਸਿਘ ਅਤੇ ਨਰਿਦਰਪਾਲ ਸਿਘ ਨੂੰ ਰਾਤ ਠਹਿਰਣ ਦੀ ਬੇਨਤੀ ਕੀਤੀ। ਪਰ ਉਨ੍ਹਾਂ ਜ਼ਰੂਰੀ ਕੰਮ ਦਾ ਬਹਾਨਾ ਲਾ ਕੇ ਉਸ ਤੋਂ ਛੁੱਟੀ ਲੈ ਲਈ ਅਤੇ ਫ਼ਤਹਿ ਬੁਲਾ ਕੇ ਕਾਰ ਵਿਚ ਜਾ ਬੈਠੇ। ਡਰਾਇਵਰ ਬਾਬੇ ਨੇ ਗੱਡੀ ਸਟਾਰਟ ਕਰ ਦਿੱਤੀ।

ਬਹਾਦਰ ਸਿਘ ਨੇ ਰਾਹ ਵਿਚ ਚਰਨ ਬਾਬਤ ਗੱਲ ਛੇੜਦਿਆਂ ਆਖਿਆ,



"ਚਰਨ ਤਾਂ ਬੜਾ ਸਿਰ ਚੜ੍ਹਿਆ ਏ?"

"ਜੀ ਬੁਝ ਨਾ ਪੁੱਛੋ।"

"ਹੱਛਾ, ਚੰਗੀ ਤਰ੍ਹਾਂ ਈ ਉਸ ਦਾ ਬੰਦੋਬਸਤ ਕਰਦੇ ਆਂ। ਨਾ ਰਹੇ ਬਾਂਸ ਨਾ ਵੱਜੇ ਬੰਸਰੀ। ਐਤਕੀਂ ਵਟਾਈ ਕਰਾਓ, ਭਾਵੇਂ ਕਿਵੇਂ ਕਰਾਓ। ਪੁਲਿਸ ਨਾਲ ਲਓ, ਹੋਰ ਬੰਦੇ ਇਧਰ-ਉਧਰੋਂ ਮੈਂ ਇਕੱਠੇ ਕਰ ਦਿਆਂਗਾ। ਹੋ ਜਾਣ ਦਿਓ ਲੜਾਈ, ਕੋਰਟ-ਕਚਹਿਰੀਆਂ ਸਾਨੂੰ ਭਾਰੇ ਤਾਂ ਨਹੀਂ ਲਾ ਦੇਣਗੀਆਂ।"

"ਪਰਮੇਸਰ ਤੇ ਭੁੱਲਿਆਂ ਵਿਆਪਨਿ ਸਭੇ ਰੋਗ। ਮੈਂ ਤਾਂ ਇਹ ਆਖਦਾ ਆਂ, ਇਹ ਰੌਲਾ-ਰੋਲਾ ਇੱਕ ਵਾਰ ਹੋ ਕੇ ਈ ਰਹੇਗਾ, ਫਿਰ ਕਿਤੇ ਜਾ ਕੇ ਸ਼ਾਂਤੀ ਹੋਵੇਗੀ ਖ਼ਾਲਸੇ ਦੇ ਰਾਜ ਵਿਚ।" ਨਰਿਦਰਪਾਲ ਨੇ ਆਪਣੇ ਅਟੱਲ ਨਿਸ਼ਚੇ ਨਾਲ ਆਖਿਆ।

"ਤੁਸੀਂ ਅਠਾਰ੍ਹਵੀਂ ਸਦੀ ਦੇ ਖ਼ਿਆਲ ਚੁੱਕੀ ਫਿਰਦੇ ਓ ਨਰਿਦਰਪਾਲ ਜੀ। ਹੁਣ ਸਾਇੰਸ ਦਾ ਯੁੱਗ ਹੈ।"

"ਅਕਾਲ ਪੁਰਖ ਦੇ ਤੇਜ਼ ਅੱਗੇ ਤੇਰੀ ਸਾਇੰਸ ਨੇ ਬੁਝ ਜਾਣਾ ਏ।"

ਫਿਰ ਸਾਰੇ ਰਾਹ ਅਜਿਹੀਆਂ ਗੱਲਾਂ ਕਰਦੇ ਰਹੇ। ਗੱਡੀ ਦਾ ਕੱਚੇ ਰਾਹ ਨਾਸ ਹੋ ਗਿਆ ਸੀ।

## ੨

ਕਣਕਾਂ ਪੀਲੀਆਂ ਪੈ ਚੁੱਕੀਆਂ ਸਨ। ਸਰ੍ਹੋਂ ਅਤੇ ਛੋਲਿਆਂ ਦੀ ਵਾਢੀ ਦਾ ਜ਼ੋਰ ਸੀ। ਬੇਰੀਆਂ ਦੇ ਬੇਰ ਸੂਹੇ ਹੋ-ਹੋ ਝੜ ਰਹੇ ਸਨ। ਰਾਤ ਦੇ ਪਿਛਲੇ ਪਹਿਰ ਤੋਂ ਹੀ ਪਿੰਡ ਵਿਚ ਜ਼ਿੰਦਗੀ ਜਾਗ ਪੈਂਦੀ। ਸੁਆਣੀਆਂ ਅੱਗ ਬਾਲ ਕੇ ਚੁੱਲ੍ਹਿਆਂ 'ਤੇ ਚਾਹ ਦੇ ਪਤੀਲੇ ਚਾੜ੍ਹ ਦਿੰਦੀਆਂ। ਕਿਸਾਨ ਸੀਰੀਆਂ ਅਤੇ ਲਾਵਿਆਂ ਨੂੰ ਜਗਾਉਣ ਚਲੇ ਜਾਂਦੇ। ਪਹੁ-ਫੁਟਾਲੇ ਨਾਲ ਜਦੋਂ ਕਾਂ-ਚਿੜੀਆਂ ਬਹਾਰ ਦੇ ਮਿੱਠੇ ਗੀਤ ਗਾਉਂਦੇ, ਤਦ ਕਿਸਾਨ ਦਾਤੀਆਂ ਫੜੀ ਚਹਲ ਕਰਦੇ; ਹਵੇਲੀ ਦੇ ਅੱਗੋ-ਪਿੱਛੋਂ ਦੀ ਲੰਘਦੇ ਜਾਂਦੇ। ਰਾਜ ਉਨ੍ਹਾਂ ਨੂੰ ਨਿੱਤ ਦੀ ਸਵੱਖਤੇ ਪਲੰਘ ਦੀ ਵਾੜ ਨਾਲ ਢੋਹ ਲਾਈ ਵੇਖਦੀ ਰਹਿੰਦੀ। ਉਸ ਦੀ ਤਾਂਘ ਇਨ੍ਹਾਂ ਦਿਨਾਂ ਵਿਚ ਸਭ ਤੋਂ ਪਹਿਲੋਂ ਚਰਨ ਨੂੰ ਦੇਖਣਾ ਚਾਹੁੰਦੀ, ਪਰ ਉਹ ਉਸ ਨੂੰ ਕਦੇ ਨਾ ਦਿੱਸਿਆ। ਇਹ ਉਸ ਦਾ ਨਿੱਤ ਦਾ ਬਿਰਦ ਹੋ ਗਿਆ ਸੀ।

ਚੜ੍ਹਦਾ ਸੂਰਜ ਪੈਲੀਆਂ ਵਿਚੋਂ ਉੱਚਾ ਉੱਠਦਾ ਰਾਜ ਨੂੰ ਬੜਾ ਪਿਆਰਾ ਲੱਗਦਾ। ਤ੍ਰੇਲ-ਭਿੱਜੀਆਂ ਕਿਰਨਾਂ ਉਸ ਦੇ ਪੀਲੇ ਹੋ ਰਹੇ ਚਿਹਰੇ ਵਿਚ ਮੁਸਕਾਨਾਂ ਬਣ ਕੇ ਜਜ਼ਬ ਹੋਣ ਦਾ ਯਤਨ ਕਰਦੀਆਂ। ਉਹ ਚਰਨ ਨੂੰ ਨਾ ਦੇਖਣ 'ਤੇ ਵੀ ਕਿਸੇ ਹੱਦ ਤੱਕ ਪ੍ਰਸੰਨ ਸੀ। ਨਾਹਰ ਨਿੱਤ ਸੱਜਰੇ ਗੁਲਾਬ ਉਸ ਦੀ ਅੰਗੀਠੀ 'ਤੇ ਢੇਰੀ ਕਰ ਜਾਂਦਾ ਤੇ ਸਾਰਾ ਕਮਰਾ ਸੁਗੰਧੀ ਨਾਲ ਭਰ ਜਾਂਦਾ।

ਧੁੱਪਾਂ ਚੜ੍ਹ ਪੈਣ 'ਤੇ ਉਹ ਉਸੇ ਬਾਰੀ ਵਿਚੋਂ ਸੁਆਣੀਆਂ ਨੂੰ ਰੋਟੀ ਲਈ ਜਾਂਦਿਆਂ ਤੱਕਦੀ। ਉਹਦੇ ਜੀਅ ਵਿਚ ਕਈ ਵਾਰ ਆਈ 'ਜੇ ਉਹ ਵੀ ਚਰਨ ਦੀ ਰੋਟੀ ਲੈ ਕੇ ਜਾ ਸਕਦੀ। ਚਰਨ ਇੱਕ ਦਿਨ ਹੀ ਉਸ ਨੂੰ ਨਾਲ ਲੈ ਜਾਂਦਾ। ਮੈਂ ਥੱਕੇ ਚਰਨ ਨੂੰ ਤੱਕ ਕੇ ਡੋ-

ਛੋਂ ਆਖ ਸਕਦੀ।' ਰਾਜ ਦੇ ਚਿਹਰੇ 'ਤੇ ਲਾਲੀ ਫਿਰ ਗਈ। 'ਅਮਰ ਕੀ ਤਰਸ ਕਰਕੇ ਮੈਨੂੰ ਨਾਲ ਲੈ ਜਾਂਦੀ। ਮੈਂ ਛੋਟ ਤਾਂ ਨਹੀਂ ਸੀ, ਜਿਹੜੀ ਉਸ ਤੋਂ ਚਰਨ ਧੋਰ ਲੈਂਦੀ; ਸਗੋਂ ਮੈਂ ਤਾਂ ਉਸ ਨੂੰ ਆਪ ਦਿੱਤਾ ਏ। ਪਰ ਕੋਈ ਕਦੋਂ ਜਾਣਦਾ ਏ।' ਉਸ ਦੇ ਦਿਲ ਡੋਬ ਪੈ ਜਾਂਦਾ। ਉਸ ਨੂੰ ਐਨੀ ਜ਼ੋਰ ਦੀ ਖੰਘ ਛਿੜਦੀ ਕਿ ਚਿਹਰਾ ਅੰਗਾਰ ਵਾਂਗ ਭਖ ਉੱਠਦਾ।

ਇੱਕ ਦੁਪਹਿਰ ਉਹ ਕਿਸੇ ਅਨੁਭਵ ਨਾਲ ਬਾਰੀ ਵਿਚ ਦੀ ਦੇਖ ਰਹੀ ਸੀ ਕਿ ਉਸ ਨੂੰ ਖੰਘ ਦੇ ਜ਼ੋਰ ਨੇ ਦੋਹਰੀ ਕਰ ਦਿੱਤਾ। ਨਵੀਂ ਨੌਕਰਾਣੀ ਜਿਹੜੀ ਰਾਜ ਦੀ ਤਕਲੀਫ਼ ਨੂੰ ਮੁੱਖ ਰੱਖ ਕੇ ਰੱਖੀ ਗਈ ਸੀ, ਭੱਜੀ-ਭੱਜੀ ਕੋਲ ਆਈ। ਉਸ ਰਾਜ ਨੂੰ ਆ ਕੇ ਸੰਭਾਲਿਆ ਆਖਿਆ,

"ਧੀਏ, ਅੱਜ ਤਾਂ ਤਾਪ ਵੀ ਬੜਾ ਏ।"

"ਨਹੀਂ ਮਾਮੂਲੀ ਐ।" ਰਾਜ ਨੌਕਰਾਣੀ ਦੀ ਹਮਦਰਦੀ ਨੂੰ ਤੱਕ ਕੇ ਜ਼ਰਾ ਕੁ ਮੁਸਕਾਈ।

"ਏ ਮੈਂ ਕਿਹਾ ਜੀ! ਇਹ ਖੰਘ ਕਿੰਨਾ ਕੁ ਚਿਰ ਰਹੇਗੀ ਅਜੇ।" ਪਾਲ ਕਮਰੇ ਦੇ ਦਰ ਅੱਗੇ ਭਵਾਂ ਚੜ੍ਹਾਈ ਖਲੋਤਾ ਸੀ।

"ਤੁਹਾਨੂੰ ਕੀ ਤਕਲੀਫ਼ ਹੋਈ, ਤੁਹਾਡੇ ਕਮਰੇ ਤੱਕ ਤਾਂ ਨਹੀਂ ਜਾਂਦੀ।" ਰਾਜ ਦੀਆਂ ਅੱਖਾਂ ਹੱਸ ਰਹੀਆਂ ਸਨ।

"ਹਾਂ ਆਂ ਜੀ, ਮੇਰੇ ਕਮਰੇ ਤੱਕ ਨਹੀਂ ਜਾਂਦੀ, ਪਰ ਦਿਲ ਤੱਕ ਜ਼ਰੂਰ ਜਾਂਦੀ ਐ। ਵੱਡੀ ਡਾਕਟਰਨੀ ਤੋਂ ਤਾਂ ਖੰਘ ਵੀ ਨਹੀਂ ਹਟਦੀ।"

"ਅੱਜ ਤਾਂ ਰਾਜ ਨੂੰ ਬੁਖ਼ਾਰ ਵੀ ਬਹੁਤ ਏ ਜੀ, ਵੇਖੋ ਨਾ ਆ ਕੇ।" ਪਰਤਾਪੀ ਨੇ ਰਾਜ ਦੀ ਬਾਂਹ ਨੂੰ ਹੱਥ ਲਾਉਂਦਿਆਂ ਆਖਿਆ।

ਪਾਲ ਨੇ ਅੰਦਰ ਆ ਕੇ ਰਾਜ ਦੀ ਬਾਂਹ ਨੂੰ ਛੋਹਿਆ ਅਤੇ ਨਫ਼ਰਤ ਵਿਚ ਨੱਕ ਸੁੜ੍ਹਾਕਦਿਆਂ ਬੋਲਿਆ,

"ਬਹੁਤ ਖਿਆਲ ਐ ਤੈਨੂੰ ਆਪਣੇ-ਆਪ ਦਾ, ਮੈਂ ਡਾਕਟਰ ਹੋਰਾਂ ਨੂੰ ਲੈ ਕੇ ਆਉਂਦਾ ਹਾਂ।" ਪਾਲ ਨੇ ਝਟਕੇ ਨਾਲ ਬਾਂਹ ਛੱਡ ਦਿੱਤੀ।

"ਨਾ ਰੱਬ ਦੇ ਵਾਸਤੇ; ਉਹ ਫ਼ਿਕਰ ਕਰਨਗੇ।" ਰਾਜ ਇੱਕ ਵਾਰ ਹੀ ਤੜਪ ਗਈ।

"ਤੂੰ ਰਾਮ ਨਾਲ ਪਈ ਰਹਿ। ਜੇ ਫ਼ਿਕਰ ਨਹੀਂ ਕਰਾਉਣਾ ਸੀ, ਇਲਾਜ ਕਰ ਲੈਂਦੀ। ਤੈਨੂੰ ਅੱਜ-ਕੱਲ੍ਹ ਆਪਣੀ ਸੁਰਤ ਹੀ ਨਹੀਂ, ਕਿੰਨੇ ਚਿਰ ਤੋਂ ਖੰਘ ਤੇ ਕਨਸ ਨਹੀਂ ਹਟਾ ਸਕੀ ਤੂੰ। ਮੈਂ ਹੁਣੇ ਡਾਕਟਰ ਨੂੰ ਲੈ ਕੇ ਆਉਂਦਾ ਆਂ।" ਪਾਲ ਬੋਲਦਾ-ਬੋਲਦਾ ਬਾਹਰ ਨਿਕਲ ਗਿਆ।

"ਨਾ-ਨਾ, ਤੁਹਾਨੂੰ ਮੇਰੀ ਸਹੁੰ ਲੱਗੇ।" ਪਰ ਪਾਲ ਨੇ ਕੁਝ ਨਹੀਂ ਸੁਣਿਆ ਸੀ, ਉਹ ਜਾ ਚੁੱਕਾ ਸੀ।

ਪਾਲ ਬੁਰਾ ਇਨਸਾਨ ਹੋਣ 'ਤੇ ਵੀ ਰਾਜ ਲਈ ਬੁਰਾ ਸਾਬਤ ਨਹੀਂ ਹੋਇਆ ਸੀ। ਉਸ ਰਾਜ ਨੂੰ ਪਿਆਰ ਕੀਤਾ ਅਤੇ ਉਹ ਉਸ ਦੀ ਤਕਲੀਫ਼ ਨੂੰ ਕਿਵੇਂ ਸਹਿ ਸਕਦਾ ਸੀ। ਵਾਸਤਵ ਵਿਚ ਰਾਜ ਦੀਆਂ ਸਿਫ਼ਤਾਂ ਨੇ ਉਸ ਨੂੰ ਕਾਫ਼ੀ ਹੱਦ ਤੱਕ ਮਨੁੱਖਤਾ ਦੇ ਨੇੜੇ ਲੈ ਆਂਦਾ ਸੀ।



ਰਾਜ ਨੇ ਹੇਠੋਂ ਮੋਟਰ ਸਟਾਰਟ ਹੋਣ ਦੀ ਅਵਾਜ਼ ਸੁਣੀ। ਉਸ ਦਾ ਆਪਣਾ-ਆਪ ਡੋਲ ਗਿਆ। ਉਸ ਦੀਆਂ ਖਲੋਤੀਆਂ ਅੱਖਾਂ ਛੱਤ ਦੀ ਸਫ਼ੈਦੀ ਨੋਚ ਲੈਣਾ ਚਾਹੁੰਦੀਆਂ ਸਨ। 'ਹੁਣ ਕੀ ਹੋਵੇਗਾ?' ਉਹ ਘਬਰਾਈ ਜਾ ਰਹੀ ਸੀ।

"ਪਰਤਾਪੀ ਤੂੰ ਜਾਹ, ਕੰਮ ਕਰ।" ਉਸ ਨੌਕਰਾਣੀ ਨੂੰ ਤੋਰ ਦੇਣ ਦੇ ਇਰਾਦੇ ਨਾਲ ਕਿਹਾ।

ਪਰਤਾਪੀ ਚੁੱਪ-ਚਾਪ ਚਲੀ ਗਈ। ਰਾਜ ਨੂੰ ਕੁਝ ਨਹੀਂ ਸੁੱਝ ਰਿਹਾ ਸੀ। ਉਸ ਦੀਆਂ ਅੱਖਾਂ ਭਰ ਆਈਆਂ। ਉਸ ਰੁਮਾਲ ਨਾਲ ਪੂੰਝ ਸੁੱਟੀਆਂ। ਉਹ ਕੀ ਕਰੇ? ਕੋਈ ਬਹਾਨਾ ਬਣਾ ਲਵੇ? 'ਹਾਂ, ਮੈਂ ਪਿਤਾ ਜੀ ਨੂੰ ਆਖਾਂਗੀ, ਮੈਂ ਬਿਲਕੁਲ ਠੀਕ ਆਂ। ਉਨ੍ਹਾਂ ਨੂੰ ਨਬਜ਼ ਤੱਕ ਕਿਨਾ ਕੁਝ ਨਹੀਂ ਟੈਸਟ ਕਰਨ ਦਿਆਂਗੀ। ਉਹ ਫਿਰ ਕੀ ਸਮਝ ਲੈਣਗੇ?' ਉਹ ਇੱਕ ਵਾਰ ਮੁਸਕਰਾ ਪਈ, ਫਿਰ ਹੱਸ ਪਈ। ਉਸ ਦੇ ਹਾਸੇ ਵਿਚ ਪੱਕੀਆਂ ਕਣਕਾਂ ਦੇ ਖਹਿਸਰਨ ਦੀ ਅਵਾਜ਼ ਸੀ। ਉਹ ਬਾਰੀ ਵਿਚ ਦੀ ਕਾਮਿਆਂ ਦੀਆਂ ਰੋਟੀਆਂ ਲਈ ਜਾਂਦੀਆਂ ਸੁਆਣੀਆਂ ਨੂੰ ਦੇਖਣ ਲੱਗ ਪਈ। ਇੱਕ ਮੁਟਿਆਰ ਦੀ ਕਚਨੌਲੀ ਚਾਦਰ 'ਤੇ ਸਤਾਰੇ ਜੜੇ ਹੋਏ ਦੇਖੇ; ਕੁੜੀ ਦੇ ਚਾਅ-ਸ਼ੌਕ ਉਸ ਨੂੰ ਖੇੜਾ ਦੇ ਗਏ। ਸੂਰਜ ਕਿਰਨਾਂ ਸਤਾਰਿਆਂ ਨੂੰ ਜਗਮਗਾ ਰਹੀਆਂ ਹਨ। ਮੁਟਿਆਰ ਦੂਰ ਹੁੰਦੀ ਗਈ, ਪਰ ਉਸ ਦੇ ਸਤਾਰੇ ਚਮਕਦੇ ਰਹੇ, ਚਮਕਦੇ ਰਹੇ, ਏਥੋਂ ਤੱਕ ਕਿ ਰਾਜ ਦੀਆਂ ਆਪਣੀਆਂ ਅੱਖਾਂ ਵਿਚ ਸਤਾਰੇ ਡੁੱਬ-ਡੁੱਬ ਚਮਕਣ ਲੱਗੇ।

ਫਿਰ ਉਸ ਨੂੰ ਅਚਾਨਕ ਖਿਆਲ ਆਇਆ, 'ਪਿਤਾ ਜੀ ਹੋਰਾਂ ਮੈਨੂੰ ਇਸ ਤਰ੍ਹਾਂ ਹੰਝੂਆਂ ਵਿਚ ਦੇਖ ਲਿਆ, ਕੀ ਆਖਣਗੇ। ਉਹ ਆਖਣਗੇ ਵੀ ਕੀ? ਨਹੀਂ ਮੈਨੂੰ ਸਾਵਧਾਨ ਹੋ ਜਾਣਾ ਚਾਹੀਦਾ ਹੈ।' ਉਹ ਸੰਭਲ ਕੇ ਬਹਿ ਗਈ। ਅੱਖਾਂ ਪੂੰਝ ਸੁੱਟੀਆਂ ਅਤੇ ਚਿਹਰਾ ਚੰਗਾ ਦਿੱਸ ਆਉਣ ਲਈ ਪਲੰਘ ਦੀ ਵਾਢ ਵਿਚਲਾ ਸ਼ੀਸ਼ਾ ਦੇਖਿਆ। 'ਮੈਂ ਮੁਸਕਾਂਦੀ ਰਹਾਂਗੀ, ਉਹ ਕਿਵੇਂ ਦੇਖ ਲੈਣਗੇ।' ਕਿੰਨਾ ਸਮਾਂ ਉਹ ਧੋਖਾ ਦੇਣ ਦੇ ਯਤਨ ਕਰਦੀ ਰਹੀ। ਹਵੇਲੀ ਹੇਠੋਂ ਕਾਰ ਦੀ ਗੂੰਜ ਸੁਣਾਈ ਦਿੱਤੀ। ਉਸ ਦੇ ਕੰਨ ਹਰ ਨਿੱਕੇ-ਮੋਟੇ ਖੜਾਕ ਲਈ ਚਿੰਤਿਤ ਸਨ। ਪੌੜੀਆਂ ਤੋਂ ਹੁੰਦੀ ਹੋਈ 'ਦਗੜ-ਦਗੜ' ਛੱਤ 'ਤੇ ਆ ਗਈ। 'ਹਾਏ! ਮੈਂ ਕੀ ਕਰਾਂ!' ਰਾਜ ਨੇ ਆਪਣੇ-ਆਪ ਨੂੰ ਹਰ ਸੰਭਵ ਸੰਭਾਲਿਆ।

ਪਾਲ ਨਾਲ ਡਾਕਟਰ ਅਤੇ ਰਾਜ ਦੇ ਬੇ ਜੀ ਆਏ ਸਨ।

"ਰਾਜਨ!" ਰਾਜ ਦੀ ਬੇ ਜੀ ਉਸ ਦੇ ਗਲ ਨੂੰ ਚੰਬੜ ਗਈ। ਉਸ ਮੱਥੇ 'ਤੇ ਹੱਥ ਧਰਿਆ, ਬੁਖ਼ਾਰ ਬੜਾ ਏ ਜੀ, ਵੇਖੋ ਤਾਂ।

"ਤੂੰ ਪਾਸੇ ਵੀ ਹੋਵੇਂ।" ਡਾਕਟਰ ਨੇ ਕੁਰਸੀ ਖਿੱਚ ਕੇ ਨੇੜੇ ਕਰ ਲਈ।

ਡਾਕਟਰ ਨੇ ਪਹਿਲੋਂ ਨਬਜ਼ ਦੇਖੀ, ਫੇਰ ਹੋਰ ਤਸੱਲੀ ਲਈ ਥਰਮਾਮੀਟਰ ਰਾਜ ਦੇ ਮੂੰਹ ਵਿਚ ਰੱਖ ਦਿੱਤਾ। ਰਾਜ ਥਰਮਾਮੀਟਰ ਮੂੰਹ ਵਿਚ ਚਿੱਥ ਹੀ ਸੁੱਟਣਾ ਚਾਹੁੰਦੀ ਸੀ, ਪਰ ਉਸ ਆਪਣੀ ਮਜਬੂਰੀ ਵਿਚ ਅੱਖਾਂ ਮੀਟ ਲਈਆਂ। ਉਸ ਦਾ ਅਨੁਭਵ ਤੱਕ ਲਰਜ਼ੇ ਖਾ ਗਿਆ ਸੀ।

ਡਾਕਟਰ ਨੇ ਥਰਮਾਮੀਟਰ ਚਾਨਣੇ ਜਾ ਕੇ ਦੇਖਿਆ।

"ਇਕ ਸੌ ਇੱਕ। ਹੂੰ।"

"ਅੱਜ ਈ ਪਤਾ ਨਹੀਂ ਕਿਵੇਂ ਇੱਕ ਸੋ ਇੱਕ ਹੋ ਗਿਆ।" ਰਾਜ ਨੇ ਗੱਲ 'ਤੇ ਮਿੱਟੀ ਪਾਉਣ ਦਾ ਯਤਨ ਕੀਤਾ।

"ਅੱਗੇ ਵੀ ਹੋ ਜਾਂਦਾ ਏ, ਕਿੰਨੇ ਚਿਰ ਤੋਂ?"

"ਇਹਦਾ ਤਾਂ ਜੀ ਮੈਂ ਕਿਹਾ, ਮਹੀਨੇ-ਦੋ ਮਹੀਨੇ ਤੋਂ ਇਵੇਂ ਹਾਲ ਏ। ਇਹ ਆਪਣੇ ਵੱਲ ਕੋਈ ਧਿਆਨ ਨਹੀਂ ਦਿੰਦੀ, ਹਾਰ ਕੇ ਤੁਹਾਨੂੰ ਲਿਆਇਆ ਆਂ।" ਪਾਲ ਨੇ ਰਾਜ ਵੱਲ ਵੇਖ ਕੇ ਆਖਿਆ, ਜਿਵੇਂ ਉਸ ਦੀ ਸ਼ਿਕਾਇਤ ਵੀ ਲਾ ਰਿਹਾ ਸੀ।

"ਰਾਜ ਮੂੰਹ ਅੱਡ ਤਾਂ।" ਡਾਕਟਰ ਨੇ ਹੋਰ ਧਿਆਨ ਦਿੱਤਾ। ਰਾਜ ਨੇ ਥੋੜ੍ਹਾ ਜਿਹਾ ਮੂੰਹ ਖੋਲ੍ਹ ਦਿੱਤਾ।

"ਨਹੀਂ ਸਾਰਾ ਮੂੰਹ ਖੋਲ੍ਹ ਦੇ। ਡਾਕਟਰ ਨੇ ਰਾਜ ਦੇ ਸੰਘ ਨੂੰ ਚਿਮਟੀ ਨਾਲ ਛੇੜ ਦਿੱਤਾ। ਉਸ ਨੂੰ ਖੰਘ ਸ਼ੁਰੂ ਹੋ ਗਈ। ਅੱਗੇ ਉਹ ਮਨ ਵਿਚ ਸ਼ੁਕਰ ਕਰ ਰਹੀ ਸੀ ਕਿ ਉਸ ਨੂੰ ਪਿਤਾ ਜੀ ਦੇ ਸਾਹਮਣੇ ਖੰਘ ਨਹੀਂ ਛਿੜੀ। ਡਾਕਟਰ ਨੇ ਬੜੇ ਧਿਆਨ ਨਾਲ ਖੰਘ ਨੂੰ ਸਮਝਣ ਦਾ ਯਤਨ ਕੀਤਾ।

"ਰਾਜ, ਮੈਂ ਤੇਰਾ ਜਿਗਰ ਵੀ ਦੇਖਣਾ ਚਾਹੁੰਦਾ ਹਾਂ।"

"ਨਹੀਂ, ਕੋਈ ਲੋੜ ਨਹੀਂ। ਮਾਮੂਲੀ ਖੰਘ ਤੇ ਬੁਖ਼ਾਰ ਲਈ ਏਨੀ ਮਗ਼ਜ਼ਮਾਰੀ ਦੀ ਕੀ ਲੋੜ। ਤੁਸੀਂ ਕੀ ਸਮਝਿਆ ਏ ਪਿਤਾ ਜੀ?" ਰਾਜ ਨੇ ਆਪਣੀ ਮੁਸਕਾਨ ਵਿਚ ਡਾਕਟਰ ਨੂੰ ਭੁਲਾਣਾ ਚਾਹਿਆ।

"ਨਹੀਂ ਧੀਏ, ਵੇਖਣ ਦੇ; ਐਵੇਂ ਕੋਈ ਹੋਰ ਚੰਦਰੀ ਬਿਮਾਰੀ ਨਾ ਹੋਵੇ।" ਰਾਜ ਦੀ ਬੇ ਜੀ ਉਸ ਨੂੰ ਮੰਜੇ 'ਤੇ ਪਾਉਂਦਿਆਂ ਬੋਲੀ।

ਡਾਕਟਰ ਨੇ ਸਟੈਥੋਸਕੋਪ ਨਾਲ ਰਾਜ ਦੇ ਜਿਗਰ ਦੀ ਤਸੱਲੀ ਕੀਤੀ। ਉਹ ਠੀਕ ਕੰਮ ਕਰ ਰਿਹਾ ਸੀ। ਫਿਰ ਡਾਕਟਰ ਨੇ ਉਸ ਦੀ ਛਾਤੀ ਟੈਸਟ ਕੀਤੀ। ਰਾਜ ਹੁਣ ਨਿਸਚਿੰਤ ਹੋ ਗਈ। ਉਸ ਸਮਝ ਲਿਆ ਸੀ, ਹੁਣ ਲਕੋਣਾ ਵੀ ਫ਼ਜ਼ੂਲ ਹੈ। ਉਸ ਡਾਕਟਰ ਨੂੰ ਉੱਕਾ ਹੀ ਨਾ ਰੋਕਿਆ ਅਤੇ ਉਸ ਦੇ ਚਿਹਰੇ 'ਤੇ ਨਜ਼ਰਾਂ ਗੱਡ ਦਿੱਤੀਆਂ। ਫਿਰ ਟੈਸਟ ਕਰਦਿਆਂ, ਡਾਕਟਰ ਪਹਿਲੋਂ ਫ਼ਿਕਰਮੰਦ ਹੋਇਆ; ਪਿੱਛੋਂ ਥੋੜ੍ਹਾ ਪ੍ਰੇਸ਼ਾਨ ਵੀ। ਉਸ ਦੇ ਮੱਥੇ 'ਤੇ ਤਿਊੜੀਆਂ ਚੜ੍ਹ ਆਈਆਂ। ਬਹੁਤ ਕੁਝ ਸੋਚਣ ਪਿੱਛੋਂ ਉਸ ਆਖਿਆ-

"ਰਾਜ ਨੂੰ ਪਟਿਆਲੇ ਸਰਜਨ ਤੋਂ ਟੈਸਟ ਕਰਾਉਣ ਦੀ ਲੋੜ ਹੈ।" ਡਾਕਟਰ ਦੇ ਚਿਹਰੇ 'ਤੇ ਉਦਾਸੀ ਅਤੇ ਸੰਜੀਦਗੀ ਤਣੀਆਂ ਹੋਈਆਂ ਸਨ।

"ਸਰਜਨ ਨੂੰ, ਕਿਉਂ?" ਪਾਲ ਦਾ ਮੂੰਹ ਅੱਡਿਆ ਹੀ ਰਹਿ ਗਿਆ।

"ਹਾਂ, ਜ਼ਰੂਰੀ ਐ।"

"ਕੋਈ ਜ਼ਰੂਰੀ ਨਹੀਂ।" ਰਾਜ ਨੇ ਵੱਟੀ ਹੋਈ ਸੰਜੀਦਗੀ ਵਿਚੋਂ ਉੱਤਰ ਦਿੱਤਾ।

"ਹੂੰ।" ਡਾਕਟਰ ਜਿਵੇਂ ਰਾਜ ਦੀ ਗੱਲ ਸਮਝਿਆ ਨਹੀਂ ਸੀ।

"ਤੁਹਾਡਾ ਸ਼ੱਕ ਠੀਕ ਹੈ।"

"ਹੈਂ।" ਡਾਕਟਰ ਅੱਧਾ ਕੁ ਹੋ ਕੇ ਰਹਿ ਗਿਆ।

"ਹਾਂ, ਮੇਰਾ ਇੱਕ ਫ਼ਿਕਰਾ...।"



"ਰਾਜ! ਤੂੰ ਮੈਨੂੰ ਪਹਿਲਾਂ ਕਿਉਂ ਨਾ ਦੱਸਿਆ।" ਡਾਕਟਰ ਦੀ ਇੱਕ ਤਰ੍ਹਾਂ 'ਧਾਹ' ਨਿਕਲ ਗਈ।

ਪਾਲ ਤੇ ਰਾਜ ਦੀ ਬੇ ਜੀ ਹੈਰਾਨ ਖਲੋਤੇ ਸਨ। ਉਨ੍ਹਾਂ ਨੂੰ ਕੁਝ ਵੀ ਸਮਝ ਨਹੀਂ ਆਈ ਸੀ। ਬੇ ਜੀ ਨੇ ਕਾਹਲੀ ਪੈ ਕੇ ਪੁੱਛਿਆ।

"ਕੀ ਗੱਲ ਏ? ਦੱਸਦੇ ਕਿਉਂ ਨਹੀਂ, ਰਾਜ ਨੂੰ ਕੀ ਹੋਇਆ ਏ?"

"ਕੁਝ ਨਹੀਂ, ਪਰ ਕਿਸੇ ਹੋਰ ਡਾਕਟਰ ਨੂੰ ਜ਼ਰੂਰ ਦਿਖਾਉਣੀ ਚਾਹੀਦੀ ਹੈ।" ਡਾਕਟਰ ਹਾਲੇ ਉਨ੍ਹਾਂ ਤੋਂ ਬਿਮਾਰੀ ਨੂੰ ਲੁਕੋਣਾ ਚਾਹੁੰਦਾ ਸੀ।

"ਪਿਤਾ ਜੀ, ਲੁਕੋਣ ਦਾ ਕੋਈ ਫ਼ਾਇਦਾ ਨਹੀਂ।"

"ਹੈਂ ਨਹੀਂ।" ਡਾਕਟਰ ਨੇ ਦਿਲ ਦੀ ਤਕਲੀਫ਼ ਨੂੰ ਜ਼ਬਤ ਕਰਦਿਆਂ ਰਾਜ ਨੂੰ ਘੂਰਿਆ ਤਾਂ ਜੋ ਉਸ ਦੀ ਬੇ ਜੀ ਨੂੰ ਪਤਾ ਨਾ ਲੱਗੇ।

ਪਰ ਰਾਜ ਦੇ ਚਿਹਰੇ 'ਤੇ ਪੂਰਨ ਸ਼ਾਂਤੀ ਸੀ। ਉਸ ਸਹਿਜ ਨਾਲ ਆਪਣੀ ਬੇ ਜੀ ਨੂੰ ਆਖਿਆ-

"ਬੇ ਜੀ, ਮੈਨੂੰ ਟੀ.ਬੀ. ਹੋ ਚੁੱਕੀ ਹੈ, ਤਪਦਿਕ।"

"ਤਪਦਿਕ!" ਪਾਲ ਤੇ ਬੇ ਜੀ ਦੋਹਾਂ ਦੇ ਮੂੰਹੋਂ ਇੱਕ ਵਾਰ ਹੀ ਨਿਕਲ ਗਿਆ। ਉਨ੍ਹਾਂ ਇਸ ਤਰ੍ਹਾਂ ਮਹਿਸੂਸ ਕੀਤਾ, ਜਿਵੇਂ ਇਹ ਅਵਾਜ਼ ਰਾਜ ਦੀ ਨਹੀਂ, ਕਿਸੇ ਮੌਤ ਦੇ ਫ਼ਰਿਸ਼ਤੇ ਦੀ ਹੈ। ਉਹ ਸਾਰੇ ਸਤੰਭ ਹੋ ਕੇ ਰਹਿ ਗਏ। ਉਨ੍ਹਾਂ ਦੀਆਂ ਮਾਨਸਿਕ ਤੇ ਸਰੀਰਕ ਸ਼ਕਤੀਆਂ ਸਿੱਸਲ ਤੇ ਨਿਢਾਲ ਪੈ ਗਈਆਂ। ਰਾਜ ਦੇ ਬੀ ਜੀ ਆਪਣੀ ਜਵਾਨ ਧੀ ਵੱਲ ਦੇਖ ਕੇ ਇਹ ਖ਼ਿਆਲ ਹੀ ਦਿਲ ਵਿਚ ਨਹੀਂ ਲਿਆ ਸਕਦੀ ਸੀ, "ਇਸ ਉਮਰ ਵਿਚ ਉਹ ਮਰ ਵੀ ਸਕਦੀ ਐ, ਜਦੋਂ ਉਸ ਦੇ ਮਾਂ-ਬਾਪ ਜ਼ਿੰਦਾ ਹੋਣ।" ਪਾਲ ਦਾ ਆਪਣਾ-ਆਪ ਭੁਚਾਲ ਵਾਂਗ ਝਟਕਾ ਖਾ ਗਿਆ।" ਐਨੀ ਹੁਸੀਨ ਸੂਰਤ ਨੂੰ ਮੌਤ ਮੁਕਾ ਦੇਵੇਗੀ? ਤਪਦਿਕ ਮੌਤ ਹੀ ਤਾਂ ਹੁੰਦੀ ਐ।"

"ਰਾਜ! ਤੂੰ ਸਾਨੂੰ ਪਹਿਲਾਂ ਕਿਉਂ ਨਾ ਦੱਸਿਆ?" ਰਾਜ ਦੀ ਬੇ ਜੀ ਆਪਣੀ ਧਾਹ ਵਿਚ ਰੋ ਵੀ ਨਹੀਂ ਸਕੀ ਸੀ; ਮਾਂ ਦਾ ਹਿਰਦਾ ਲੱਖ ਤਲਵਾਰਾਂ ਦੀਆਂ ਨੋਕਾਂ ਸੰਨ੍ਹ ਆਇਆ ਹੋਇਆ ਸੀ।

ਰਾਜ ਨੇ ਬੇ ਜੀ ਦਾ ਦੁੱਖ ਅਨੁਭਵ ਕਰਦਿਆਂ ਕਿਹਾ।

"ਬੇ ਜੀ, ਹੋਣਹਾਰ ਨੂੰ ਕੋਈ ਨਹੀਂ ਮੋੜ ਸਕਦਾ।"

"ਕੌਣ ਆਖਦਾ ਹੈ?" ਡਾਕਟਰ ਇੱਕ ਵਾਰ ਹੀ ਭੜਕ ਪਿਆ, ਜਿਵੇਂ ਉਸ ਨੂੰ ਆਪਣੀ ਡਾਕਟਰੀ ਅਤੇ ਨਿੱਤ ਵਧਦੀ ਸਾਇੰਸ 'ਤੇ ਭਰੋਸਾ ਸੀ ਕਿ ਉਹ ਤਕਦੀਰਾਂ ਦੇ ਵੇਗ ਨੂੰ ਇੱਕ ਦਿਨ ਬਿਲਕੁਲ ਖ਼ਤਮ ਕਰ ਦੇਣਗੇ।

"ਤੁਸੀਂ ਮੋੜ ਸਕਦੇ ਹੋ ਪਿਤਾ ਜੀ?" ਰਾਜ ਦੀਆਂ ਦੂਰ-ਦਰਸ਼ੀ ਨਜ਼ਰਾਂ ਆਪਣੇ ਪਿਤਾ ਦਾ ਇਮਤਿਹਾਨ ਲੈ ਰਹੀਆਂ ਸਨ। "ਮੈਂ ਤਾਂ ਸਮਝਦੀ ਸੀ, ਤੁਸੀਂ ਹੋਣੀ ਨੂੰ ਮੰਨਦੇ ਹੋ ਤੇ ਉਸ ਦੇ ਅਨੁਸਾਰ ਤੁਰਦੇ ਓ।" ਉਸ ਬੜੀ ਸਿਆਣਪ ਨਾਲ ਪਿਤਾ ਦੀ ਚੇਤਨਾ 'ਤੇ ਚੋਟ ਮਾਰੀ।

ਡਾਕਟਰ ਰਾਜ ਦੀ ਆਖ਼ਰੀ ਗੱਲ ਨੂੰ ਡਾਕਟਰ ਹੋਣ 'ਤੇ ਵੀ ਨਾ ਸਮਝ ਸਕਿਆ। ਉਸ ਪੂਰੇ ਇਰਾਦੇ ਨਾਲ ਕਿਹਾ,

"ਇੱਕ ਡਾਕਟਰ ਹਮੇਸ਼ਾ ਮੌਤ ਨਾਲ ਲੜਦਾ ਹੈ, ਉਸ ਦਾ ਕੰਮ ਹੀ ਗਲਤ ਹੋਣੀਆਂ ਨੂੰ ਬਦਲਣਾ ਹੈ।" ਉਸ ਪਾਲ ਵੱਲ ਮੂੰਹ ਭਵਾਂਦਿਆਂ ਆਖਿਆ, "ਏਹਨੂੰ ਹੁਣੇ ਪਹਾੜ 'ਤੇ ਲੈ ਚੱਲਣਾ ਚਾਹੀਦਾ। ਮੇਰਾ ਇੱਕ ਦੋਸਤ ਬੜਾ ਲਾਇਕ ਤੇ ਤਜਰਬੇਕਾਰ ਡਾਕਟਰ ਹੈ, ਉਹ ਸੈਨੀਟੋਰੀਅਮ ਵਿਚ ਲੱਗਾ ਹੋਇਆ ਏ। ਰਾਜ ਉੱਥੇ ਰਾਜ਼ੀ ਹੋ ਜਾਏਗੀ; ਦੇਰ ਕਰਨੀ ਚੰਗੀ ਨਹੀਂ, ਤੂੰ ਬੇਟੀ ਰਾਜ, ਘਬਰਾ ਨਾ।"

"ਪਿਤਾ ਜੀ, ਘਬਰਾ ਤੁਸੀਂ ਰਹੇ ਹੋ, ਮੈਂ ਨਹੀਂ, ਵੱਧ ਤੋਂ ਵੱਧ ਮਰ ਹੀ ਜਾਵਾਂਗੀ ਨਾ।" ਰਾਜ ਦੇ ਮਨ ਦੀ ਹਾਲਤ ਹੋਰ ਗੰਭੀਰ ਹੁੰਦੀ ਜਾ ਰਹੀ ਸੀ।

"ਹਾਏ ਨੀ ਧੀਏ, ਇਉਂ ਕਿਉਂ ਆਖਦੀ ਏਂ, ਚੰਦਰੀ, ਰੱਬ ਤੋਂ ਸੁੱਖ ਮੰਗ।" ਬੇ ਜੀ ਰਾਜ ਦੀਆਂ ਕਲਾਈਆਂ ਘੁੱਟ ਕੇ ਰਹਿ ਗਈ।

"ਜਿਹੜਾ ਰੱਬ ਤਪਦਿਕ ਦੇ ਸਕਦਾ ਏ, ਉਸ ਤੋਂ ਈ ਸੁੱਖ ਮੰਗਾਂ? ਹੁਣ ਕੋਈ ਲੋੜ ਨਹੀਂ। ਜਿਹੜੀ ਕੋਈ ਹੋਣੀ ਹੋਰ ਵਰਤਣੀ ਏ, ਹੁਣੇ ਈ ਵਰਤ ਜਾਵੇ।"

"ਕੱਲ੍ਹ ਤੋਂ ਈ ਤਿਆਰੀ ਕਰ ਲਈਏ," ਪਾਲ ਨੇ ਡਾਕਟਰ ਤੋਂ ਪੁੱਛਿਆ।

"ਹਾਂ, ਕੱਲ੍ਹ ਤੋਂ ਹੀ।"

"ਪਿਤਾ ਜੀ! ਮੈਂ ਕਿਤੇ ਨਹੀਂ ਜਾਣਾ, ਨਾ ਕੋਈ ਫ਼ਾਇਦਾ ਏ।" ਰਾਜ ਨੇ ਸਾਫ਼ ਨਾਂਹ ਕਰਦਿਆਂ ਆਖਿਆ।

"ਕਿਉਂ? ਹਾਲੇ ਤਾਂ ਕੁਝ ਵੀ ਨਹੀਂ ਵਿਗੜਿਆ।" ਡਾਕਟਰ ਹੈਰਾਨ ਸੀ।

"ਮਾਰਨ ਵਾਲਿਆਂ ਹੱਥੋਂ ਮੈਂ ਬਚਣ ਦਾ ਯਤਨ ਨਹੀਂ ਲੋੜਦੀ। ਇਹ ਮੇਰੀ ਮਰਜ਼ੀ ਹੈ, ਮੇਰਾ ਫ਼ੈਸਲਾ।" ਰਾਜ ਦਾ ਮੂੰਹ ਤਮਕ ਪਿਆ। ਬੇ ਜੀ ਨੇ ਉਸ ਦਾ ਮੂੰਹ ਦੋਹਾਂ ਹੱਥਾਂ ਵਿਚ ਲੈ ਲਿਆ। ਉਸ ਫਿਰ ਕਿਹਾ, "ਮੈਂ ਜੀਵਾਂ ਵੀ ਤੁਹਾਡੀ ਮਰਜ਼ੀ ਅਨੁਸਾਰ ਤੇ ਮਰਾਂ ਵੀ ਤੁਹਾਡੀ ਮਰਜ਼ੀ ਅਨੁਸਾਰ?"

ਡਾਕਟਰ ਪਾਲ ਨੂੰ ਲੈ ਕੇ ਬਾਹਰ ਨਿਕਲ ਗਿਆ। ਉਸ ਅਜਿਹੇ ਸਮੇਂ ਮਰੀਜ਼ ਨੂੰ ਨਸੀਹਤ ਦੇਣੀ ਵੀ ਸਿਹਤ ਦੇ ਖ਼ਿਲਾਫ਼ ਸਮਝੀ, ਪਰ ਪਾਲ ਨੂੰ ਤਿਆਰੀ ਲਈ ਫਿਰ ਚਿਤਾਵਨੀ ਦਿੱਤੀ। ਰਾਜ ਦੀਆਂ ਗੱਲਾਂ ਨੇ ਡਾਕਟਰ ਦੀਆਂ ਅੱਖਾਂ ਖੋਲ੍ਹ ਦਿੱਤੀਆਂ। ਉਹ ਆਪਣੇ-ਆਪ ਨੂੰ ਇਸ ਗੁਨਾਹ ਦਾ ਭਾਗੀ ਸਮਝਣ ਲੱਗਾ। ਆਪਣੀ ਇੱਕ-ਇੱਕ ਬੱਚੀ ਦਾ ਕਾਤਲ, ਜਿਸ ਪੰਦਰਾਂ ਜੁਲਾਈ ਨੂੰ ਹਾਲੇ ਬਾਈ ਸਾਲ ਦੀ ਹੋਣਾ ਸੀ। ਉਸ ਨੂੰ ਹਵੇਲੀ ਵਿਚੋਂ ਡਰ ਆਉਣ ਲੱਗ ਪਿਆ; ਜਿਵੇਂ ਉਸ ਵਿਚ ਮਨੁੱਖਾਂ ਦੇ ਨਾਲ ਜਮਦੂਤ ਵੀ ਤੁਰ ਫਿਰ ਰਹੇ ਸਨ। ਹਾਲਾਂ ਕਿ ਉਸ ਦਾ ਜਿੰਨਾਂ-ਪ੍ਰੇਤਾਂ ਵਿਚ ਬਿਲਕੁਲ ਵਿਸ਼ਵਾਸ ਨਹੀਂ ਸੀ।

## ੩

ਦੋ ਦਿਨ ਰਾਜ ਨੇ ਜ਼ਿੱਦ ਫੜੀ ਰੱਖੀ ਅਤੇ ਜਾਣ ਦਾ ਨਾਂ ਤਕ ਨਾ ਲਿਆ। ਜਾਗੀਰਦਾਰ ਤੋਂ ਬਿਨਾਂ ਸਾਰੇ ਈ ਕਹਿ ਕੇ ਥੱਕ ਚੁੱਕੇ ਸਨ। ਜਾਗੀਰਦਾਰ ਦੀ ਖ਼ਾਹਸ਼ ਸੀ, ਰਾਜ ਦੀ ਖ਼ਾਤਰ ਨਾ ਸਹੀ, ਆਉਣ ਵਾਲੇ ਬੱਚੇ ਦੀ ਖ਼ਾਤਰ ਉਸ ਨੂੰ ਜ਼ਰੂਰ ਬਚਾਇਆ



ਜਾਵੇ। ਉਸ ਪਾਲ ਨੂੰ ਵਾਰ-ਵਾਰ ਜ਼ੋਰ ਦੇ ਕੇ ਆਖਿਆ। ਪਾਲ ਨੇ ਵੀ ਰਾਜ ਨੂੰ ਸਮਝਾਣ ਦਾ ਬਹੁਤ ਯਤਨ ਕੀਤਾ; ਪਰ ਉਸ ਦੇ ਕੰਨਾਂ 'ਤੇ ਜੂੰ ਤਕ ਨਾ ਸਰਕੀ। ਉਹ ਖ਼ਾਮੋਸ਼ ਸੀ, ਉਸ ਦੀ ਇਸ ਵੇਲੇ ਦੀ ਖ਼ਾਮੋਸ਼ੀ ਤੋਂ ਡਰ ਆਉਂਦਾ ਸੀ। ਉਹ ਕਿੰਨੀ ਛੇਤੀ ਬਦਲ ਗਈ।

ਪਾਲ ਨੇ ਇੱਕ ਦਿਨ ਤਰਲਾ ਕਰਦਿਆਂ ਆਖਿਆ,

"ਮੈਂ ਕਿਹਾ, ਮੇਰੀ ਖ਼ਾਤਰ ਨਾ ਸਹੀ; ਕਿਸੇ ਦੀ ਖ਼ਾਤਰ ਨਾ ਸਹੀ ਇਸ ਬੱਚੇ ਤੇ ਤਾਂ ਤਰਸ-ਖਾਹ। ਪਿਤਾ ਜੀ ਮੇਰੀ ਜਾਨ ਖਾ ਰਹੇ ਹਨ, ਆਥਣ ਸਵੇਰ ਉਹ ਆਪ ਤੇਨੂੰ ਆਖਣ ਵਾਲੇ ਹੋਏ ਨੇ।"

ਰਾਜ ਪਾਲ ਦੀਆਂ ਗੱਲਾਂ 'ਤੇ ਮੁਸਕਾ ਪਈ।

"ਔਰਤ ਕਿੰਨੀ ਪੱਥਰ ਹੁੰਦੀ ਐ, ਉਸ ਨੂੰ ਆਪਣੇ ਬੱਚੇ 'ਤੇ ਵੀ ਤਰਸ ਨਹੀਂ ਆਉਂਦਾ।" ਪਾਲ ਨੇ ਸਮਝਿਆ ਸੀ, ਅੱਜ-ਕੱਲ੍ਹ ਰਾਜ ਦੀ ਖ਼ਾਮੋਸ਼ ਮੁਸਕਾਨ ਉਸ ਦੇ ਜ਼ਿੱਦੀ ਸੁਭਾਅ ਦਾ ਪ੍ਰਤੀਕਰਮ ਹੈ। ਉਹ ਜਾਣ ਹੀ ਲੱਗਾ ਸੀ ਕਿ ਰਾਜ ਨੇ ਉਸ ਨੂੰ ਰੋਕ ਲਿਆ।

"ਸੁਣੋ, ਮੇਰੇ ਮਰ ਜਾਣ ਪਿੱਛੋਂ ਤੁਸੀਂ ਕੀ ਕਰੋਗੇ?"

"ਮੈਨੂੰ ਤਾਂ ਹੁਣ ਨਹੀਂ ਪਤਾ ਕੀ ਕਰ ਰਿਹਾ ਆਂ, ਫੇਰ-ਫੇਰ ਜਾਣੇ।"

"ਤੁਹਾਨੂੰ ਤਸੱਲੀ ਐ, ਮੈਂ ਮਰ ਜਾਵਾਂਗੀ?"

"ਮੈਂ ਕਿਹਾ ਮਰ ਨਹੀਂ ਜਾਵੇਂਗੀ? ਤੂੰ ਆਪ ਮਰ ਰਹੀ ਏਂ।"

"ਪਰ ਮਰ ਜਾਣ ਵਿਚ ਤਾਂ ਕੋਈ ਫ਼ਰਕ ਨਹੀਂ ਪੈਂਦਾ। ਅਹੁੰ-ਅਹੁੰ.........।"

"ਮੈਂ ਕੁਝ ਨਹੀਂ ਸੁਣ ਸਕਦਾ।" ਪਾਲ ਨੂੰ ਰਾਜ ਦੇ ਮਰ ਜਾਣ ਦਾ ਦਿਲੋਂ ਅਫ਼ਸੋਸ ਸੀ, ਉਹ ਉਸ ਨੂੰ ਜਿਉਂਦੀ ਵੇਖਣਾ ਚਾਹੁੰਦਾ ਸੀ। ਉਸ ਵਿਚੋਂ ਫ਼ੋਹਦਾਪਣ ਕਿਸੇ ਹੱਦ ਤੱਕ ਨਿਕਲ ਚੁੱਕਾ ਸੀ।

"ਮੈਂ ਤੁਹਾਡੇ ਬੱਚੇ ਦੀ ਖ਼ਾਤਰ ਪਹਾੜ 'ਤੇ ਜਵਾਂਗੀ।" ਰਾਜ ਦੀਆਂ ਅੱਖਾਂ ਪਾਲ ਨੂੰ ਪੜ੍ਹ ਰਹੀਆਂ ਸਨ।

"ਸੱਚੀਂ!" ਪਾਲ ਅਚਾਨਕ ਖ਼ੁਸ਼ੀ ਨਾਲ ਬਾਵਲਾ ਹੋ ਗਿਆ।

"ਪਰ ਇੱਕ ਸ਼ਰਤ?"

"ਮੈਂ ਕਿਹਾ ਮੂੰਹੋਂ ਕੱਢ ਹੁਣੇ ਪੂਰੀ ਕਰਦਾ ਆਂ।"

"ਆਪਣੇ ਹੋਣ ਵਾਲੇ ਬੱਚੇ ਦੀ ਸੌਂਹ ਖਾਓ।"

"ਬੱਚੇ ਦੀ ਸੌਂਹ, ਤੇਰੀ ਸੌਂਹ, ਵਾਹਿਗੁਰੂ, ਪ੍ਰਮਾਤਮਾ ਸਭ ਦੀ ਸੌਂਹ, ਤੂੰ ਕਹਿ ਸਹੀ।" ਪਾਲ ਸ਼ਰਤ ਪੂਰੀ ਕਰਨ ਲਈ ਕਾਹਲਾ ਸੀ।

"ਸਵਰਨ ਨੂੰ ਲੈ ਆਓ, ਮੈਂ ਕੱਲ੍ਹ ਨੂੰ ਹੀ ਤੁਰ ਪਵਾਂਗੀ।"

ਪਾਲ ਨੂੰ ਇਉਂ ਜਾਪਿਆ, ਜਿਵੇਂ ਉਸ ਨੂੰ ਕੱਕਰ ਜੰਮੀ ਛੱਪੜੀ ਵਿਚ ਸੁੱਟ ਦਿੱਤਾ ਗਿਆ।

"ਉਹ ਆਕੜਖਾਨਾਂ ਦੀ ਧੀ ਐ ਤੇ ਤੈਨੂੰ ਇੱਕ ਗੁੱਠੇ ਲਾ ਦੇਵੇਗੀ, ਸੋਚ ਲੈ।"

"ਤੁਸੀਂ ਸ਼ਰਤ ਪੂਰੀ ਕਰਨੀ ਏਂ ਕਿ ਬਹਿਸ ਕਰਨੀ ਏਂ।" ਰਾਜ ਨੇ ਤਮਕ ਕੇ ਥੋੜ੍ਹਾ ਮਰੋੜਾ ਚਾੜ੍ਹਿਆ।

"ਮੈਂ ਕਿਹਾ ਔਰਤ ਦੀ ਜਾਤ, ਕਰੇ ਤਾਂ ਵੀ ਮਰੇ, ਨਾ ਕਰੇ ਤਾਂ ਵੀ।" ਪਾਲ ਲਾਚਾਰ ਹੋ ਗਿਆ।

"ਹਾਂ ਜਾਂ ਨਾਂਹ ਇੱਕ ਗੱਲ ਕਰੋ?"

"ਸਰਦਾਰਨੀ, ਜਾਂਦਾ ਹਾਂ, ਜਾਂਦਾ ਹਾਂ। ਨਾਲ ਛੁਰੀ ਵੀ ਲਈ ਜਾਂਦਾ ਆਂ। ਆਖਾਂਗਾ, ਸੋਚੋਓ! ਮੇਰੀ ਸਰਦਾਰਨੀ ਦੀ ਮਰਜ਼ੀ ਐ ਕਿ ਮੇਰੀ ਥੋੜ੍ਹੀ ਨੱਕ ਵਢ ਲਵੇ। ਮੈਂ ਕਿਹਾ ਵਾਹ ਕਿਸਮਤ!" ਪਾਲ ਅਜੀਬ ਕਾਰਟੂਨ ਬਣਿਆ ਹੋਇਆ ਸੀ।

ਰਾਜ ਨੂੰ ਬੜੇ ਜ਼ੋਰ ਦੀ ਹਾਸਾ ਆ ਗਿਆ ਅਤੇ ਉਸ ਨਾਲ ਹੀ ਖੰਘ।

"ਅਹੁੰ-ਅਹੁੰ.........। ਦੋ-ਦੋ ਚਾਰ-ਚਾਰ ਵਿਆਹ ਵੀ ਕਰਾਓ ਤੇ ਨੱਕ ਵੀ ਨਾਲ ਹੀ ਲਈ ਫਿਰੋ।"

"ਏਦੂੰ ਤਾਂ ਤੂੰ ਆਪ ਹੀ ਵੱਢ ਲੈ।"

"ਬਹੁਤੀਆਂ ਖੱਪਾਂ ਨਾ ਪਾਓ, ਜਾਓ ਵਿਚਾਰੀ ਨੂੰ ਲੈ ਕੇ ਆਓ।"

ਪਾਲ ਪੈਰ ਧਰੂੰਦਾ ਬਾਹਰ ਚਲਿਆ ਗਿਆ।

## ੪

ਪਹਾੜੀ ਤੋਂ ਚਸ਼ਮੇ ਦਾ ਹੱਦੋਂ ਵੱਧ ਠੰਡਾ ਤੇ ਸਾਫ਼ ਪਾਣੀ ਬੜੇ ਜ਼ੋਰ ਨਾਲ ਰੁੜ੍ਹਦਾ, ਲੁੜ੍ਹਕਦਾ ਅਤੇ ਆਬਸ਼ਾਰਾਂ ਬਣ-ਬਣ ਸਿਰ-ਤਲਵਾਇਆ ਡਿੱਗਦਾ ਵਗ ਰਿਹਾ ਸੀ। ਫ਼ਿਜ਼ਾ ਵਿਚ ਇੱਕ ਕੁਦਰਤੀ ਸੰਗੀਤ ਜਾਰੀ ਸੀ। ਨਿਰਮਲ ਪਾਣੀ ਵਿਚ ਨੀਲੇ, ਘਸਮੈਲੇ ਅਤੇ ਚਿੱਟੇ ਪੱਥਰ ਸਾਫ਼ ਦਿੱਸਦੇ ਸਨ। ਰਾਜ ਨਾਲੇ ਦੇ ਕੰਢੇ ਇੱਕ ਚੱਟਾਨ 'ਤੇ ਬੈਠੀ ਵਗਦੇ ਪਾਣੀ ਵਿਚ ਹੱਥ ਪਾ ਪਾ ਕੁਝ ਭੁੱਲਿਆ-ਵਿਸਰਿਆ ਫੜਨ ਦਾ ਯਤਨ ਕਰ ਰਹੀ ਸੀ। ਉਸ ਦੇ ਸਰੀਰ ਨੂੰ ਪਾਣੀ ਦੀ ਠੰਡ ਨਾਲ ਕੰਬਣੀਆਂ ਛਿੜ-ਛਿੜ ਜਾਂਦੀਆਂ; ਪਹਾੜੀ ਦੇ ਸਿਰ 'ਤੇ ਗੂੜ੍ਹੇ ਹਰੇ ਬੁਦਲੂ ਦੇ ਦਰਖ਼ਤ ਖਲੋਤੇ ਸਨ। ਜੰਗਲੀ ਵੇਲਾਂ ਫੁੱਲਾਂ ਅਤੇ ਕੁਦਰਤੀ ਹਰਿਆਵਲ ਨਾਲ ਭਰੀ ਵਾਦੀ ਮਨੁੱਖ ਦੀ ਰੰਗੀਨ ਕਲਪਨਾ ਬਣੀ ਹੋਈ ਸੀ। ਮਨੁੱਖ ਕਿੰਨੇ ਸੁੰਦਰ ਸੁਪਨੇ ਲੈ ਸਕਦਾ ਹੈ। ਉਸ ਦੀ ਕਲਪਨਾ ਦਾ ਹੁਸਨ, ਜ਼ਿੰਦਗੀ ਦੇ ਅਹਿਸਾਸ ਵਿਚ ਕਿੰਨੀਆਂ ਅੰਗੜਾਈਆਂ ਉਠਾ ਦੇਂਦਾ ਹੈ, ਪਰ ਵਾਸਤਵ ਵਿਚ ਹੁਸਨ ਦੇ ਅਹਿਸਾਸ ਤੱਕ ਨੂੰ ਤਪਦਿਕ ਦੇ ਜ਼ਿਰਮ ਖਾ ਰਹੇ ਸਨ। ਜ਼ਿੰਦਗੀ ਵਿਚ ਸਿਰਫ਼ ਸੁਪਨੇ ਲਏ ਜਾ ਸਕਦੇ ਸਨ, ਵੱਧ ਤੋਂ ਵੱਧ ਅਰਮਾਨ ਜਗਾਏ, ਪਰ ਪਰਵਾਨ ਚਾੜ੍ਹਨ ਲਈ ਜਿਹੜਾ ਅੰਗ ਹਰਕਤ ਵਿਚ ਆਇਆ, ਕੱਟਿਆ ਗਿਆ, ਜਾਂ ਰਿੱਝ-ਰਿੱਝ ਸੜ ਗਿਆ।

ਉਸ ਦੀ ਜਿਉਣ ਭਾਵਨਾ ਰੀਝ ਪਈ।

'ਚਰਨ, ਅਸੀਂ ਥੋੜ੍ਹੇ ਦਿਨ ਹੀ ਅਜਿਹੀ ਵਾਦੀ ਵਿਚ ਮਾਣ ਸਕਦੇ। ਜ਼ਿੰਦਗੀ ਨੂੰ ਕਤਲ ਕਰਨ ਵਿਚ ਹਸਰਤਾਂ ਵੀ ਘੱਟ ਨਹੀਂ ਕਰਦੀਆਂ। ਤੂੰ ਕਿਧਰੋਂ ਭੁੱਲਿਆ-ਵਿਸਰਿਆ ਹੀ ਆ ਜਾਹ।' ਪੱਥਰਾਂ ਨਾਲ ਸਿਰ ਤੋੜਦੇ ਪਾਣੀ ਵਾਂਗ ਉਸ ਦੇ ਪਿਆਰ-ਜਜ਼ਬਾਤ ਵੀ



ਜਾ ਰਹੇ ਸਨ। ਰਾਜ ਇੱਕ ਪੁਰਾਣਾ ਗੀਤ ਗਾਉਣ ਲੱਗ ਪਈ:-

"ਤੂੰ ਉਡ ਕੇ ਸੱਜਣ, ਕਿਤੋਂ ਆ ਵੀ ਜਾਹ।
ਮੇਰੇ ਸਾਜ਼ ਬਣੇ ਇਸ ਪਿੰਜਰ 'ਤੇ,
ਇਕ ਗੀਤ ਪਿਆਰ ਦਾ ਗਾ ਵੀ ਜਾਹ।
ਤੂੰ ਉਡ ਕੇ ਸੱਜਣ............।"

ਉਸ ਦੇ ਪਿਛਵਾੜੇ ਡੰਡੀ 'ਤੇ ਕਿਸੇ ਲੱਕੜਾਂ ਦਾ ਭਾਰ ਲਿਆ ਸੁੱਟਿਆ। ਉਸ ਭੌਂ ਕੇ ਤੱਕਿਆ, ਜਵਾਨ ਤੇ ਬੇਹੱਦ ਹੁਸੀਨ ਕਸ਼ਮੀਰਨ ਕੁੜੀ ਖਲੋਤੀ ਮੁਸਕਾ ਰਹੀ ਸੀ। ਉਸ ਥੱਕੀ ਧੌਣ ਨੂੰ ਜ਼ਰਾ ਕੁ ਹਿਲਾਇਆ। ਉਸ ਦੇ ਕੰਨਾਂ ਵਿਚ ਚਾਂਦੀ ਦੀਆਂ ਵਾਲੀਆਂ ਬਹੁਤ ਖ਼ੂਬਸੂਰਤ ਲੱਗ ਰਹੀਆਂ ਸਨ। ਕੁੜੀ ਵਿਚ ਹਰ ਪਹਿਲੂ ਤੋਂ ਕਸ਼ਮੀਰ ਇਕੱਠਾ ਹੋ ਕੇ ਰਹਿ ਗਿਆ ਸੀ। ਰਾਜ ਉਸ ਨੂੰ ਦੇਖਦੀ ਰਹੀ। ਉਹ ਥੋੜ੍ਹਾ ਮੁਸਕਾ ਕੇ ਨਾਲੇ ਵਿਚ ਵੜ ਗਈ। ਸਲਵਾਰ ਉਸ ਦੀ ਉਤਾਂਹ ਚੁੱਕੀ ਹੋਈ ਸੀ।

"ਅਏ, ਕਹਾਂ ਜਾਇਗੀ?" ਰਾਜ ਨੇ ਉਸ ਨੂੰ ਬਾਂਹ ਉੱਚੀ ਕਰਕੇ ਰੋਕਿਆ।

ਕੁੜੀ ਨੇ ਇੱਕ ਪਲ ਖਲੋਂਦਿਆਂ ਧਾਨਾਂ ਦੀਆਂ ਚੜ੍ਹਦੀਆਂ ਕਿਆਰੀਆਂ ਵੱਲ ਇਸ਼ਾਰਾ ਕੀਤਾ। ਪਹਾੜੀ ਦੇ ਪੈਰਾਂ ਵਿਚ ਇੱਕ ਛੱਪਰੀ ਪਈ ਹੋਈ ਸੀ।

"ਉਰੇ ਆਓ?" ਰਾਜ ਨੇ ਹੱਥ ਹਿਲਾਉਂਦਿਆਂ ਉਸ ਨੂੰ ਆਪਣੇ ਕੋਲ ਬੁਲਾਇਆ।

ਕੁੜੀ ਕੋਲ ਆ ਕੇ ਸਿਉ ਦੀ ਲਾਲੀ ਵਾਂਗ ਮੁਸਕਾ ਪਈ।

"ਤੁਮਾਰਾ ਘਰ ਹੈ ਵੋਹ?"

"ਨਾ ਸਾਅ!" ਕੁੜੀ ਨੇ ਨਾਂਹ ਵਿਚ ਸਿਰ ਘੁਮਾਇਆ।

"ਤੁਮਾਰਾ ਖੇਤ ਐ?"

ਕੁੜੀ 'ਨਹੀਂ' ਵਿਚ ਫਿਰ ਮੁਸਕਾਈ।

"ਕਿਆ ਕਾਮ ਹੈ ਉਧਰ?"

ਕਸ਼ਮੀਰਨ ਦਾ ਚਿਹਰਾ ਡਲ ਦੇ ਕੰਵਲ ਵਾਂਗ ਖਿੜ ਕੇ ਸੂਹਾ ਹੋ ਗਿਆ। ਉਸ ਦੇ ਅਰਮਾਨ ਗੂੰਗੇ ਸਨ। ਉਸ ਕਸ਼ਮੀਰੀ ਵਿਚ ਕੁਝ ਬੋਲ ਕੇ ਦੱਸਿਆ ਵੀ, ਜਿਹੜਾ ਰਾਜ ਨੂੰ ਬੜਾ ਪਿਆਰਾ ਲੱਗਾ। ਇੱਕ ਖ਼ੁਸ਼ੀ ਦਾ ਪਰਿਵਾਰ ਕੁੜੀ ਦੀ ਸੁੰਦਰਤਾ ਨੂੰ ਹੁਸੀਨ-ਹੁਸੀਨ ਬਣਾ ਰਿਹਾ ਸੀ। ਰਾਜ ਦੀ ਪ੍ਰਸੰਨਤਾ ਦੇ ਪਰ ਚੌੜੇ ਹੋ ਕੇ ਰਹਿ ਗਏ।

"ਸਾਜਨ ਸੇ ਮਿਲੇਗੀ?"

ਕੁੜੀ ਦੇ ਵਲਵਲੇ ਇੱਕ ਤਰ੍ਹਾਂ ਹਾਸੇ ਵਿਚ ਚੀਕ ਪਏ। ਉਹ ਸਲਵਾਰ ਚੁੱਕ ਕੇ ਫਿਰ ਨਾਲੇ ਵਿਚ ਵੜ ਗਈ। ਨਾਲੇ ਤੋਂ ਪਾਰ ਜਾ ਕੇ ਉਸ ਰਾਜ ਵੱਲ ਹੱਥ ਹਿਲਾਇਆ ਅਤੇ ਛੜੱਪੇ ਭਰਦੀ ਧਾਨਾਂ ਦੇ ਖੇਤਾਂ ਨੂੰ ਚੜ੍ਹਦੀ ਗਈ। ਰਾਜ ਕੁੜੀ ਦੀ ਪ੍ਰਸੰਨਤਾ ਵਿਚ ਮੁਗਧ ਹੋ ਗਈ, ਅੰਦਰਲੀ ਹਸਰਤ ਵਿਚ ਅਸਲੋਂ ਖਿੱਚੀ ਗਈ। ਪਿਆਰੇ ਨੂੰ ਮਿਲਣਾ, ਪਿਆਰੇ ਤੋਂ ਵਿਛੜ ਜਾਣਾ, ਸਦਾ ਲਈ..............।'

"ਰਾਜ ਮੈਂ ਕਿਹਾ ਬੜੀ ਭੈੜੀ ਗੱਲ ਹੋ ਗਈ।" ਹਫ਼ਲਿਆ ਪਾਲ ਰਾਜ ਦੇ ਪਿੱਛੇ ਆ ਕੇ ਬੋਲਿਆ।

ਰਾਜ ਨੇ ਉਸ ਨੂੰ ਤੱਕਿਆ, ਜਿਵੇਂ ਪੁੱਛ ਰਹੀ ਹੋਵੇ, ਕੀ ਹੋ ਗਿਆ?

"ਚਰਨ ਨੇ ਜੈ ਗੁਪਾਲ ਮੁਖਤਾਰ ਦਾ ਕਤਲ ਕਰ ਦਿੱਤਾ।"

"ਚਰਨ ਨੇ!" ਉਹ ਇਕਦਮ ਪੱਥਰ 'ਤੇ ਖਲੋ ਗਈ। "ਅਹੂੰ-ਅਹੂੰ ਅਹੂੰ...........!" ਉਹ ਖੰਘ ਦੇ ਦਬਾ ਕਾਰਣ-ਓਥੇ ਈ ਬਹਿ ਗਈ।

"ਆਹੋ, ਤੂੰ ਉਹਨੂੰ ਨਹੀਂ ਜਾਣਦੀ, ਮੁਜ਼ਾਰਿਆਂ ਦਾ ਲੀਡਰ ਏ। ਮੇਰਾ ਦੋਸਤ ਵੀ ਰਹਿ ਚੁੱਕਾ ਏ, ਪਰ ਚਰਨ ਇਸ ਤਰ੍ਹਾਂ ਦਾ ਨਹੀਂ ਸੀ। ਮੇਰਾ ਦਿਲ ਨਹੀਂ ਮੰਨਦਾ ਕਿ ਕਿਸੇ ਦਾ ਕਤਲ ਵੀ ਕਰ ਸਕਦਾ ਏ।" ਪਾਲ ਹੋਸ਼-ਹਵਾਸ ਵੱਲੋਂ ਆਰੀ ਜਾਪਦਾ ਸੀ ਅਤੇ ਰਾਜ ਦੀ ਪ੍ਰੇਸ਼ਾਨੀ ਹਰਕਤਹੀਨ ਹੁੰਦੀ ਗਈ।

"ਕਿਉਂ?" ਰਾਜ ਦੇ ਮੂੰਹੋਂ ਸੁਭਾਵਕ ਨਿਕਲ ਗਿਆ। ਉਸ ਵਿਚੋਂ ਗੱਲਾਂ ਸੁਣਨ ਦੀ ਸ਼ਕਤੀ ਵੀ ਕਿਰਦੀ ਜਾ ਰਹੀ ਸੀ। ਉਹ ਆਪੂੰ ਲੋਹੜੇ ਦੀ ਹੈਰਾਨ ਸੀ, 'ਚਰਨ ਤੇ ਖੂਨੀ! ਅਸੰਭਵ।' ਉਸ ਦੇ ਖਾਲੀ ਹੋ ਰਹੇ ਦਿਲ ਵਿਚ ਜ਼ਬਰਦਸਤ ਜਲੂਣ ਹੋ ਉੱਠੀ। ਉਸ ਨੇ ਬਣਦੇ ਜਾ ਰਹੇ ਆਪੇ ਨੂੰ ਹਰ ਸੰਭਵ ਰੋਕਿਆ।

"ਮੈਂ ਚਰਨ ਦੇ ਸੁਭਾਵ ਨੂੰ ਜਾਣਦਾ ਆਂ, ਉਹ ਕਦੇ ਕਤਲ ਬਾਰੇ ਸੋਚ ਵੀ ਨਹੀਂ ਸਕਦਾ।" ਪਾਲ ਸਿਰ ਫੇਰ ਰਿਹਾ ਸੀ। "ਉਹ ਤੇ ਮੈਨੂੰ ਆਖਦਾ ਹੁੰਦਾ ਸੀ, ਅਸੀਂ ਜਾਗੀਰਦਾਰੀ ਦੇ ਜ਼ਰੂਰ ਖਿਲਾਫ਼ ਹਾਂ, ਪਰ ਆਦਮੀ ਮਾਰ ਦੇਣਾ ਤਾਂ ਬਹੁਤ ਪਾਪ ਹੈ। ਮੈਨੂੰ ਅੱਗੇ ਈ ਪਤਾ ਸੀ, ਐਤਕੀਂ ਵਟਾਈ 'ਤੇ ਜ਼ਰੂਰ ਕੁਝ ਹੋਵੇਗਾ।"

"ਫੇਰ?" ਡੌਰ-ਭੌਰੀ ਰਾਜ ਅਗਾਂਹ ਜਾਨਣ ਲਈ ਵੀ ਕਾਹਲੀ ਸੀ।

"ਪਿਤਾ ਜੀ ਨੇ ਮੈਨੂੰ ਬੜੀ ਛੇਤੀ ਸੱਦਿਆ ਏ। ਤੂੰ ਬੇ ਜੀ ਨਾਲ ਏਥੇ ਰਹੀਂ, ਮੈਂ ਦਸ ਪੰਦਰਾਂ ਦਿਨਾਂ ਤੱਕ ਆ ਜਾਵਾਂਗਾ। ਨੌਕਰ ਤੁਹਾਨੂੰ ਹਰ ਜ਼ਰੂਰੀ ਚੀਜ਼ ਲਿਆ ਦਿਆ ਕਰੇਗਾ।" ਪਾਲ ਅੱਗੇ-ਅੱਗੇ ਤੁਰ ਪਿਆ ਤੇ ਰਾਜ ਪਿੱਛੇ-ਪਿੱਛੇ ਹੱਥ ਮਰੋੜਦੀ ਆ ਰਹੀ ਸੀ। ਉਹ 'ਫੜਕ-ਫੜਕ' ਵੱਜਦੇ ਦਿਲ ਨਾਲ ਸੋਚ ਰਹੀ ਸੀ, "ਚਰਨ ਖੂਨੀ ਹੈ, ਉਸ ਨੂੰ ਫ਼ਾਂਸੀ ਹੋ ਜਾਵੇਗੀ? ਹਾਏ ਰੱਬਾ!" ਉਸ ਕੰਨਾਂ 'ਤੇ ਹੱਥ ਧਰ ਲਏ ਅਤੇ ਉਸ ਦੀ ਧਾਹ ਨਿਕਲਦੀ-ਨਿਕਲਦੀ ਰਹਿ ਗਈ। 'ਉਮਰ-ਕੈਦ?' ਹਾਏ ਨਾ! ਉਹ ਭਗੌੜਾ ਹੋ ਜਾਵੇ, ਕਿਤੇ ਦੂਰ ਚਲਿਆ ਜਾਵੇ। ਪੰਜਾਬ ਛੱਡ ਦੇਵੇ, ਮੇਰੇ ਕੋਲ ਆ ਜਾਵੇ। ਪਰ ਇਹ ਕਿਸ ਤਰ੍ਹਾਂ ਹੋ ਸਕਦਾ ਐ? ਐਥੇ ਨਾ ਸਹੀ ਹੋਰ ਕਿਤੇ ਚਲਿਆ ਜਾਵੇ,ਪਰ ਪੁਲਿਸ ਦੇ ਹੱਥ ਨਾ ਆਵੇ। ਹੇ ਰੱਬਾ, ਪੁਲਿਸ ਤਾਂ ਉਹਦੇ ਲਹੂ ਦੀ ਪਿਆਸੀ ਐ।' ਇੱਕ ਵਾਰ ਹੀ ਉਸ ਦੇ ਦਿਲ ਨੂੰ [illegible] ਡੋਬ ਪੈ ਗਿਆ।

"ਉਈ! ਮੈਨੂੰ ਫੜਿਓ। ਅਹੂੰ.....!" ਉਹ ਪੁਕਾਰ ਕੇ ਰਹਿ ਗਈ।

ਪਾਲ ਨੇ ਲੜ-ਖੜਾਂਦੀ ਰਾਜ ਨੂੰ ਬੋਚ ਲਿਆ, ਪਰ ਉਸ ਨੂੰ ਗਸ਼ੀ ਪੈ ਗਈ ਸੀ। ਸੁਰਤ ਮੁੜਨ 'ਤੇ ਉਹ ਉਸ ਨੂੰ ਹੌਲੀ-ਹੌਲੀ ਤੋਰਦਾ ਸੈਨੀਟੋਰੀਅਮ ਲੈ ਆਇਆ।

"ਮੈਂ ਡਾਕਟਰ ਨੂੰ ਮਿਲ ਆਵਾਂ, ਇੱਥੇ ਕਿਸੇ ਤਰ੍ਹਾਂ ਦਾ ਵੀ ਖ਼ਤਰਾ ਨਹੀਂ!" ਪਾਲ ਨੇ ਜਾਨਣ ਲਈ ਮਨ ਬਣਾਉਂਦਿਆਂ ਆਖਿਆ।

ਰਾਜ ਦੀ ਬੇ ਜੀ ਨੇ ਕਿਹਾ,



"ਕਾਕਾ, ਛੇਤੀ ਮੁੜੀਂ ਤੂੰ।"

"ਮੈਂ ਕਿਹਾ ਬੇ ਜੀ, ਮੈਨੂੰ ਕਿਤੇ ਫ਼ਿਕਰ ਨਹੀਂ?" ਉਹ ਪੈਂਟ ਉਤਾਂਹ ਨੂੰ ਖਿੱਚਦਾ ਕਮਰੇ ਵਿਚੋਂ ਨਿਕਲ ਗਿਆ।

ਰਾਜ ਕਈ ਦਿਨ ਬੜੀ ਬੇਕਰਾਰ ਤੇ ਉਖੜੀ-ਉਖੜੀ ਰਹੀ। ਉਸ ਦਾ ਡੋਲੇ ਖਾਂਦਾ ਮਨ ਸਾਰੀ ਖ਼ਬਰ ਤੋਂ ਜਾਣੂ ਹੋਣਾ ਚਾਹੁੰਦਾ ਸੀ, ਕਿਵੇਂ ਉਸ ਨੂੰ ਚਰਨ ਦੀ ਸੁੱਖ-ਸੋਅ ਮਿਲ ਜਾਵੇ, 'ਕਾਸ਼! ਇਹ ਝੂਠ ਹੋਵੇ, ਖੂਨ ਨਾ ਹੋਇਆ ਹੋਵੇ ਜਾਂ ਘੱਟ-ਘਟ' ਚਰਨ ਖੂਨੀ ਨਾ ਹੋਵੇ। ਨਹੀਂ, ਉਸ ਦੇ ਹਥਕੜੀ ਲੱਗ ਜਾਵੇਗੀ, ਹਵਾਲਾਤ ਦੇ ਦੇਣਗੇ। ਮੁਕੱਦਮਾ ਚੱਲੇਗਾ ਤੇ.....।' ਉਸ ਦਾ ਅੰਦਰ ਕੰਬ ਜਾਂਦਾ। 'ਚਰਨ ਮੈਂ ਇੱਥੇ ਈ ਮਰ ਜਾਵਾਂਗੀ, ਤੈਨੂੰ ਦੇਖ ਵੀ ਨਾ ਸਕਾਂਗੀ।'

'ਆਖ਼ਰ ਉਸ ਥੋੜ੍ਹਾ ਦਿਲ ਜੇਰੇ ਤੋਂ ਕੰਮ ਲਿਆ ਅਤੇ ਖ਼ਤ ਲਿਖਣ ਲਈ ਸੋਚਣ ਲੱਗੀ। ਚਰਨ ਨੂੰ ਖ਼ਤ ਕਿਸ ਤਰ੍ਹਾਂ ਮਿਲੇਗਾ? ਉਹ ਜਵਾਬ ਤਾਂ ਮੈਨੂੰ ਮੋੜ ਸਕਦਾ ਏ। ਦੋਵੇਂ ਗੱਲਾਂ ਈ ਨਹੀਂ ਹੋ ਸਕਦੀਆਂ, ਹੋ ਵੀ ਸਕਦੀਆਂ ਏ। ਮੈਂ ਭਰਪੂਰ ਨੂੰ ਕਿਉਂ ਨਾ ਲਿਖਾਂ? 'ਹਾਂ ਠੀਕ, ਉਹ ਹਰ ਗੱਲ ਦਾ ਪਤਾ ਲੈ ਕੇ ਜ਼ਰੂਰ ਜੁਆਬ ਦੇਵੇਗਾ। ਖ਼ਬਰੇ ਮੇਰਾ ਖ਼ਤ ਚਰਨ ਤੱਕ ਵੀ ਪੁਚਾ ਆਵੇ। ਹਾਂ ਬਿਲਕੁਲ ਠੀਕ।' ਰਾਜ ਨੇ ਓਦੋਂ ਈ ਪੈਡ ਲੈ ਕੇ ਖ਼ਤ ਲਿਖਣਾ ਸ਼ੁਰੂ ਕੀਤਾ:-

ਚੰਗੇ ਭਾ ਜੀ,

ਮੈਂ ਬੜੀ ਭੈੜੀ ਖ਼ਬਰ ਸੁਣੀ ਐ। ਮੇਰੇ ਕੰਨ ਇਹ ਗੱਲ ਸੁਣ ਨਹੀਂ ਸਕਦੇ ਅਤੇ ਦਿਲ ਵਿਸ਼ਵਾਸ ਨਹੀਂ ਕਰਦਾ। ਰੱਬ ਕਰੇ, ਝੂਠ ਹੋਵੇ ਕਿ ਚਰਨ ਨੇ ਖੂਨ ਕਰ ਦਿੱਤਾ ਹੈ। ਚਰਨ ਤੇ ਖੂਨੀ? ਮੈਂ ਕਿਵੇਂ ਮੰਨਾ?

ਭਾ ਜੀ! ਜਦੋਂ ਦੀ ਖ਼ਬਰ ਸੁਣੀ ਐ, ਮੈਨੂੰ ਇੱਕ-ਇੱਕ ਮਿੰਟ ਪਹਾੜ ਬੀਤ ਰਿਹਾ ਹੈ। ਤੁਸੀਂ ਜਿੰਨੀ ਛੇਤੀ ਵੀ ਹੋ ਸਕੇ, ਚਰਨ ਦੀ ਸੁੱਖ-ਸਾਂਦ ਅਤੇ ਸਾਰੀ ਗੱਲ ਇਸ ਪਤੇ 'ਤੇ ਲਿਖ ਘੱਲਣੀ। ਮਾਰਫ਼ਤ, ਡਾਕਟਰ ਜੀ.ਡੀ. ਕਿਸ਼ੋਰ ਟੰਗਮਰਗ, ਕਸ਼ਮੀਰ। ਮੈਂ ਇੱਕ ਖਾਸ ਕਾਰਨ ਕਰਕੇ ਆ ਨਹੀਂ ਸਕਦੀ ਮਜਬੂਰ ਆਂ।

ਕਿਵੇਂ ਵੀ ਹੋਵੇ, ਮੇਰੇ ਇਹ ਬੋਲ ਚਰਨ ਤੱਕ ਪਹੁੰਚਾਉਣ, ਉਹ ਪੁਲਿਸ ਦੇ ਹੱਥ ਨਾ ਆਵੇ, ਬਸ।

ਤੁਹਾਡੀ ਭੈਣ, ਰਾਜ

ਖ਼ਤ ਲਿਖਣ ਤੋਂ ਬਾਅਦ ਹੀ ਰਾਜ ਉੱਤਰ ਦਾ ਇੰਤਜ਼ਾਰ ਵੀ ਕਰਨ ਲੱਗ ਪਈ। ਆਪਣੀ ਬਿਮਾਰੀ ਦੀ ਉਸ ਨੂੰ ਕੋਈ ਚਿੰਤਾ ਨਹੀਂ ਸੀ। ਉਸ ਦੇ ਨਤੀਜੇ ਤੋਂ ਉਹ ਚੰਗੀ ਤਰ੍ਹਾਂ ਜਾਣੂ ਸੀ। ਚਰਨ ਉਸ ਦੀਆਂ ਅੱਖਾਂ ਸਾਹਮਣੇ ਪੁਲਿਸ ਦਾ ਫੜਿਆ ਅਤੇ ਕਦੀ ਨੱਸਿਆ ਫਿਰਦਾ ਦਿਖਾਈ ਦਿੰਦਾ ਰਹਿੰਦਾ। ਅੱਗੇ ਉਸ ਨੂੰ ਚਰਨ ਕਈ ਵਾਰ ਯਾਦ ਵੀ ਨਹੀਂ ਆਉਂਦਾ ਸੀ, ਉਸ ਨੂੰ ਕੋਈ ਤਕਲੀਫ਼ ਨਹੀਂ ਸੀ। ਪਰ ਹੁਣ ਵੀ ਅਜਿਹੀ ਕੋਈ ਦੁਰਘਟਨਾ ਸੁਣਨ ਨੂੰ ਤਿਆਰ ਨਹੀਂ ਸੀ, ਜਿਹੜੀ ਚਰਨ ਨੂੰ ਕਿਸੇ ਤਰ੍ਹਾਂ ਦੀ ਹੀਮ-ਚੀਮ ਕਰਦੀ। ਕਮਰੇ ਦੀ ਸਫ਼ੈਦੀ ਉਸ ਦੀ ਰੱਤ ਚੂਸ ਰਹੀ ਸੀ। ਖੁੱਲ੍ਹੀਆਂ ਬਾਰੀਆਂ ਵਿਚ ਦੀ

ਕਸ਼ਮੀਰ ਦੀ ਵਗਦੀ ਸਮੀਰ ਤੀਰ ਬਣ-ਬਣ ਚੁਭਦੀ।

"ਬੇ ਜੀ, ਮੇਰਾ ਜੀ ਨਹੀਂ ਲੱਗਦਾ, ਆਪਾਂ ਉੱਠ ਚੱਲੀਏ।"

"ਕਿਉਂ?" ਬੇ ਜੀ ਨੇ ਆਪਣੇ ਪਾਸੇ ਨਾਲ ਘੁਟਦਿਆਂ ਕਿਹਾ, "ਤੇਰੇ ਨਾਲ ਕਿੰਨਿਆਂ ਦੀਆਂ ਆਸਾਂ ਹਨ, ਤੂੰ ਕਦੇ ਇਹ ਵੀ ਸੋਚਿਆ ਏ।"

ਰਾਜ ਚੁੱਪ ਹੋ ਗਈ, ਪਰ ਉਸ ਦਾ ਰੋਆਂ-ਰੋਆਂ ਵਿਆਕੁਲ ਵਾਰ-ਵਾਰ ਕਹਿ ਰਿਹਾ ਸੀ, 'ਜਿਸ ਨਾਲ ਮੇਰੀਆਂ ਆਸਾਂ ਹਨ, ਉਸ 'ਤੇ ਕੋਈ ਭਾਰੀ ਬੀਤ ਰਹੀ ਹੈ। ਤੁਸੀਂ ਮੈਨੂੰ ਬਚਾਉਣ ਲਈ ਤਨ-ਮਨ ਇੱਕ ਕੀਤਾ ਏ, ਰੱਬ ਨਾ ਕਰੇ, ਉਸ ਨੂੰ ਕੁਝ ਹੋਵੇ, ਜੇ ਹੋ ਗਿਆ, ਮੈਂ ਉਸ ਤੋਂ ਪਹਿਲੋਂ ਮਰ ਜਾਵਾਂਗੀ।' ਰਾਜ ਨੇ ਕਮਰੇ ਦੀ ਬਾਰੀ ਖੋਲ੍ਹ ਦਿੱਤੀ। ਦਿਆਰ ਤੇ ਕੈਲ੍ਹ ਦੇ ਉੱਚੇ-ਲੰਮੇ ਦਰਖ਼ਤ ਦੂਰ ਤੱਕ ਪਹਾੜੀ ਦੀ ਉਚਾਈ 'ਤੇ ਚੜ੍ਹੇ ਜਾ ਰਹੇ ਸਨ। ਨਾਲੇ ਦਾ ਲਗਾਤਾਰ ਸ਼ੋਰ ਖ਼ਾਮੋਸ਼ ਫ਼ਿਜ਼ਾ ਵਿੱਚ ਸੰਗੀਤ ਬਣਿਆ ਹੋਇਆ ਸੀ। ਕਾਸ਼! ਜ਼ਿੰਦਗੀ ਕੁਦਰਤ ਦੀ ਧੜਕਣ ਨਾਲ ਥੋੜ੍ਹਾ ਸਮਾਂ ਹੀ ਇੱਕ-ਸੁਰ ਹੋ ਸਕਦੀ। ਪਰ ਇੱਥੇ ਤਾਂ ਜ਼ਿੰਦਗੀ ਦੇ ਭਗਵਾਨ ਉਸ ਦੇ ਅਰਮਾਨਾਂ ਸੁਪਨਿਆਂ ਦੇ ਕਾਤਲ ਬਣੇ ਹੋਏ ਹਨ।

ਕਈ ਵਾਰ ਉਸ ਦੇ ਦਿਮਾਗ ਵਿੱਚ ਆਇਆ, ਹੋ ਸਕਦਾ ਐ ਮੁਖ਼ਬਰਾਂ ਦੀ ਖ਼ਾਤਰ ਚਰਨ ਨੇ ਖ਼ੂਨ ਕਰ ਦਿੱਤਾ ਹੋਵੇ। ਇਹ ਲੋਕੀ ਕੁਝ ਕਰਨ ਲੱਗੇ ਅੱਗਾ-ਪਿੱਛਾ ਨਹੀਂ ਦੇਖਦੇ। ਉਸ ਅਜਿਹਾ ਗਲਤ ਕਦਮ ਚੁੱਕਣ ਵੇਲੇ ਮੇਰਾ ਖਿਆਲ ਨਾ ਕੀਤਾ? ਮਰਦ ਦੇ ਇਰਾਦੇ ਕਿੰਨੇ ਕਠੋਰ-ਚਿਤ ਹੋ ਜਾਂਦੇ ਹਨ। ਉਸ ਨੂੰ ਕੀ ਲੋੜ ਪਈ ਸੀ, ਕਤਲ ਕਰਨ ਦੀ? ਰੁਪਿਆ ਚਾਹੀਦਾ ਸੀ? ਨਹੀਂ, ਨਹੀਂ ਚਰਨ ਇਸ ਤਰ੍ਹਾਂ ਕਮੀਨਗੀ ਕਦੇ ਨਹੀਂ ਕਰ ਸਕਦਾ। ਉਹ ਐਨਾ ਹੀਣਾ ਤੇ ਨੀਵਾਂ ਕਦੇ ਨਹੀਂ ਡਿੱਗ ਸਕਦਾ। ਫਿਰ ਉਸ ਦੇ ਕਮਜ਼ੋਰ ਇਰਾਦਿਆਂ ਵਿੱਚ ਚਰਨ ਦੀ ਮਜ਼ਬੂਤ ਸੀਰਤ, ਦਲੇਰੀ ਤੇ ਭਰੋਸਾ ਬਣ ਕੇ ਉੱਠ ਖਲੋਤੀ।

ਇੱਕ ਸ਼ਾਮ ਉਹ ਨਾਲੇ ਦੇ ਪਾਸੇ ਸੈਨੀਟੋਰੀਅਮ ਦੀ ਫੁਲਵਾੜੀ ਵਿੱਚ ਬੈਂਤ ਦੀ ਆਰਾਮ ਕੁਰਸੀ 'ਤੇ ਪਈ ਸੀ। ਸੂਰਜ ਪਹਾੜੀ ਦੀ ਲਪੇਟ ਵਿੱਚ ਆਉਣ ਤੋਂ ਪਹਿਲਾਂ ਦਿਓਦਾਰਾਂ ਤੇ ਕਾਹਿਰੂ ਦੇ ਦਰਖ਼ਤਾਂ ਉੱਤੇ ਫਿੱਕੀ-ਫਿੱਕੀ ਧੁੱਪ ਸੁੱਟ ਰਿਹਾ ਸੀ, ਆਖ਼ਰੀ ਕਿਰਨਾਂ ਰਾਜ ਦੇ ਚਿਹਰੇ ਨੂੰ ਵੀ ਚਮਕਾ ਰਹੀਆਂ ਸਨ। ਉਹ ਇੱਕ ਅੰਗਰੇਜ਼ੀ ਰਸਾਲੇ ਵਿਚੋਂ ਕੁਝ ਪੜ੍ਹਨ ਦਾ ਯਤਨ ਕਰ ਰਹੀ ਸੀ, ਪਰ ਹੁਣ ਪੜ੍ਹਨ ਵਿਚ ਉਸ ਦੀ ਕਦੇ ਵੀ ਰੁਚੀ ਨਹੀਂ ਬਣੀ ਸੀ। ਰਸਾਲਾ ਹਿੱਕ 'ਤੇ ਸੁੱਟ ਕੇ ਉਹ ਸੂਰਜ ਡੁੱਬਣ ਦਾ ਨਜ਼ਾਰਾ ਵੇਖਣ ਲੱਗ ਪਈ। ਨਾਲਾ, ਉਸ ਦਾ ਸੰਗੀਤ ਫੁੱਲ, ਹਰਿਆਲੀ, ਪਹਾੜੀਆਂ ਅਤੇ ਸੂਰਜ ਅਸਤ ਦਾ ਸਮਾਂ, ਸ਼ਾਮ ਕਿੰਨੀ ਰਮਣੀਕ ਸੀ। ਪਰ ਰਾਜ ਕੋਲ੍ਹ ਇਸ ਸਮੇਂ ਹੀ ਸੈਨੀਟੋਰੀਅਮ ਦੀ ਇੱਕ ਨੌਜਵਾਨ ਕੁੜੀ ਦੀ ਹੋਈ ਮੌਤ ਚੇਤੇ ਕਰਕੇ ਉਦਾਸ ਪੈ ਗਈ। ਸੂਰਜ ਦਿਆਰਾਂ ਦੀ ਬੁੱਕਲ ਵਿਚ ਆ ਗਿਆ। ਇਸ ਉਮਰ ਵਿਚ ਮਰ ਜਾਣਾ ਨਹੀਂ ਆਖਿਆ ਜਾ ਸਕਦਾ, ਖ਼ੂਨ ਹੋਇਆ ਕਹਿਣਾ ਚਾਹੀਦਾ ਹੈ। ਨੌਜਵਾਨ ਉਮਰ ਨੂੰ ਨੱਥੇ ਡੰਸਦੀ ਜ਼ਹਿਰ ਪੀ ਕੇ ਮਰਨ ਲਈ ਮਜਬੂਰ ਕੀਤਾ ਜਾਂਦਾ ਹੈ।

"ਰਾਜ! ਕਿਆ ਸੋਚਤੀ ਹੋ ਬੇਟੀ?" ਡਾਕਟਰ ਕਿਸ਼ੋਰ ਉਸ ਦੇ ਸਾਹਮਣੇ ਗੌਨ ਪਾਈ ਹੱਸਣ ਦਾ ਯਤਨ ਕਰ ਰਿਹਾ ਸੀ। ਬਹੁਤ ਸਮਾਂ ਕਸ਼ਮੀਰ ਵਿਚ ਭਿੰਨ-ਭਿੰਨ ਮਰੀਜ਼ਾਂ ਅਤੇ ਬੋਲੀਆਂ ਨਾਲ ਵਾਹ ਪੈਣ 'ਤੇ ਉਸ ਦੀ ਬੋਲੀ ਹਿੰਦੁਸਤਾਨੀ ਹੋ ਗਈ ਸੀ।



"ਕੁਝ ਨਹੀਂ।" ਰਾਜ ਵੀ ਮੁਸਕਾ ਪਈ।

"ਗੁੱਡ ਈਵਨਿੰਗ, ਹੈ ਨਾ?" ਡਾਕਟਰ ਕਿਸ਼ੋਰ ਦੀਆਂ ਨਜ਼ਰਾਂ ਫੁਲਵਾੜੀ ਤੋਂ ਲੈ ਕੇ ਪਹਾੜੀ ਦੀ ਟੀਸੀ ਤੱਕ ਚੜ੍ਹ ਗਈਆਂ।

"ਜੀ।" ਰਾਜ ਨੇ ਕੁਝ ਯਾਦ ਆ ਜਾਣ ਵਾਂਗ ਪੁੱਛਿਆ, "ਡਾਕਟਰ ਜੀ! ਵੱਧ ਤੋਂ ਵੱਧ ਮੈਂ ਕਿੰਨਾ ਚਿਰ ਜੀ ਸਕਾਂਗੀ?"

ਡਾਕਟਰ ਹਕਲਾ ਕੇ ਰਹਿ ਗਿਆ। ਕੋਈ ਸੁਹੱਪਣ ਹਕੀਕਤ ਦੇ ਅਹਿਸਾਸ ਨੂੰ ਦਬਾ ਨਹੀਂ ਸਕਦਾ।

"ਕਿਉਂ ਬੇਟੀ, ਤੇਰੇ ਦਿਮਾਗ ਮੇਂ ਐਸਾ ਕਿਉਂ ਆਇਆ?"

"ਡਾਕਟਰ ਸਾਹਿਬ, ਮੈਂ ਮੈਡੀਕਲ ਕਾਲਜ ਵਿਚ ਦੋ ਸਾਲ ਲਾਏ ਹਨ। ਮੇਰੇ ਕੋਲੋਂ ਮੇਰੀ ਮੌਤ ਛੁਪਾਈ ਨਹੀਂ ਜਾ ਸਕਦੀ। ਹਾਂ, ਉਸ ਦੀ ਮਿਆਦ ਦਾ ਤੁਹਾਨੂੰ ਮੇਰੇ ਨਾਲੋਂ ਵਧੇਰੇ ਪਤਾ ਹੋ ਸਕਦਾ ਹੈ।"

ਰਾਜ ਦੀ ਗੱਲ ਸੁਣ ਕੇ ਡਾਕਟਰ ਸੁੰਨ ਜਿਹਾ ਹੋ ਗਿਆ। ਉਸ ਰਾਜ ਦਾ ਚਿਹਰਾ ਤੱਕ ਕੇ ਜਾਣਿਆ, ਬੀਮਾਰ ਤੋਂ ਵੀ ਨਹੀਂ ਲੁਕਾਇਆ ਜਾ ਸਕਦਾ ਅਤੇ ਲੁਕਾਉਣ ਨਾਲ ਕੋਈ ਵੀ ਫ਼ਰਕ ਨਹੀਂ ਪੈਂਦਾ। ਸ਼ਾਮ ਧੁੰਦਲੀ ਹੁੰਦੀ ਜਾ ਰਹੀ ਸੀ।

"ਬਾਇਆਂ ਫੇਫੜਾ ਬਿਲਕੁਲ ਨਕਾਰਾ ਹੋ ਚੁੱਕਾ ਸੀ, ਔਰ ਦੂਸਰੇ ਪਰ ਬੜੀ ਤੇਜ਼ੀ ਸੇ ਅਸਰ ਹੋ ਰਹਾ ਹੈ। ਮੈਂ ਸਮਝਤਾ ਹੂੰ, ਅਗਰ ਕੋਈ ਹਾਦਸਾ ਨਾ ਹੋ ਤੋ ਏਕ ਸਾਲ ਜ਼ਿੰਦਾ ਰਹਾ ਜਾ ਸਕਤਾ ਹੈ।" ਡਾਕਟਰ ਬਿਲਕੁਲ ਸਧਾਰਨ ਕਹਿ ਗਿਆ, ਜਿਵੇਂ ਮੌਤ ਇੱਕ ਘਟਨਾ ਹੋ, ਜਿਸ ਵਾਪਰਨਾ ਹੁੰਦਾ ਹੈ।

"ਬਹੁਤ ਸ਼ੁਕਰੀਆ।" ਰਾਜ ਇੱਕ ਲੰਮਾ ਹਉਕਾ ਖਿੱਚ ਕੇ ਖ਼ਾਮੋਸ਼ ਹੋ ਗਈ। ਉਸ ਨੂੰ ਆਪਣੇ ਪਿਰ ਮਿਲਣ ਦੇ ਯਕੀਨ ਬਾਰੇ ਹੋਰ ਵੀ ਤਸੱਲੀ ਹੋ ਗਈ। ਪਹਾੜ ਦੀ ਢਾਕ ਦੇ ਸ਼ਾਹਿਰੂ ਕਾਲੇ ਕੰਬਲ ਵਿਚ ਬਦਲ ਗਏ। ਜਿਸ ਦਾ ਲੜ ਹਰ ਪਲ ਵਾਦੀ ਵੱਲ ਨੂੰ ਵਧ ਰਿਹਾ ਸੀ।

"ਬੇਟੀ, ਜ਼ਿਆਦਾ ਦੇਰ ਬਾਹਰ ਨਾ ਬੈਠਣਾ।" ਜਾਂਦਾ-ਜਾਂਦਾ ਡਾਕਟਰ ਇੱਕ ਚਿਤਾਵਨੀ ਦੇ ਗਿਆ।

ਜਦੋਂ ਰਾਜ ਨੂੰ ਇਹ ਮਹਿਸੂਸ ਹੋਇਆ ਕਿ ਮੈਂ ਮਾਂ ਬਣਨ ਵਾਲੀ ਹਾਂ, ਉਸ ਵਿਚ ਹੈਰਾਨੀ ਤੇ ਤਲਖ਼ੀ ਦੇ ਜਜ਼ਬਾਤ ਉੱਭਰ ਆਏ ਸਨ। ਉਸ ਨੂੰ ਇਉਂ ਪਰਤੀਤ ਹੋਇਆ ਸੀ, ਜਿਵੇਂ ਅਨ-ਪਚ ਕੌੜੀ ਘੁੱਟ ਉਸ ਦੇ ਅੰਦਰ ਲੰਘ ਗਈ ਹੈ, ਜਿਸ ਨੂੰ ਉਹ ਉਲਟ ਵੀ ਨਹੀਂ ਸਕਦੀ। ਪਰ ਉਸ ਵਿਚ ਨਿੱਤ ਨਵੀਂ ਤਬਦੀਲੀ ਆਉਂਦੀ ਗਈ। ਕੌੜੀ ਘੁੱਟ, ਕੁਸੈਲੀ ਨਮਕੀਨ, ਮਿੱਠੀ ਅਤੇ ਆਖ਼ਰ ਨੂੰ ਅੰਮ੍ਰਿਤ ਬਣ ਗਈ। ਆਉਣ ਵਾਲੇ ਜੀਅ ਬਾਰੇ ਉਹ ਕਦੇ-ਕਦੇ ਪ੍ਰਸੰਨ ਆਸ਼ਾ ਵਿਚ ਭਰ ਜਾਂਦੀ।

ਹੁਣ ਤਲਖ਼ੀ ਤੇ ਹੈਰਾਨੀ ਨਾਲ ਇੱਕ ਠਰ੍ਹੰਮਾ ਵਧ ਰਿਹਾ ਸੀ, ਜਿਸ ਉਸ ਦੀਆਂ ਭਟਕਣਾਂ ਨੂੰ ਕਲਾਵੇ ਵਿਚ ਲੈ ਲਿਆ। ਕੁਝ ਸਮਾਂ ਸਧਾਰਨ ਸ਼ਾਂਤੀ ਵਿਚ ਚੁੱਪ ਰਹੀ, ਪਰ ਚਰਨ ਦੇ ਖ਼ੂਨੀ ਹੋਣ ਨੇ ਉਸ ਦੇ ਦਿਲ-ਸਾਗਰ ਵਿਚ ਤੂਫ਼ਾਨ ਲੈ ਆਂਦਾ। ਖ਼ਿਆਲਾਂ ਦੀ

ਲਹਿਰ ਪਿੱਛੇ ਲਹਿਰ ਨੇ ਦਿਲ-ਦਿਮਾਗ ਦੇ ਕਿਨਾਰਿਆਂ ਦਾ ਨਕਸ਼ਾ ਹੀ ਬਦਲ ਕੇ ਰੱਖ ਦਿੱਤਾ। ਹੁਣ ਉਸ ਦੀ ਚੁੱਪ ਵਿਚ ਤੌਖਲੇ ਦੀਆਂ ਮਾਰਾਂ ਸਨ। ਉਹ ਫ਼ਿਲਮਾਂ ਦੇ ਗੀਤ ਗਾਇਆ ਕਰਦੀ, ਪਿਆਰ ਦੇ ਨਗਮੇ। ਸਮਾਜ ਦੇ ਵੇਲਣੇ ਵਿਚ ਦੀ ਨਿਕਲ ਕੇ ਉਸ ਕੋਲ ਕੁਝ ਵੀ ਬਾਕੀ ਨਹੀਂ ਰਿਹਾ ਸੀ, ਪਰ ਜ਼ਿੰਦਗੀ ਦਾ ਅਹਿਸਾਸ ਗਿਲੇ ਦੀ ਸ਼ਕਲ ਵਿਚ ਮਾਰਿਆਂ ਵੀ ਮਰ ਨਹੀਂ ਸਕਿਆ ਸੀ। ਅੱਜ ਏਹੀ ਅਹਿਸਾਸ ਪ੍ਰਤੀਕ੍ਰਮ ਦੀ ਸ਼ਕਲ ਵਿਚ ਹਰ ਗਲਤ ਚੀਜ਼ ਨੂੰ ਤੰਦੀ ਬਣ ਕੇ ਫਾਹਾ ਦੇ ਦੇਣਾ ਚਾਹੁੰਦਾ ਸੀ।

ਪਾਲ ਦੇ ਆਉਣ ਤੋਂ ਪਹਿਲਾਂ ਰਾਜ ਨੂੰ ਖ਼ਤ ਦਾ ਜਵਾਬ ਆ ਗਿਆ। ਲਿਖਾਈ ਤੋਂ ਉਸ ਨੇ ਪਛਾਣ ਲਿਆ ਕਿ ਖ਼ਤ ਚਰਨ ਦਾ ਏ। ਉਹ ਫੁਲਵਾੜੀ ਵਿਚ ਬੈਂਚ ਦੀ ਕੁਰਸੀ 'ਤੇ ਆ ਪਈ। ਖ਼ਤ ਲੈ ਕੇ ਖੁਸ਼ ਵੀ ਹੋਈ ਅਤੇ ਇੱਕ ਡਰ ਉਸ ਨੂੰ ਹਰ ਪਲ ਖਾ ਰਿਹਾ ਸੀ, ਖ਼ਬਰੇ ਵਿਚ ਕੀ ਲਿਖਿਆ ਹੋਵੇ।

ਮੇਰੀ ਰਾਜੀ,

ਉੱਚੇ ਪਹਾੜਾਂ 'ਤੇ ਚੜ੍ਹ ਕੇ ਨੀਵਿਆਂ ਬਾਬਤ ਸ਼ੱਕਾਂ ਦਾ ਹੋ ਜਾਣਾ ਵੱਡੀ ਗੱਲ ਨਹੀਂ। ਕਿੱਥੇ ਸੜਦਾ ਬਰਨਾਲਾ ਅਤੇ ਕਿੱਥੇ ਠੰਡਾ ਕਸ਼ਮੀਰ। ਜਾਗੀਰਦਾਰਾਂ ਦੀ ਹੀਰ ਨੇ ਜੋ ਲਿਖਿਆ, ਮੇਰੇ ਤੱਕ ਅੱਪੜ ਗਿਆ।

ਮੈਨੂੰ ਤੇਰੇ 'ਤੇ ਸਭ ਤੋਂ ਵੱਡਾ ਏਹੀ ਗਿਲਾ ਏ ਕਿ ਤੂੰ ਮੈਨੂੰ ਤੇ ਮੇਰੀ ਸਭਾ ਨੂੰ ਕਦੇ ਨਾ ਸਮਝ ਸਕੀ। ਕਤਲ-ਡਾਕੇ ਸਾਡੇ 'ਤੇ ਥੱਪੇ ਜਾਂਦੇ ਹਨ। ਸਰਮਾਏਦਾਰ ਪ੍ਰੈਸ ਸਾਨੂੰ ਆਪਣਾ ਨੰਬਰ ਇੱਕ ਦੁਸ਼ਮਣ ਸਮਝ ਕੇ ਬਦਨਾਮ ਕਰਨੋਂ ਕੋਈ ਵੀ ਕਸਰ ਨਹੀਂ ਛੱਡਦਾ। ਮੇਰੀ ਸਭਾ, ਜਿਸ ਨੂੰ ਲੋਕਾਂ ਦੀ ਸਭਾ ਹੋਣ ਦਾ ਮਾਣ ਹੈ, ਕਤਲ ਵਰਗੀਆਂ ਭੈੜੀਆਂ ਘਟਨਾ ਬਾਰੇ ਸੋਚ ਵੀ ਨਹੀਂ ਸਕਦੀ ਅਤੇ ਨਾ ਹੀ ਚਰਨ ਦੇ ਇਰਾਦਿਆਂ ਵਿਚ ਕਦੇ ਅਜਿਹੀ ਗੱਲ ਨੇ ਸੁਪਨਾ ਲਿਆ ਹੈ। ਹਾਂ, ਜੇ ਰਾਜ ਤੂੰ ਆਖਦੀ ਏਂ, ਤਦ ਮੈਂ ਆਪਣੇ ਤੌਰ 'ਤੇ ਮੰਨ ਲੈਂਦਾ ਹਾਂ ਕਿ ਮੈਂ ਇੱਕ ਗਰੀਬ ਸ਼ਰਨਾਰਥੀ ਨੂੰ ਕਤਲ ਕੀਤਾ ਹੈ, ਜਿਹੜਾ ਤਿੰਨ ਮਾਸੂਮ ਬੱਚਿਆਂ ਦਾ ਪਿਤਾ, ਬੁੱਢੀ ਮਾਂ ਦਾ ਸਹਾਰਾ ਅਤੇ ਕਿਸੇ ਸਤਵੰਤੀ ਦਾ ਸੁਹਾਗ ਸੀ।

ਕਿਸੇ ਇਹ ਨਹੀਂ ਸੋਚਿਆ, ਮੈਂ ਇੱਕ ਗਰੀਬ ਨੂੰ ਕਤਲ ਕਰਕੇ ਕੀ ਲੈਣਾ ਸੀ। ਜੇ ਮੈਂ ਏਨੀ ਹੀ ਭੈੜੀ 'ਤੇ ਉਤਰ ਆਇਆ ਸੀ, ਤਦ ਮੈਨੂੰ ਪਾਲ ਤੇ ਜਾਗੀਰਦਾਰ ਨੂੰ ਮਾਰਨਾ ਚਾਹੀਦਾ ਸੀ, ਸ਼ਾਇਦ ਸੁਣਨ ਵਾਲਿਆਂ ਦੇ ਵੀ ਦਿਲ ਲੱਗ ਜਾਂਦੀ। ਪਰ ਅਜਿਹਾ ਕੀ ਕਿਉਂ? ਕਾਹਦੇ ਲਈ? ਇਨਸਾਨ ਨੇ ਆਪਣੇ ਹੱਕ ਲਈ ਨੰਗੀ ਸਚਾਈ ਦਾ ਹਥਿਆਰ ਚੁੱਕਿਆ ਏ ਅਤੇ ਆਪਣੇ ਠੀਕ ਨਿਸ਼ਾਨੇ ਵੱਲ ਮਜ਼ਬੂਤ ਕਦਮਾਂ ਨਾਲ ਵਧ ਰਿਹਾ ਹੈ। ਦੁਸ਼ਮਣ ਉਸ ਦੇ ਰਾਹ ਵਿਚ ਕਤਲਾਂ ਤੇ ਡਾਕਿਆਂ ਦੀਆਂ ਖਾਈਆਂ ਪੁੱਟ ਰਿਹਾ ਹੈ, ਪਰ ਵਧ ਗਏ ਅਤੇ ਵਧ ਰਹੇ ਇਨਸਾਨ ਨੂੰ ਇਖ਼ਲਾਕੀ ਦੋਸ਼ ਮੋੜ ਨਹੀਂ ਸਕਦੇ, ਰੋਕ ਨਹੀਂ ਸਕਦੇ।

ਜੇਲ੍ਹਾਂ ਫ਼ਾਂਸੀਆਂ ਝੱਲ ਕੇ, ਥੋਲੇ ਮੋਰਚੇ ਮੱਲ ਕੇ,
ਮੈਂ ਕਾਣੇ ਸੌਦ ਖਾਨਾਂ ਤੋਂ ਬਚਾਈ ਹੀਰ ਗੋਰੀ ਹੈ।

ਇੱਕ ਸਮਾਂ ਆਇਆ ਸੀ, ਜਦੋਂ ਮੈਂ ਥਿੜਕ ਗਿਆ ਸੀ। ਸ਼ਾਇਦ ਮੈਨੂੰ ਯਾਦ ਨਾ



[illegible] ਨਹਿਰ ਕੰਢੇ, ਜਦੋਂ ਤੈਨੂੰ ਦੂਜੀ ਵਾਰ ਗਸ਼ੀ ਪਈ ਸੀ। ਓਦੋਂ ਮੈਂ ਤੈਨੂੰ ਕਿਹਾ ਸੀ, "ਰਾਜ, ਚੱਲ ਉੱਠ ਘਰ ਨੂੰ ਚੱਲੀਏ।" ਮੇਰਾ ਮਤਲਬ ਤੈਨੂੰ ਆਪਣੇ ਘਰ ਲੈ ਚੱਲਣ ਤੋਂ ਸੀ। ਉਸ ਵੇਲੇ ਤੇਰੀ ਵਦੀਰਨ ਹੋਈ ਹਾਲਤ ਵੇਖ ਕੇ ਮੈਂ ਬੁਰੀ ਤਰ੍ਹਾਂ ਘਬਰ ਗਿਆ ਸੀ ਅਤੇ ਹਰ ਬਦਨਾਮੀ ਤੇ ਔਕੜ ਦਾ ਮੁਕਾਬਲਾ ਕਰਨ ਲਈ ਮਨ ਬਣਾ ਲਿਆ ਸੀ। ਪਰ ਤੂੰ ਮੇਰਾ ਮਤਲਬ ਆਪਣੇ ਘਰ ਚੱਲਣ ਤੋਂ ਸਮਝ ਲਿਆ...।

'ਓਹ! ਮੈਂ ਕੀ ਸਮਝ ਗਈ। ਮੈਂ ਲੁੱਟੀ ਗਈ, ਮੇਰੀ ਮੱਤ ਮਾਰੀ ਗਈ।' ਰਾਜ ਨੇ ਖ਼ਤ ਪੜ੍ਹਨੋਂ ਰੁਕ ਕੇ ਅੱਖਾਂ ਮੀਟ ਲਈਆਂ। ਡੂੰਘੇ ਸਾਹ ਨਾਲ ਉਸ ਨੂੰ ਖੰਘ ਛਿੜ ਪਈ, ਪਰ ਉਸ ਅਗਾਂਹ ਪੜ੍ਹਨ ਲਈ ਆਪਣੇ 'ਤੇ ਕਾਬੂ ਪਾਇਆ। ....'ਖ਼ੈਰ ਮੈਂ ਸਮਝਦਾ ਹਾਂ, ਇਹ ਚੰਗਾ ਹੀ ਹੋਇਆ। ਮੈਂ ਤੇਰਾ ਰਿਣੀ ਰਹਾਂਗਾ, ਸਦਾ ਕ੍ਰਿਤੱਗਯ। ਤੂੰ ਮੈਨੂੰ ਲੜਨ ਲਈ ਮੌਕਾ ਦਿੱਤਾ ਤੇ ਸਾਹਸ-ਸ਼ਕਤੀ। ਰਾਜੀ! ਮੈਂ ਉਹ ਸਮਾਂ ਅਤੇ ਤੇਰੀ ਕੁਰਬਾਨੀ ਤੇਰੇ ਨਾਲ ਕਦੇ ਭੁੱਲ ਨਾ ਸਕਾਂਗਾ। ਮੇਰੇ ਸਿਧਾਂਤਾਂ ਦੀ ਸਚਾਈ ਜਿੰਨਾ ਭਰੋਸਾ ਰੱਖ, ਹੁਣ ਚਰਨ ਨੂੰ ਕੋਈ ਡੋਲੀ, ਤੂਫ਼ਾਨ ਡੁਲਾ ਨਹੀਂ ਸਕਦਾ, ਮੇਰਾ ਰਾਹ ਤੀਰ ਮਾਰਵਾਂ ਸਿੱਧਾ ਹੈ ਅਤੇ ਆਦਰਸ਼ ਬਿਲਕੁਲ ਸਾਹਮਣੇ।

"ਮੇਰੀ ਕੋਈ ਵੀ ਫ਼ਿਕਰ ਨਾ ਕਰਨਾ। ਮੈਂ ਲੋਕਾਂ ਦਾ ਬੰਦਾ ਹਾਂ ਅਤੇ ਲੋਕਾਂ ਦੀ ਸ਼ਕਤੀ ਤੋਂ ਕੋਈ ਹਕੂਮਤ ਜਾਬਰ ਹੋਣ 'ਤੇ ਵੀ ਤਕੜੀ ਨਹੀਂ ਹੋ ਸਕਦੀ। ਮੈਨੂੰ ਗ੍ਰਿਫ਼ਤਾਰ ਕਰਨਾ ਮੁਸ਼ਕਲ ਹੀ ਨਹੀਂ, ਅਸੰਭਵ ਵੀ ਹੈ।"

ਤੂੰ ਇਨ੍ਹਾਂ ਦਿਨਾਂ ਵਿਚ ਸਾਰੀਆਂ ਗਰਮੀਆਂ ਕੱਟ ਕੇ ਠੰਡਾ ਉਤਰੀਆਂ ਤੇ ਆਵੀਂ। ਅਜੇ ਤਾਂ ਮਾਰੂਥਲਾਂ ਵਿਚ ਭੁੱਜਣਾ ਹੀ ਹੈ। ਹੱਛਾ! ਤੈਨੂੰ ਕਸ਼ਮੀਰ ਦੀਆਂ ਗੁਲਜ਼ਾਰਾਂ ਮੁਬਾਰਕ! ਮੈਂ ਚੋਟ ਨਹੀਂ ਮਾਰੀ, ਹਾਅ ਹਾ...।

ਤੇਰਾ ਚੰਨਾ

ਰਾਜ ਪਿਆਰ ਗਿਲੇ ਵਿਚ ਭਰ ਗਈ। ਉਸ ਦੇ ਹੰਝੂ ਉਮੱਡ ਆਏ।

'ਔਰਤ ਭਾਵੇਂ ਮਰਦ ਦੇ ਦਰਦਾਂ ਵਿਚ ਰੂੰ ਵਾਂਗੂੰ ਪਿੰਜੀਦੀ ਉਡ ਜਾਵੇ, ਪਰ ਇਹ ਤਾਹਨਿਆਂ ਦਾ ਤਾੜਾ ਕਦੇ ਬੰਦ ਨਹੀਂ ਕਰਦਾ। ਚਰਨ! ਮੈਂ ਤੈਨੂੰ ਕਿਵੇਂ ਦੱਸਾਂ, ਇੱਥੇ ਗਰਮੀਆਂ ਕੱਟਣ ਨਹੀਂ ਆਈ, ਮੌਤ ਨਾਲ ਘੁਲ ਰਹੀ ਹਾਂ। ਬੇਦਰਦਾ! ਹੁਣ ਤਾਂ ਹੁੱਬ ਤਾਹਨੇ ਮਾਰਦਾ ਏਂ, ਜਦੋਂ ਮੌਤ ਦੀ ਅਸਲੀਅਤ ਦਾ ਪਤਾ ਲੱਗਾ, ਤੂੰ ਵੀ ਰੱਜ ਕੇ ਰੋ ਲਿਆ ਕਰੀਂ, ਨਹਿਰ ਕੰਢੇ ਬਹਿ-ਬਹਿ ਆਪਾ ਕੋਹ ਲਿਆ ਕਰੀਂ।' ਇੱਕ ਹਉਕਾ ਖਿੱਚ ਕੇ ਉਸ ਸਰੀਰ ਢਿੱਲਾ ਛੱਡ ਦਿੱਤਾ ਅਤੇ ਹੁਬਕੀਂ-ਹੁਬਕੀਂ ਰੋਣ ਲੱਗ ਪਈ। ਉਸ ਦੇ ਰੋਣ ਵਿਚ ਸੋਚ-ਪਛਤਾਵਾ ਜਾਨ ਵੱਢ ਰਿਹਾ ਸੀ ਕਿ ਉਹ ਚਰਨ ਦੇ 'ਘਰ ਨੂੰ ਜਾਣ' ਆਖਣ ਦਾ ਭਾਵ ਕਿਉਂ ਗਲਤ ਸਮਝ ਗਈ। 'ਹਾਏ ਨੀ ਕਿਸਮਤ! ਮੇਰੇ ਲੇਖ ਸੜ ਗਏ। ਤੱਤੀ ਦਾ ਕੁਝ ਨਹੀਂ ਰਿਹਾ। ਕਿਉਂ ਨਾ ਉਸ ਦੇ ਪਿੱਛੇ ਲੱਗ ਕੇ ਘਰ ਚਲੀ ਗਈ! ਕੀ ਫਿਰ ਇਹ ਦੁਨੀਆ ਨਾ ਰਹਿੰਦੀ, ਜਾਂ ਕੋਈ ਭਗਵਾਨ ਰੁੱਠ ਜਾਂਦਾ? ਗੁੱਸੇ ਹੋਣ ਦੀ ਥਾਂ ਜੇ ਕੋਈ ਮਰ ਵੀ ਜਾਂਦਾ ਤਾਂ, ਸਾਨੂੰ ਕੀ।' ਉਹ ਹੁਣ ਵੀ ਇਉਂ ਆਖ ਰਹੀ ਸੀ, ਜਿਵੇਂ ਚਰਨ ਉਸ ਦੇ ਸਾਹਮਣੇ ਖਲੋਤਾ ਸੀ। ਹਮੇਸ਼ਾ ਦੀਆਂ ਕੁਰਦੀਆਂ ਯਾਦਾਂ ਅਤੇ ਦਿਲ ਨੋਚਦੇ ਅਹਿਸਾਸ ਨੇ ਬਿਮਾਰੀ ਨੂੰ ਵਧਾ ਕੇ ਉਸ ਨੂੰ ਥੱਲੇ ਲਾਹ ਦਿੱਤਾ।

ਜਦੋਂ ਰੋ ਕੇ ਉਹ ਹੌਲੀ ਹੋਈ, ਤਦ ਫੁਲਵਾੜੀ ਵਿਚੋਂ ਉੱਠ ਕੇ ਹੇਠਾਂ ਨਾਲੇ ਦੇ ਪੱਥਰ 'ਤੇ ਜਾ ਬੈਠੀ। ਪਾਣੀ ਨੂੰ ਮੁੱਠ ਵਿਚ ਘੁੱਟਣ ਦਾ ਨਾਕਾਮ ਯਤਨ ਕਰਦੀ ਰਹੀ। ਨਾਲੇ ਦੇ ਸ਼ੋਰ ਵਿਚ ਉਸ ਦੀਆਂ ਯਾਦਾਂ ਘੁਲ-ਮਿਲ ਗਈਆਂ। ਠੰਡੀ ਕ੍ਰਿਆ ਵਿਚ ਉਸ ਦੀ ਰੂਹ ਹਮੇਸ਼ਾ ਵਾਂਗ ਸੜਦੀ ਰਹੀ।

"ਬੀ ਅਬੀ!" ਉਸੇ ਕਸ਼ਮੀਰਨ ਕੁੜੀ ਨੇ ਨਾਲੇ ਦੇ ਪਾਰ ਜਾਣ ਤੋਂ ਪਹਿਲਾਂ ਰਾਜ ਨੂੰ ਬੁਲਾਇਆ। ਅਸਲ ਵਿਚ ਉਸ ਦਾ ਦਿਲ ਚਾਹੁੰਦਾ ਸੀ ਰਾਜ ਉਸ ਨੂੰ ਕੋਲ ਸੱਦ ਲਵੇ। ਉਹ ਉਸ ਨੂੰ ਦੁੱਧ-ਚਿੱਟੇ ਕੱਪੜਿਆਂ ਵਿਚ ਵੇਖਣ ਨੂੰ ਰੀਝ ਰਹੀ ਸੀ। 'ਕਾਸ਼! ਉਹ ਪੰਜਾਬਣ ਵਰਗੇ ਕੱਪੜੇ ਪਾ ਕੇ ਆਪਣੇ ਪ੍ਰੇਮੀ ਕੋਲ ਜਾ ਸਕੇ?'

ਰਾਜ ਨੇ ਹੱਥ ਦੇ ਇਸ਼ਾਰੇ ਨਾਲ ਸੱਦ ਲਿਆ। ਕੁੜੀ ਨੇ ਨਾਲੇ ਵਿਚ ਪੈਰ ਡੋਬਦੇ ਅਤੇ ਭੱਜਦਿਆਂ ਵਾਂਗ ਉਸ ਕੋਲ ਆ ਗਈ।

"ਅੱਜ ਫਿਰ ਜਾਏਗੀ?" ਰਾਜ ਨੇ ਹੱਸਦਿਆਂ ਧਾਨਾਂ ਦੇ ਖੇਤਾਂ ਵੱਲ ਬਾਂਹ ਕੀਤੀ।

ਕੁੜੀ ਦੀਆਂ ਗੱਲ੍ਹਾਂ ਸਿਉਆਂ ਵਾਂਗ ਭਖ ਉੱਠੀਆਂ। ਉਸ ਦੇ ਬੁਲ੍ਹ ਖੁੱਲ੍ਹ ਜਾਣ ਨਾਲ ਚਿੱਟੇ-ਚਿੱਟੇ ਦੰਦਾਂ ਦੀ ਕਤਾਰ ਬਹੁਤ ਹੀ ਭਲੀ ਤੇ ਪਿਆਰੀ ਦਿਸ ਪਈ। ਕੁੜੀ ਦਾ ਸਾਰਾ ਚਿਹਰਾ ਸ਼ਹਿਦ ਦੀ ਮਿਠਾਸ ਵਿਚ ਪੰਘਰਿਆ ਪਿਆ ਸੀ। ਰਾਜ ਨੇ ਉਸ ਦਾ ਹੱਥ ਆਪਣੇ ਦੋਹਾਂ ਹੱਥਾਂ ਵਿਚ ਘੁੱਟ ਲਿਆ। ਫਿਰ ਆਪਣੇ ਗੁੱਟਾਂ ਵਿਚੋਂ ਫਲੈਕਸੀ ਦੇ ਰੰਗੀਨ ਗਜਰੇ ਲਾਹ ਕੇ ਉਸ ਦੇ ਪਾ ਦਿੱਤੇ। ਕੁੜੀ ਦੀਆਂ ਸੱਖਣੀਆਂ ਕਲਾਈਆਂ ਰੰਗੀਨ ਕਜਰਿਆਂ ਨਾਲ ਆਕੜ ਗਈਆਂ। ਰਾਜ ਇਸ ਅਨੁਭਵ ਨਾਲ ਬੇਹੱਦ ਪ੍ਰਸੰਨ ਹੋਈ ਕਿ ਇਸ ਦਾ ਪ੍ਰੇਮੀ ਜਦ ਭਰੀਆਂ-ਭਰੀਆਂ ਕਲਾਈਆਂ ਵੇਖੇਗਾ, ਕਿੰਨਾ ਪਿਆਰ ਕਰੇਗਾ। ਗਜਰਿਆਂ ਦੇ ਸ਼ਿੰਗਾਰ ਨਾਲ ਕਸ਼ਮੀਰਨ ਨੂੰ ਐਨੀ ਖੁਸ਼ੀ ਹੋਈ ਕਿ ਉਸ ਦੇ ਗੁਮਾਨ ਨੇ ਬੈਠੀ ਨੂੰ ਖੜ੍ਹੀ ਕਰ ਦਿੱਤਾ। ਉਹ ਕਾਹਲੀ ਸੀ, ਕਦੋਂ ਆਪਣੇ ਪ੍ਰੇਮੀ ਦੀ ਹਿੱਕ ਵਿਚ ਜ਼ੋਰ-ਜ਼ੋਰ ਦੀਆਂ ਮੁੱਕੀਆਂ ਮਾਰੇ ਅਤੇ ਗਜਰੇ ਵਿਖਾ-ਵਿਖਾ ਉਸ ਨੂੰ ਨਾਜ਼ਾਂ ਵਿਚ ਚਿੜਾਵੇ। ਰਾਜ ਨੇ ਇਸ਼ਾਰੇ ਨਾਲ ਛੁੱਟੀ ਦੇ ਦਿੱਤੀ। ਉਸ ਮਨ ਵਿਚ ਧਾਰ ਲਈ ਸੀ ਕਿ ਇਸ ਦੇ ਮੁੜਨ ਤੱਕ ਉਡੀਕਾਂਗੀ।

ਕੁੜੀ ਦੇ ਸਫ਼ੇਦ ਗੋਰੇ ਪੈਰ ਛੜੱਪਾ ਮਾਰ ਕੇ ਨਾਲੇ ਵਿਚ ਵੜ ਗਏ। ਨਾਲੇ ਵਿਚੋਂ ਪਾਣੀ ਦੀਆਂ ਛਿੱਟਾਂ ਉੱਠੀਆਂ ਤੇ ਉਹ ਇੱਕ ਲਹਿਰ ਵਾਂਗ ਤਰਦੀ ਪਾਰ ਚਲੀ ਗਈ। ਇੱਕ ਪਿੱਛੋਂ ਦੂਜੀ ਉਹ ਖੇਤਾਂ ਦੀਆਂ ਪੌੜੀਆਂ ਚੜ੍ਹਦੀ ਗਈ। ਰਾਜ ਨੂੰ ਕੁੜੀ ਦਾ ਇਸ ਤਰ੍ਹਾਂ ਅਜ਼ਾਦ ਬੇਫ਼ਿਕਰ ਆਪਣੇ ਪ੍ਰੇਮੀ ਕੋਲ ਜਾਣਾ ਕਿੰਨੀ ਖੁਸ਼ੀ ਅਤੇ ਤ੍ਰਿਪਤੀ ਦੇ ਰਿਹਾ ਸੀ। ਉਹ ਉਨ੍ਹਾਂ ਨੂੰ ਆਪਣੇ ਅਨੁਭਵ ਵਿਚ ਮਿਲਦਿਆਂ ਵੇਖ ਰਹੀ ਸੀ।

ਰਾਜ ਦੇ ਬੇ ਜੀ ਨੇ ਉਸ ਨੂੰ ਇੱਕ ਤਾਰ ਲਿਆ ਕੇ ਦਿੱਤੀ। ਜ਼ਿੰਦਗੀ ਦੇ ਗਾਏ ਜਾ ਰਹੇ ਮਸਤ ਸਾਜ਼ ਵਿਚ ਅਚਾਨਕ ਅਣਜਾਣ ਉਂਗਲਾਂ ਆ ਵੱਜੀਆਂ ਅਤੇ ਗੀਤ ਦੀ ਤਰਤੀਬ ਟੁੱਟ ਕੇ ਰਹਿ ਗਈ।

ਤਾਰ ਪਾਲ ਵੱਲੋਂ ਆਈ ਸੀ ਤੇ ਲਿਖਿਆ ਸੀ–

"ਮੈਂ ਕੱਲ੍ਹ ਨੂੰ ਆ ਰਿਹਾ ਹਾਂ।"

ਰਾਜ ਨੇ ਤਾਰ ਨਾਲੇ ਦੇ ਵਹਾ ਵਿਚ ਸੁੱਟ ਦਿੱਤੀ। ਉਹ ਪੱਥਰਾਂ ਨਾਲ ਟਕਰਾਂਦੇ



ਤਿਲਕਮ ਵੱਲ ਨੂੰ ਰੁੜ੍ਹ ਗਈ। ਰਾਜ ਨੇ ਪੁੰਗਰਦੇ ਧਾਨਾਂ ਵੱਲ ਤੱਕਣਾ ਸ਼ੁਰੂ ਕਰ ਦਿੱਤਾ। ਕੁੜੀ ਹਾਲ ਛੱਪਰ ਤੱਕ ਪਹੁੰਚੀ ਨਹੀਂ ਸੀ।

"ਕੀ ਲਿਖਿਆ ਏ ਰਾਜ?" ਉਸ ਦੀ ਬੇ ਜੀ ਨੇ ਪੁੱਛਿਆ।

"ਕੁਝ ਨਹੀਂ, ਐਵੇਂ ਫ਼ਜ਼ੂਲ।" ਰਾਜ ਦੀ ਬੇ ਜੀ ਉਸ ਦੀ ਆਦਤ ਤੋਂ ਜਾਣੂ ਹੋ ਗਈ ਸੀ। ਕੁਝ ਪੁੱਛਣ ਨਾਲੋਂ ਚੁੱਪ ਉਸ ਵਧੇਰੇ ਚੰਗੀ ਸਮਝੀ ਅਤੇ ਵਾਪਸ ਚਲੀ ਗਈ।

ਰਾਜ ਦੀਆਂ ਨਜ਼ਰਾਂ ਦੋ ਪਿਆਰ ਕਰਦੀਆਂ ਰੂਹਾਂ ਵੱਲ ਭਟਕਦੀਆਂ ਹੀ ਰਹੀਆਂ, ਸਮੇਂ ਤੋਂ ਬੇਪਰਵਾਹ।

ਨਾ ਕਰ ਝੋਰਾ ਮੇਰੀ ਰਾਣੀ, ਗਿਲੇ ਦੀ ਰਾਤ ਥੋੜ੍ਹੀ ਹੈ।
ਮੇਰੇ ਦਰਦਾਂ ਨੇ ਤੱਕ ਉੱਠ ਕੇ, ਸਮੇਂ ਦੀ ਵਾਗ ਮੋੜੀ ਹੈ।

# ਟੱਕਰਾਂ

## ੧

ਬਾਗੀ ਤੇਰੇ ਗ਼ਮ ਦਾ ਹਾਂ, ਸਬਰ ਨੂੰ ਜਰ ਨਹੀਂ ਸਕਦਾ।
ਆਦਮ ਧੁਰ ਤੋਂ ਆਖ਼ਰ ਦਾ, ਮੈਂ ਮਾਰਿਆਂ ਮਰ ਨਹੀਂ ਸਕਦਾ।

ਜੋ ਗੋਪਾਲ ਦਾ ਕਤਲ ਰਾਤ ਨੂੰ ਹੋਇਆ ਅਤੇ ਪੁਲਿਸ ਨੇ ਕਾਤਲਾਂ ਨੂੰ ਫੜਨ ਲਈ ਤੜਕਸਾਰ ਛਾਪਾ ਮਾਰਿਆ। ਚਰਨ ਤੇ ਵੀਰੂ ਨਾਲ ਤਿੰਨ ਹੋਰ ਮੁਜ਼ਾਰਿਆਂ ਨੂੰ ਕਤਲ ਦੇ ਜ਼ਿਮਨੀ ਰਿਪੋਰਟ ਵਿਚ ਲਿਖਾਇਆ ਗਿਆ ਸੀ। ਵੀਰੂ ਅਤੇ ਉਸ ਨਾਲ ਦੇ ਹੋਰ ਮੁਜ਼ਾਰੇ ਫੜੇ ਗਏ, ਪਰ ਚਰਨ ਤੇ ਘੁੱਲਾ ਹੱਥ ਨਾ ਲੱਗ ਸਕੇ। ਵੀਰ ਸਿੰਘ ਦੇ ਖਲਵਾੜੇ ਛਾਪਾ ਮਾਰਨ ਵੇਲੇ ਮੱਖਣ ਸਿੰਘ ਸਿਪਾਹੀ ਨੇ ਏਧਰ-ਓਧਰ ਹੁੰਦਿਆਂ ਇੱਕ ਮੁਜ਼ਾਰੇ ਦੇ ਕੰਨ ਵਲੇਲ ਪਾ ਦਿੱਤੀ ਕਿ ਚਰਨ ਨੂੰ ਕਹੇ ਨੱਠ ਜਾਵੇ। ਮੁਜ਼ਾਰਾ ਪੁਲਿਸ ਦੀ ਅੱਖ ਬਚਾ ਕੇ ਚਰਨ ਦੇ ਖਲਵਾੜੇ ਆ ਗਿਆ। ਘੁੱਲਾ ਕੁਦਰਤੀ ਉਨ੍ਹਾਂ ਦੇ ਹੱਥ ਨਾ ਲੱਗਾ। ਦੂਜੀ ਰਾਤ ਨੂੰ ਚਰਨ ਤੇ ਘੁੱਲਾ ਖਲਵਾੜਿਆਂ ਵਿਚ ਇਕੱਠੇ ਹੋ ਗਏ ਅਤੇ ਬਚਾਅ ਲਈ ਦੋਹਾਂ ਦੀ ਜੋਟੀ ਬਣ ਗਈ।

ਕਤਲ ਤੋਂ ਦੋ ਦਿਨ ਪਿੱਛੋਂ ਰਾਤ ਨੂੰ ਖਲਵਾੜਿਆਂ ਵਿਚ ਸਭਾ ਦੀ ਮੀਟਿੰਗ ਹੋਈ, ਪਰ ਇਹ ਦੁਰਘਟਨਾ ਸਾਫ਼ ਨਾ ਹੋ ਸਕੀ ਕਿ ਜੈ ਗੋਪਾਲ ਮੁਖਤਾਰ ਦਾ ਕਤਲ ਕਿਸ ਨੇ ਕੀਤਾ ਹੈ। ਉਨ੍ਹਾਂ ਨੂੰ ਕਿਤੋਂ ਚੱਜ ਦੀ ਸੂਹ ਵੀ ਨਾ ਮਿਲੀ। ਚਰਨ ਜਾਨਣ ਲਈ ਪੁੱਜ ਕੇ ਕਾਹਲਾ ਸੀ। ਉਹ ਸੱਚਾ ਸੀ, ਉਸ ਦੇ ਪਿੰਡ ਦੇ ਲੋਕ ਉਸ 'ਤੇ ਰੱਬ ਵਰਗਾ ਵਿਸ਼ਵਾਸ ਰੱਖਦੇ ਸਨ। ਪਰ ਉਹ ਬਾਹਰੀਆਂ ਅਫ਼ਵਾਹਾਂ ਨੂੰ ਕੀ ਕਰੇ। ਅਖ਼ਬਾਰਾਂ ਦੀਆਂ ਸੁਰਖੀਆਂ ਛਪ ਰਹੀਆਂ ਸਨ। 'ਮੁਜ਼ਾਰਾ ਲੀਡਰ ਨੇ ਜਾਗੀਰਦਾਰ ਕਾ ਮੁਖਤਾਰ ਕਤਲ ਕਰ ਦੀਆ।' ਉਸ ਦੇ ਪੇਸ਼ ਹੋਣ ਦਾ ਮਸਲਾ ਵੀ ਸਭਾ ਦੀ ਮੀਟਿੰਗ ਵਿਚ ਰੱਖਿਆ ਗਿਆ, ਪਰ ਠੀਕ ਤਰ੍ਹਾਂ ਸੁਲਝ ਨਾ ਸਕਿਆ ਅਤੇ ਏਥੇ ਆ ਕੇ ਗੱਲ ਖ਼ਤਮ ਹੋ ਗਈ ਕਿ ਫ਼ਿਲਹਾਲ ਚਰਨ ਨੂੰ ਬਾਹਰ ਰੱਖਿਆ ਜਾਵੇ। ਚਰਨ ਨੇ ਇੱਕ ਗੱਲ ਜ਼ਰੂਰ ਸਾਫ਼ ਕਰ ਦਿੱਤੀ। "ਜੇ ਗੋਪਾਲ ਦਾ ਕਤਲ ਸਿਆਸੀ ਹੱਥਕੰਡਾ ਹੈ, ਜਿਸ ਦੀ ਤਹਿ ਵਿਚ ਵਟਾਈ ਲੈਣਾ ਅਤੇ ਕਿਸਾਨਾਂ ਦੀ ਜਥੇਬੰਦੀ ਨੂੰ ਤੋੜਨਾ ਲੁਕਿਆ ਹੋਇਆ ਹੈ। ਜਾਗੀਰਦਾਰਾਂ ਨੂੰ ਮੁਖਤਾਰ ਨਾਲ ਕੋਈ ਹਮਦਰਦੀ ਨਹੀਂ, ਉਸ ਦੀ ਥਾਂ ਕੱਲ੍ਹ ਨੂੰ ਜੈ ਕਿਸ਼ਨ ਆ ਸਕਦਾ ਹੈ। ਸੱਟ ਮੁੜ-ਘਿੜ ਕੇ ਸਾਡੇ 'ਤੇ ਪੈਣੀ ਏ, ਸਾਡੀ ਜਮਾਤ 'ਤੇ ਪੈਣੀ ਏ। ਜੇ ਸਾਡਾ ਇਤਫ਼ਾਕ ਟੁੱਟ ਗਿਆ ਜਾਂ ਥੋੜ੍ਹਾ ਵੀ ਢਿੱਲਾ ਪੈ ਗਿਆ, ਪੁਲਿਸ ਅਤੇ ਪਾਲਤੂ ਗੁੰਡੇ ਸਾਡੇ 'ਤੇ ਕੁੱਦ ਕੇ ਚੜ੍ਹ ਜਾਣਗੇ। ਚਰਨ



ਘੁੱਲੇ ਨਾਲ ਆਥਣ-ਸਵੇਰੇ ਖਲਵਾੜਿਆਂ ਵਿਚ ਆਉਂਦਾ ਅਤੇ ਹਰ ਨਵੀਂ ਵਾਪਰਨ ਵਾਲੀ ਘਟਨਾ ਨੂੰ ਅਗਾਊਂ ਸੋਚਦਾ।

ਚਰਨ ਅਤੇ ਘੁੱਲੇ ਦੇ ਹੱਥ ਨਾ ਆਉਣ 'ਤੇ ਪੁਲਿਸ ਨੇ ਉਸ ਦੇ ਵਾਰ ਨੂੰ ਹਵੇਲੀ ਲਿਜਾ ਕੇ ਬੜੀ ਮਾਰ-ਕੁਟਾਈ ਕੀਤੀ। ਚਰਨ ਦੇ ਪਿਤਾ ਦੀ ਦਾੜ੍ਹੀ ਦਾ ਵਾਲ-ਵਾਲ ਪੁੱਟ ਸੁੱਟਿਆ। ਪੁਲਿਸ ਦੀਆਂ ਨੰਗੀਆਂ ਤੇ ਗੰਦੀਆਂ ਗਾਲ੍ਹਾਂ ਸੁਣੀਆਂ ਨਹੀਂ ਜਾਂਦੀਆਂ ਸਨ। ਏਥੀਆਂ ਦੇ ਵਾਰਸਾਂ ਨੂੰ ਵਲ ਕੇ ਹਵੇਲੀ ਰੱਖਿਆ ਅਤੇ ਖਲਵਾੜਿਆਂ ਵਿਚ ਕੰਮ ਤੇ ਨਾ ਜਾਣ ਦਿੱਤਾ। ਪੁਲਿਸ ਪਿੰਡ 'ਤੇ ਆਪਣਾ ਰੋਹਬ ਪਾ ਰਹੀ ਸੀ। ਡੀ.ਐੱਸ.ਪੀ. ਦੇ ਮੌਕਾ ਦੇਖਣ ਪਿੱਛੋਂ ਐੱਸ.ਪੀ. ਦੌਰੇ 'ਤੇ ਆਇਆ। ਗੜਬੜ ਦੇ ਲਿਹਾਜ਼ ਨਾਲ ਇਹ ਪਿੰਡ ਹਕੂਮਤ ਦੀ ਨਜ਼ਰ ਵਿਚ ਬੁਰੀ ਤਰ੍ਹਾਂ ਚੁਭਦੇ ਸਨ। ਐੱਸ.ਪੀ. ਦੀ ਵੀ ਤਸੱਲੀ ਹੋ ਗਈ ਕਿ ਅਸਲ ਕਾਤਲ ਮੁਜ਼ਾਰੇ ਹੀ ਹਨ, ਕਿਉਂਕਿ ਮੁਖਤਾਰ ਨਾਲ ਪਿਛਲੇ ਸਾਲ ਏਨ੍ਹਾਂ ਦੀਆਂ ਇਕ ਸੌ ਸੱਤ ਇਕਵੰਜਾ ਵਿਚ ਆਹਮੋ-ਸਾਹਮਣੀਆਂ ਜ਼ਮਾਨਤਾਂ ਹੋ ਚੁੱਕੀਆਂ ਸਨ ਅਤੇ ਵਟਾਈ ਕਰਾਉਣ ਦੇ ਮਸਲੇ ਵਿਚ ਵੀ ਉਸ ਦੀ ਇਨ੍ਹਾਂ ਨਾਲ ਅੜਿਕਣਾ-ਮੜਿਕਣਾ ਹੁੰਦੀ ਰਹਿੰਦੀ ਸੀ। ਐੱਸ.ਪੀ. ਦੀ ਕਾਰ ਵਿਚ ਬਹਾਦਰ ਸਿੰਘ ਵੀ ਨਾਲ ਆਇਆ। ਹਵੇਲੀ ਦੇ ਥੜ੍ਹੇ 'ਤੇ ਖਲੋਦਿਆਂ ਉਸ ਪਿੰਡ ਦੇ ਲੋਕਾਂ ਅੱਗੇ ਛੋਟੀ ਜਿਹੀ ਤਕਰੀਰ ਕੀਤੀ, ਜਿਸ ਦਾ ਮੋਟਾ ਭਾਵ ਸੀ, 'ਕਿਸਾਨ ਸਾਥੀਓ! ਹੁਣ ਤੁਸੀਂ ਤਸੱਲੀ ਰੱਖੋ, ਜਾਗੀਰਦਾਰੀ ਬਹੁਤਾ ਚਿਰ ਕਾਇਮ ਨਹੀਂ ਰੱਖੀ ਜਾ ਸਕਦੀ। ਇਸ ਨੂੰ ਹਕੂਮਤ ਖ਼ਤਮ ਕਰ ਦੇਣ ਲਈ ਤੁਲ ਗਈ ਹੈ। ਪਰ ਤੁਹਾਨੂੰ ਕਮਿਊਨਿਸਟਾਂ ਦੀ ਚੁੱਕ ਵਿਚ ਆ ਕੇ ਕਤਲ ਤੇ ਤਸ਼ੱਦਦ ਦੀਆਂ ਕਾਰਵਾਈਆਂ ਨਹੀਂ ਕਰਨੀਆਂ ਚਾਹੀਦੀਆਂ। ਸ਼ਾਂਤੀ ਤੇ ਅਹਿੰਸਾ ਨਾਲ ਜੇ ਅੰਗਰੇਜ਼ ਤੋਂ ਹਿੰਦੁਸਤਾਨ ਲਿਆ ਜਾ ਸਕਦਾ ਹੈ, ਤਦ ਜਾਗੀਰਦਾਰੀ ਦੀ ਲਾਹਨਤ ਵੀ ਦੂਰ ਕੀਤੀ ਜਾ ਸਕਦੀ ਹੈ; ਸਾਡੀ ਸਰਕਾਰ ਬੜੀ ਨੀਤੀਵਾਨ ਹੈ, ਤੁਸੀਂ ਭਰੋਸਾ ਰੱਖੋ ਤੇ ਵੱਧ ਤੋਂ ਵੱਧ ਹਕੂਮਤ ਨੂੰ ਮਿਲਵਰਤਣ ਦਿਓ। ਪੁਰਾਣੀ ਸੰਸਕ੍ਰਿਤੀ ਵਾਂਗ ਅਸੀਂ ਭਾਰਤ ਨੂੰ ਦੇਵਤਿਆਂ ਦਾ ਦੇਸ਼ ਬਣਾਉਣਾ ਏ ਅਤੇ ਸਾਡੀ ਸਰਕਾਰ ਰਾਕਸ਼ਾਂ ਤੇ ਗੁੰਡਿਆਂ ਨੂੰ ਕਦੇ ਮਨਮਾਨੀ ਨਹੀਂ ਕਰਨ ਦੇਵੇਗੀ।' ਬਹਾਦਰ ਸਿੰਘ ਨੇ ਬਹੁਤ ਸਾਰੇ ਸਧਾਰਨ ਆਦਮੀਆਂ ਦੇ ਦਿਲ ਜਿੱਤ ਲਏ। ਉਹ ਆਪਣੀ ਨੇਕ ਨੀਅਤੀ ਵਿਚੋਂ ਉਸ ਦੀਆਂ ਗੱਲਾਂ ਦੀ ਹਾਮੀ ਵਿਚ ਸਿਰ ਹਿਲਾ ਰਹੇ ਸਨ। ਐੱਸ.ਪੀ. ਸਾਹਿਬ ਨੇ ਵੀ ਆਪਣੀ ਬੈਂਤ ਦੀ ਛਿਟੀ ਘੁਮਾਂਦਿਆਂ ਲੋਕਾਂ ਨੂੰ ਖ਼ਬਰਦਾਰ ਕੀਤਾ। ਇਸ ਇਲਾਕੇ ਵਿਚ ਬੜੀ ਗੜਬੜ ਹੈ, ਖ਼ਾਸ ਕਰ ਆਹ ਦੋ-ਤਿੰਨ ਪਿੰਡ ਬਹੁਤ ਬਦਨਾਮ ਹਨ। "ਮੈਂ ਪੁਲਿਸ ਦੀ ਤਾਜ਼ੀਰੀ ਚੌਕੀ ਪਾ ਦੇਣ ਲਈ ਉੱਪਰ ਨੂੰ ਲਿਖ ਰਿਹਾ ਹਾਂ। ਘੱਟ ਤੋਂ ਘੱਟ ਪੁਲਿਸ ਓਨਾ ਚਿਰ ਏਥੋਂ ਨਹੀਂ ਜਾਵੇਗੀ, ਜਿੰਨਾ ਚਿਰ ਮਫ਼ਰੂਰ ਪੇਸ਼ ਨਹੀਂ ਹੋ ਜਾਂਦੇ। ਅਸੀਂ ਕਿਸੇ ਤਰ੍ਹਾਂ ਦੇ ਵੀ ਡਾਕੂ-ਗੁੰਡਿਆਂ ਨੂੰ ਅਮਨ ਭੰਗ ਨਹੀਂ ਕਰਨ ਦਿਆਂਗੇ।"

ਪਿੰਡ 'ਤੇ ਪੁਲਿਸ ਦੀ ਚੌਂਕੀ ਸੁਣ ਕੇ ਕਈ ਭਲੇ ਮਾਨਸ ਘਬਰਾ ਗਏ। ਉਨ੍ਹਾਂ ਆਪਣੇ ਨਾਲ ਦਿਆਂ ਨਾਲ ਚਰਨ ਦੇ ਛੇਤੀ ਪੇਸ਼ ਹੋਣ ਬਾਰੇ ਗ਼ਲਤ-ਮਲਤ ਵਿਚਾਰਾਂ ਕੀਤੀਆਂ, ਇਕ-ਦੋ ਲਾਗਦਿਆਂ ਦੇ ਕੂਹਣੀ ਮਾਰਨ 'ਤੇ ਉੱਠ ਕੇ ਖਲੋ ਗਏ ਅਤੇ ਹੱਥ ਬੰਨ੍ਹਦਿਆਂ ਅਰਜ਼ ਕੀਤੀ-

"ਸਰਕਾਰ ਪੁਲਿਸ ਦੀ ਚੌਕੀ ਨਾਲ ਅਸੀਂ ਮਾਰੇ ਜਾਵਾਂਗੇ ?"

"ਹਜ਼ੂਰ, ਚਰਨ ਹੋਰੀਂ ਨਿਰਦੋਸ਼ ਵੀ ਐ।" ਇੱਕ ਭਲੇਮਾਣਸ ਦੇ ਮੂੰਹੋਂ ਸੁਤੇ ਸਿੱਧ ਨਿਕਲ ਗਿਆ। ਉਸ ਦਾ ਦਿਲ ਬੇਗੁਨਾਹ ਪਿੰਡ ਚੌਕੀ ਦੇ ਭਾਰ ਥੁੱਕਣ ਤੋਂ ਘਬਰਾ ਗਿਆ ਸੀ।

"ਚੰਗਾ ਬਤਾਓ, ਮੁਖਤਾਰ ਕਿਸ ਨੇ ਕਤਲ ਕੀਆ ?" ਸਾਹਿਬ ਸੇਖ਼ਾ ਫਿਰ ਗਿਆ ਸੀ।

ਲੋਕ ਇੱਕ-ਦੂਜੇ ਦੇ ਮੂੰਹ ਵੱਲ ਤੱਕਣ ਲੱਗ ਪਏ। ਸਾਹਿਬ ਦੀ ਫਿਟੀ ਫਿਰ ਪੁੱਛ ਪਈ।

"ਹੂੰ।" ਸਾਹਬ ਨੇ ਨਹੀਂ-ਨਹੀਂ ਦੇ ਭਾਵਾਂ 'ਚ ਸਿਰ ਹਿਲਾਇਆ, "ਬੇਗੁਨਾਹ ਕਭੀ ਫਰਾਰ ਨਹੀਂ ਹੋਇਆ ਕਰਦੇ। ਦੇਖੋ, ਮੁਲਜ਼ਮ ਪੇਸ਼ ਕਰਵਾ ਦਿਓ, ਵਰਨਾ ਚੌਕੀ ਯਹੀਂ ਬੈਠੇਗੀ, ਬਸ।" ਸਾਹਬ ਬੜ੍ਹੇ ਤੋਂ ਉਤਰ ਕੇ ਕਾਰ ਵਿਚ ਜਾ ਬੈਠਾ ਅਤੇ ਹੈਰਾਨ ਲੋਕਾਂ ਦੇ ਵਿੰਹਦਿਆਂ-ਵਿੰਹਦਿਆਂ ਚਲਿਆ ਗਿਆ।

ਐੱਸ.ਪੀ. ਸਾਹਿਬ ਦੀਆਂ ਗੱਲਾਂ ਦਾ ਕੋਈ ਠੀਕ ਉੱਤਰ ਨਹੀਂ ਦੇ ਸਕਿਆ ਸੀ। ਤਾਜ਼ੀਰੀ ਚੌਕੀ ਦੇ ਡਰ ਤੋਂ ਲੋਕਾਂ ਦੇ ਖਿਆਲ ਇਕਦਮ ਬਦਲ ਗਏ ਅਤੇ ਉਹ ਚਰਨ ਦੇ ਭੱਜੇ ਫਿਰਨ ਨੂੰ ਸਿੱਧਾ ਚੌਕੀ ਪੈਣ ਦਾ ਕਾਰਨ ਸਮਝਣ ਲੱਗ ਪਏ। ਚਰਨ ਦੇ ਹਮਦਰਦੀ ਵਿਚ ਕੇਵਲ ਮੁਜ਼ਾਰਿਆਂ ਵਿਚੋਂ ਹੀ ਨਿੱਗਰ ਬੰਦੇ ਰਹਿ ਗਏ। ਬਾਕੀ ਸਭ ਕਮਜ਼ੋਰ ਲਗਰਾਂ ਵਾਂਗ ਹਵਾ ਦੇ ਮੁਹਾਣ ਫਿਰ ਗਏ। ਪੁਲਿਸ ਦਾ ਰੋਹਬ ਲੋਕਾਂ ਝੱਲ ਲਿਆ ਸੀ। ਬਹਾਦਰ ਸਿੰਘ ਨੇ ਲੋਕਾਂ ਨੂੰ ਯਰਕੇ ਵੇਖ ਕੇ ਸਿਆਸੀ ਦਾਅ ਮਾਰਿਆ। ਪਹਿਲੋਂ ਜਾਗੀਰਦਾਰਾਂ ਦੀ ਇੱਕ ਮੀਟਿੰਗ ਸੱਦੀ, ਪਿੱਛੋਂ ਪਿੰਡ ਦੇ ਚੋਣਵੇਂ ਸਿਰਕੱਢ ਬੰਦਿਆਂ ਨਾਲ ਤਾਜ਼ੀਰੀ ਚੌਕੀ ਹਟਾਉਣ ਦੀ ਸਲਾਹ ਕੀਤੀ। ਉਸ ਨੇ ਹਿੱਕ ਥਾਪੜੀ ਕਿ ਉਹ ਪੁਲਿਸ ਦੀ ਚੌਕੀ ਪਿੰਡ 'ਤੇ ਨਹੀਂ ਪੈਣ ਦੇਵੇਗਾ। ਇਸ ਤਰ੍ਹਾਂ ਬੰਦੇ ਜੋੜ ਕੇ ਉਸ ਕਾਂਗਰਸ ਕਮੇਟੀ ਦਾ ਮੁੱਢ ਬੰਨ੍ਹ ਦਿੱਤਾ, ਜਿਸ ਦਾ ਪ੍ਰਧਾਨ ਵੀ ਬਹਾਦਰ ਸਿੰਘ ਨੇ ਚਰਨ ਦੇ ਘਰਾਂ ਵਿਚੋਂ ਇੱਕ ਨੰਬਰਦਾਰ ਨੂੰ ਜਾਣ ਕੇ ਬਣਾ ਦਿੱਤਾ। ਚਾਰ ਆਨੇ ਦਾ ਸਾਰਾ ਮੈਂਬਰੀ ਚੰਦਾ ਵੀ ਉਸ ਆਪਣੀ ਜੇਬ ਵਿਚੋਂ ਹੀ ਭਰਿਆ ਸੀ।

ਜਦੋਂ ਸਾਰੀ ਗੱਲ ਦਾ ਚਰਨ ਨੂੰ ਪਤਾ ਲੱਗਾ, ਉਸ ਨੂੰ ਪਿੱਸੂ ਪੈ ਗਏ। ਉਸ ਉਸੇ ਰਾਤ ਸਭਾ ਦੀ ਮੀਟਿੰਗ ਬੁਲਾਈ ਅਤੇ ਉਸ ਵਿਚ ਆਪਣੇ ਵਿਚਾਰ ਰੱਖੇ। 'ਸਾਥੀਓ, ਮੈਂ ਨਹੀਂ ਚਾਹੁੰਦਾ, ਮੇਰੀ ਖ਼ਾਤਰ ਸਾਰੇ ਪਿੰਡ 'ਤੇ ਬੋਝ ਪਵੇ ਅਤੇ ਲੋਕਾਂ ਵਿਚ ਗ਼ਲਤਫ਼ਹਿਮੀ ਵਧੇ। ਮੈਂ ਲੋਕਾਂ ਦਾ ਬੰਦਾ ਹਾਂ ਅਤੇ ਸਭਾ ਦਾ ਸਿਪਾਹੀ; ਸਭਾ ਪੇਸ਼ ਹੋਣ ਜਾਂ ਨਾ ਹੋਣ ਬਾਰੇ ਦੋ ਟੁੱਕ ਫ਼ੈਸਲਾ ਕਰੇ।'

ਸਭਾ ਵਾਲੇ ਖ਼ੁਦ ਦੋ ਖਿਆਲਾਂ ਵਿੱਚ ਵੰਡੇ ਗਏ। ਅੱਧੇ ਆਖਦੇ ਸਨ, ਪੇਸ਼ ਹੋ ਜਾਣਾ ਚਾਹੀਦਾ ਹੈ, ਸਾਨੂੰ ਚੌਕੀ ਦੀ ਬਦਨਾਮੀ ਨਹੀਂ ਲੈਣੀ ਚਾਹੀਦੀ। ਦੂਜੇ ਆਖਦੇ ਸਨ, ਇਹ ਸਭ ਚਾਲਾਂ ਹਨ, ਸਾਨੂੰ ਜੱਦੋਜਹਿਦ ਤੋਂ ਰੋਕਣ ਦੀਆਂ। ਜਦੋਂ ਕਿ ਅਸੀਂ ਦਿਨੋ-ਦਿਨ ਲੋਕ-ਇਨਕਲਾਬ ਵੱਲ ਵਧ ਰਹੇ ਹਾਂ, ਅਜਿਹੀਆਂ ਮੁਸ਼ਕਲਾਂ ਤਾਂ ਸਿਰ ਤੇ ਝੱਲਣੀਆਂ ਜਾਣਗੀਆਂ। ਚਰਨ ਦੇ ਪੇਸ਼ ਹੋਣ ਨਾਲ ਸਾਡੀ ਲਹਿਰ ਕਮਜ਼ੋਰ ਪੈਂਦੀ ਹੈ।' ਵਿਚਾਰ ਹੁੰਦੀ



ਰਹੀ, ਪਰ ਕਿਸੇ ਸਿੱਟੇ 'ਤੇ ਸਭਾ ਨਾ ਪੁੱਜ ਸਕੀ। ਅਖੀਰ ਇੱਕ ਘੰਟੇ ਦੀ ਬਹਿਸ ਪਿੱਛੋਂ ਘੁੱਲਾ ਬੋਲ ਪਿਆ। 'ਇੱਕ ਮੇਰੀ ਵੀ ਕਮਲੇ ਦੀ ਸੁਣ ਲਓ। ਜਦੋਂ ਚਰਨ ਪੇਸ਼ ਹੋ ਗਿਆ, ਸਾਰੇ ਲੋਕਾਂ ਦੀ ਉਕੱਰ ਹੋ ਜਾਣੀ ਏ। ਅਗਲਿਆਂ ਠੋਕ ਕੇ ਗਵਾਹੀਆਂ ਦੇ ਕੇ ਫਾਹੇ ਲੁਆ ਦੇਣਾ ਏ। ਗਵਾਹ ਭੰਨਣ ਦੀ ਨਹੀਂ ਸੋਚਦੇ, ਹੋਰ ਈ ਭਾਬਾ ਦਾ ਭੇੜ ਪਾ ਰੱਖਿਆ ਏ।' ਘੁੱਲੇ ਦੀ ਮੋਟੀ ਗੱਲ ਕਈਆਂ ਦੇ ਦਿਲ ਲੱਗ ਗਈ। ਕਈ ਵਾਰ ਪਾਈਏ ਦਾ ਪਾਸਕੂ ਹੀ ਪੂਰੀ ਧੜੀ ਦੀ ਜਿੱਤ ਬਣ ਜਾਂਦਾ ਹੈ। ਸਭਾ ਨੇ ਫ਼ੈਸਲਾ ਕਰ ਦਿੱਤਾ ਕਿ ਚਰਨ ਨਹੀਂ ਪੇਸ਼ ਹੋਵੇਗਾ ਅਤੇ ਗਵਾਹਾਂ ਨੂੰ ਮੁਕਰਾਉਣ ਦੀ ਕੋਸ਼ਿਸ਼ ਕੀਤੀ ਜਾਵੇ।

ਚਰਨ ਨੇ ਸਭਾ ਦੀ ਮੀਟਿੰਗ ਤੋਂ ਦੂਜੇ ਦਿਨ ਆਪਣੀ ਡਾਇਰੀ ਵਿੱਚ ਨੋਟ ਕੀਤਾ- 'ਮੱਧ ਸ਼੍ਰੇਣੀ ਦੇ ਲੋਕ ਕਦੇ ਵੀ ਬਦਲ ਸਕਦੇ ਹਨ। ਏਨ੍ਹਾਂ ਵਿੱਚ ਵਧੀ ਲਹਿਰ ਪਿੱਛੇ ਹਟੀ ਆਉਣੀ ਅਚੰਭੇ ਵਾਲੀ ਗੱਲ ਨਹੀਂ। ਇਹ ਜੋਸ਼ ਨਾਲ ਅੱਗੇ ਵਧਦੇ ਅਤੇ ਡਰ ਨਾਲ ਪਿੱਛੇ ਮੁੜਦੇ ਹਨ। ਏਨ੍ਹਾਂ ਵਿਚੋਂ ਇਨਕਲਾਬੀ ਸਾਥੀ ਕੁਠਾਲੀ ਵਿੱਚ ਪੈ ਕੇ ਹੀ ਨਿਕਲ ਸਕਦੇ ਹਨ।'

ਚਰਨ ਦੇ ਖਲਵਾੜਿਆਂ ਵਿੱਚ ਰਹਿਣ ਸਦਕਾ ਮੁਜ਼ਾਰਿਆਂ ਦੇ ਹੌਸਲੇ ਮਜ਼ਬੂਤ ਹੋ ਗਏ। ਉਨ੍ਹਾਂ ਚਰਨ ਤੇ ਘੁੱਲੇ ਦੇ ਖਲਵਾੜਿਆਂ ਦਾ ਕੰਮ ਵੀ ਆਪਣਾ ਬਣਾ ਲਿਆ ਅਤੇ ਪੁਲਿਸ ਦੀਆਂ ਝਿੜਕਾਂ ਝੰਬਾਂ ਦੀ ਕਦੇ ਪਰਵਾਹ ਨਾ ਕੀਤੀ। ਹਾੜੀ ਦੇ ਦਾਣੇ ਉਨ੍ਹਾਂ ਨਿਯਤ ਪ੍ਰੋਗਰਾਮ ਬਣਾ ਕੇ ਕੱਢ ਲਏ। ਜਾਗੀਰਦਾਰਾਂ ਦੇ ਭਗੌੜੇ ਡਾਕੂਆਂ ਤੱਕ ਨੂੰ ਜੁਰਅਤ ਨਹੀਂ ਪਈ ਸੀ ਕਿ ਖਲਵਾੜਿਆਂ ਲਾਗੋਂ ਦੀ ਲੰਘ ਵੀ ਜਾਣ। ਉਹ ਆਸੇ-ਪਾਸੇ ਗੋਲੀਆਂ ਚਲਾ-ਚਲਾ ਦਬਾਅ ਪਾਉਣ ਦਾ ਯਤਨ ਕਰਦੇ ਰਹੇ, ਪਰ ਮੁਜ਼ਾਰੇ ਚੱਟਾਨਾਂ ਦੀ ਦੀਵਾਰ ਬਣ ਕੇ ਖਲੋਤੇ ਰਹੇ। ਪੁਲਿਸ ਚਰਨ ਦੇ ਪਿਤਾ ਨੂੰ ਆਪਣੇ ਕੋਲ ਵਲੀ ਬੈਠੀ ਸੀ, ਪਰ ਦੂਜੇ ਪਾਸੇ ਤੂੜੀ ਦਾਣੇ ਉਸ ਦੇ ਘਰ ਢੋਏ ਜਾ ਰਹੇ ਸਨ। ਜਦੋਂ ਉਨ੍ਹਾਂ ਨੂੰ ਖਲਵਾੜੇ ਚੁੱਕੇ ਜਾਣ ਦਾ ਪਤਾ ਲਗਾ, ਉਨ੍ਹਾਂ ਸ਼ਰਮਿੰਦਾ ਹੋ ਕੇ ਚਰਨ ਦੇ ਪਿਤਾ ਨੂੰ ਛੱਡ ਦਿੱਤਾ। ਜਾਗੀਰਦਾਰ ਅਤੇ ਬਹਾਦਰ ਸਿੰਘ ਦੀਆਂ ਵਟਾਈ ਕਰਾਉਣ ਸਬੰਧੀ ਸਾਰੀਆਂ ਸਕੀਮਾਂ ਧਰੀਆਂ-ਧਰਾਈਆਂ ਰਹਿ ਗਈਆਂ, ਮੁਜ਼ਾਰੇ ਬੋਹਲ ਸਮੇਟ ਕੇ ਆਪਣੇ ਘਰੀਂ ਲੈ ਗਏ।

ਪੁਲਿਸ, ਜਗੀਰਦਾਰ ਅਤੇ ਉਸ ਦੇ ਪਾਲਤੂ ਡਾਕੂਆਂ ਨੂੰ ਆਪਣੇ ਸੂਹਿਆਂ ਤੋਂ ਖ਼ਬਰ ਮਿਲ ਚੁੱਕੀ ਸੀ ਕਿ ਚਰਨ ਕੋਲ ਹਥਿਆਰ ਹਨ ਅਤੇ ਉਸ ਨੇ ਬਾਹਰਲੇ ਬੰਦਿਆਂ ਨਾਲ ਆਪਣਾ ਗੁੱਟ ਮਜ਼ਬੂਤ ਕਰ ਲਿਆ ਹੈ। ਥੋੜ੍ਹੇ ਕੀਤਿਆਂ ਡਰਦੀ ਪੁਲਿਸ ਚਰਨ ਨੂੰ ਹੱਥ ਪਾਉਣ ਦਾ ਯਤਨ ਵੀ ਨਹੀਂ ਕਰਦੀ ਸੀ। ਹੁਣ ਚਰਨ ਇਲਾਕੇ ਵਿੱਚ ਵਾਕਫ਼ੀਆਂ ਵੰਡਦਾ-ਵੰਡਦਾ ਦੂਰ ਨਿਕਲ ਜਾਂਦਾ ਅਤੇ ਕਈ ਕਈ ਦਿਨ ਵਾਪਸ ਨਾ ਆਉਂਦਾ। ਉਸ ਲਈ ਭਗੌੜੀ ਜ਼ਿੰਦਗੀ ਅਨੋਖਾ ਤਜਰਬਾ ਸੀ, ਦਿਨੇ ਕਿਸੇ ਮੁਜ਼ਾਰੇ ਦੇ ਘਰ ਜਾਂ ਬਾਹਰ ਖੇਤ ਵਿੱਚ ਮਿਰਗ ਜਿਹੀ ਸੌਣਾ ਅਤੇ ਰਾਤ ਨੂੰ ਸਫ਼ਰ ਕਰਨਾ। ਇੱਕ ਸਟੇਸ਼ਨ ਤੋਂ ਦੂਜਾ ਬਦਲਣ ਲਈ ਰਾਤ ਹੀ ਉਸ ਦਾ ਦਿਨ ਹੁੰਦੀ ਸੀ। ਉਹ ਥੋੜ੍ਹੇ ਦਿਨਾਂ ਵਿੱਚ ਹੀ ਸਮਝ ਗਿਆ ਕਿ ਖਾਕੀ ਜਾਂ ਘਸਮੈਲੇ ਕੱਪੜੇ ਇੱਕ ਭਗੌੜੇ ਲਈ ਕਿੰਨੇ ਜ਼ਰੂਰੀ ਹੁੰਦੇ ਹਨ। ਉਸ ਦੇ ਸਾਥੀ ਘੁੱਲੇ ਦੀ ਪਿੱਠ ਉੱਤੇ ਚਾਹ ਦਾ ਰਾਸ਼ਨ, ਕੇਤਲੀ ਅਤੇ ਦੋ ਪਿਆਲੇ ਝੋਲੇ ਵਿੱਚ ਹੁੰਦੇ। ਆਪਣੇ ਸਾਥੀ ਨੂੰ ਕਿਸੇ ਅੜਤਲੇ ਚਾਹ ਕਰਦਿਆਂ ਵੇਖ ਕੇ ਉਹ ਹੱਸਦਾ। ਕਈ ਵਾਰ ਉਨ੍ਹਾਂ

ਨੂੰ ਰਾਹ ਛੋਲ੍ਹ ਕੇ ਭੱਜਣਾ ਪੈ ਜਾਂਦਾ।

ਚਰਨ ਸਭ ਤੋਂ ਜ਼ਰੂਰੀ ਕੰਮ ਆਪਣੇ ਦੋਸ਼ੀ ਸਾਥੀਆਂ ਦੇ ਮੁਕੱਦਮੇ ਵਿੱਚ ਭੁਗਤਣ ਵਾਲੇ ਗਵਾਹਾਂ ਨੂੰ ਕਿਸੇ ਤਰ੍ਹਾਂ ਹਟਕਣਾ ਰੋਕਣਾ ਚਾਹੁੰਦਾ ਸੀ। ਪਰ ਉਸ ਦੇ ਯਤਨ ਰਤਾ 'ਤੇ ਵਾਹ ਨਾ ਗਈ, ਉਸ ਥੋੜ੍ਹਾ ਸੋਚ-ਸੋਚ ਇੱਕ ਸਾਂਝੇ ਬੰਦੇ ਨੂੰ ਗਵਾਹ ਤੋੜਣ ਲਈ ਵਿਚਾਲੇ ਸੁੱਟਿਆ, ਜਿਹੜਾ ਦਿਲੋਂ ਉਸ ਦਾ ਹਮਦਰਦ ਸੀ। ਚਰਨ ਨੇ ਸਮਝ ਲਿਆ ਕਿ ਸਿੱਧੀ ਟੱਕਰ ਮਾਰਨ ਨਾਲੋਂ ਧਾਸਿਓਂ ਸੰਨ੍ਹ ਠੀਕ ਰਹੇਗੀ। ਉਸ ਡਾਇਰੀ ਵਿੱਚ ਲਿਖਿਆ-

"ਕਾਨੂੰਨ ਅਤੇ ਸੰਗੀਨ ਵਿੱਚ ਕਿੰਨਾ ਫ਼ਰਕ ਹੈ? ਸਚਾਈ ਨੂੰ ਸਾਬਤ ਕਰਨ ਲਈ ਨਿਰੀ ਪੂਰੀ ਦਲੀਲ ਕੁਝ ਅਹਿਮੀਅਤ ਨਹੀਂ ਰੱਖਦੀ। ਕਦਰਾਂ ਦੇ ਭੇਡੇ ਵਿਰੋਧ ਵਿੱਚ ਜ਼ਿੰਦਗੀ ਨੂੰ ਫਾਂਸੀ ਤੋਂ ਬਚਾਉਣ ਲਈ ਤਾਕਤ ਦੀ ਲੋੜ ਹੈ, ਕਿਸੇ ਵੀ ਕਿਸਮ ਦੀ ਤਾਕਤ। ਜਿੱਥੇ ਤਾਕਤ ਦੇ ਨਸ਼ੇ ਵਿੱਚ ਅੰਨ੍ਹੀ ਹੋਈ ਹਕੂਮਤ ਸਚਾਈ, ਇਨਸਾਫ਼ ਅਤੇ ਕੁਦਰਤੀ ਅਸੂਲਾਂ ਨੂੰ ਮਿਟਾ ਕੇ ਜ਼ੁਲਮ ਦਾ ਪਹਿਰਾ ਜ਼ਬਰਦਸਤੀ ਕਾਇਮ ਰੱਖਣਾ ਚਾਹੁੰਦੀ ਹੋਵੇ, ਉਸ ਨੂੰ ਜਿੰਨੀ ਛੇਤੀ ਖ਼ਤਮ ਕੀਤਾ ਜਾਵੇ, ਮਨੁੱਖਤਾ ਲਈ ਸੁਭਾਗ ਹੋਵੇਗਾ, ਜ਼ਿੰਦਗੀ 'ਤੇ ਬਹੁਤ ਵੱਡਾ ਅਹਿਸਾਨ।"

ਸਾਂਝੇ ਬੰਦੇ ਚੰਨਣ ਦੇ ਰਾਹੀਂ ਉਹ ਮੌਕੇ ਦੇ ਇੱਕ ਗਵਾਹ ਜਾਗੀਰਦਾਰਾਂ ਦੇ ਸੀਰੀ ਨੂੰ ਮਿਲਣ ਵਿੱਚ ਕਾਮਯਾਬ ਹੋ ਗਿਆ। ਸੈਸ਼ਨ ਜੱਜ ਦੇ ਭੁਗਤਾਣ ਵਿੱਚ ਹਾਲੇ ਪੰਜ-ਸੱਤ ਦਿਨ ਬਾਕੀ ਸਨ। ਚੰਨਣ ਵਲਾ ਮਾਰ ਕੇ ਉਸ ਨੂੰ ਪਿੰਡੋਂ ਬਾਹਰ ਲੈ ਆਇਆ। ਚਰਨ ਨੇ ਪੈਂਦੀ ਸੱਟ ਈ ਗਵਾਹ ਨੂੰ ਘੂਰ ਸੁੱਟਿਆ।

"ਕਿਉਂ ਬਈ ਬੇਲੀਆ! ਕਿਵੇਂ ਸਲਾਹ ਹੈ?" ਉਸ ਨੂੰ ਤਜਰਬੇ ਨੇ ਸਿਖਾ ਦਿੱਤਾ ਸੀ ਕਿ ਅਵਿੱਦਤ ਲੋਕਾਂ ਨਾਲ ਅਜਿਹੇ ਸਮੇਂ ਨਰਮ ਅਤੇ ਦਲੀਲ ਭਰੀ ਨਹੀਂ, ਸਗੋਂ ਦੋ ਟੁੱਕ ਫ਼ੈਸਲੇ ਵਾਲੀ ਗੱਲਬਾਤ ਹੀ ਕਾਮਯਾਬ ਹੁੰਦੀ ਹੈ।

"ਮੈਂ ਬਾਈ ਚਰਨ ਤੁਹਾਡੇ 'ਤੇ ਗਵਾਹੀ ਨਹੀਂ ਦੇਣਾ ਚਾਹੁੰਦਾ, ਪਰ ਪੁਲਿਸ ਮੇਰੀ ਖੱਲ ਲਾਹੁੰਦੀ ਐ ਤੇ ਜਾਗੀਰਦਾਰ ਮੇਰਾ ਹਿੱਸਾ ਰੱਖੀ ਬੈਠਾ ਏ।" ਸੀਰੀ ਕੁੜਿੱਕੀ ਵਿਚ ਆਇਆ ਹੋਇਆ ਸੀ।

"ਦੇਖ ਹਿੱਸੇ ਦੀ ਫ਼ਿਕਰ ਨਾ ਕਰ, ਜਾਗੀਰਦਾਰ ਨੂੰ ਨੱਪ ਲੈਣ ਦੇ, ਅਸੀਂ ਤੇਰਾ ਦਾਣਾ-ਦਾਣਾ ਦਿੰਦੇ ਆਂ।" ਚੰਨਣ ਨੇ ਸੀਰੀ ਨੂੰ ਹਿੱਸੇ ਵੱਲੋਂ ਬੇਫ਼ਿਕਰ ਕਰਦਿਆਂ ਆਖਿਆ।

"ਜੇ ਤੂੰ ਸਾਨੂੰ ਮੁਖਤਾਰ ਮਾਰਦਿਆਂ ਦੇਖਿਆ ਏ, ਨਸ਼ੰਗ ਡਟ ਕੇ ਗਵਾਹੀ ਦੇਹ। ਪਰ ਬੇਗੁਨਾਹਾਂ ਅਸਾਂ ਫਾਹੇ ਨਹੀਂ ਲੱਗਣਾ। ਪੁਲਿਸ ਨੇ ਤੈਨੂੰ ਤੰਗ ਕਰਨੋਂ ਨਹੀਂ ਹਟਣਾ।" ਚਰਨ ਨੇ ਯਰਕਾਉਣ ਦੇ ਇਰਾਦੇ ਨਾਲ ਕਿਹਾ, "ਅਖ਼ੀਰੀ ਸੁਣ ਲੈ, ਜੇ ਵੀਰੂ ਹੋਰਾਂ ਨੂੰ ਇੱਕ ਦਿਨ ਦੀ ਵੀ ਸਜ਼ਾ ਹੋ ਗਈ ਗਵਾਹ ਮੈਂ ਇੱਕ ਨਹੀਂ ਜਿਉਂਦਾ ਛੱਡਣਾ। ਅਸੀਂ ਤਾਂ ਜਿਉਂਦੇ ਮਰੇ ਈ ਆਂ।" ਚਰਨ ਦੇ ਰਗੜਿਆਂ ਨਾਲ ਗਵਾਹ ਕੰਬਣ ਲੱਗ ਪਿਆ।

"ਸਰਦਾਰ ਜੀ! ਮੈਂ ਨਹੀਂ ਗਵਾਹੀ ਦੇਂਦਾ, ਓਹਨੂੰ ਤੁਸੀਂ ਨਹੀਂ ਮਾਰਿਆ, ਜੰਗੇ ਹੋਰੀਂ ਮਾਰ ਗਏ।"



"ਤੈਨੂੰ ਕਿਵੇਂ ਪਤਾ ਏ?"

"ਜੀ ਸਾਡਾ ਪਾਣੀ ਲੱਗਦਾ ਸੀ, ਬਾਹਰ ਉਹ ਸਾਡੇ ਕੋਲੋਂ ਹੀ ਬਾਹਰਲੇ ਘਰ ਨੂੰ ਆਏ ਸੀ।"

"ਚੰਨਣਾ! ਜਿੰਨੀ ਏਹਨੂੰ ਕਣਕ ਚਾਹੀਦੀ ਏ, ਓਨੀ ਰਾਤ-ਬਰਾਤੇ ਇਸ ਦੇ ਘਰ ਸੁੱਟ ਦਿਓ।" ਚਰਨ ਗਵਾਹ ਨੂੰ ਫਿਰ ਤਾੜਦਿਆਂ ਬੋਲਿਆ:-

"ਤੂੰ ਆਪਣਾ ਕੀਤਾ ਪਾਵੇਂਗਾ, ਪਹਿਲ ਬੁਰਿਆਈ ਦੀ ਤੂੰ ਕਰਨੀ ਏ, ਪਿੱਛੋਂ ਅਸਾਂ ਗਊ-ਗਰੀਬ ਕੁਝ ਨਹੀਂ ਦੇਖਣਾ।"

"ਤੁਸੀਂ ਬੇ-ਫ਼ਿਕਰ ਰਹੋ ਜੀ, ਮੈਂ ਸ਼ਿਸ਼ਨ ਦੇ ਮਚਲਾ ਬਣ ਕੇ ਹਰਫਲ ਜਾਵਾਂਗਾ ਤੇ ਪਾਣੀ ਗੰਧਾਲ ਦਿਆਂਗਾ।" ਗਵਾਹ ਨੇ ਆਪਣਾ ਖਹਿੜਾ ਛੁਡਾਇਆ ਅਤੇ ਸੋਚਿਆ, ਬਦੀ 'ਤੇ ਆਏ ਜੱਟ ਦਾ ਕੀ ਵਸਾਹ ਏ, ਮੇਰੇ ਢਿੱਲਾ ਪੈਣ ਨਾਲ ਕੀ ਕੰਨੋਂ ਮੈਲ ਜਾਂਦੀ ਐ!"

ਮੌਕੇ ਦਾ ਗਵਾਹ ਏਹੋ ਸੀਰੀ ਸੀ, ਜਿਸ ਨੂੰ ਚਰਨ ਨੇ ਰੋਹਬ ਪਾ ਕੇ ਭੰਨ ਲਿਆ, ਪਰ ਫਿਰ ਵੀ ਉਹ ਭੁਗਤ ਜਾਣ ਤਕ ਚਿੰਤਾਤੁਰ ਹੀ ਰਿਹਾ। ਉਨ੍ਹਾਂ ਦੇ ਸਜ਼ਾ ਹੋ ਜਾਣ ਨਾਲ ਤਹਿਰੀਕ ਕਮਜ਼ੋਰ ਪੈਂਦੀ ਸੀ ਅਤੇ ਉਸ ਦੇ ਭਗੌੜੇ ਬਣੇ ਰਹਿਣ ਨਾਲ ਸਭਾ ਦੀ ਬਦਨਾਮੀ ਹੁੰਦੀ ਸੀ। ਸੱਚ ਉਸ ਨੂੰ ਲੋਹਮੂ ਬਣ ਕੇ ਚੁੰਬੜੀ ਹੋਈ ਸੀ। ਸੈਸ਼ਨ ਦੀ ਤਾਰੀਖ਼ ਤੋਂ ਭੁਗਤ ਕੇ ਮੁੜਨ ਵਾਲਿਆਂ ਨੂੰ ਚਰਨ ਦਾ ਬੰਦਾ ਰਾਹ ਵਿੱਚ ਹੀ ਮਿਲ ਪਿਆ। ਉਨ੍ਹਾਂ ਤੋਂ ਪਤਾ ਲੱਗਾ, ਮੌਕੇ ਦਾ ਗਵਾਹ ਥਿੜਕ ਜਾਣ ਨਾਲ ਮੁਕੱਦਮਾ ਕਾਫ਼ੀ ਹੱਕ ਵਿੱਚ ਹੋ ਗਿਆ। ਜਾਗੀਰਦਾਰਾਂ ਦੇ ਸੀਰੀ ਨੇ ਕਾਫ਼ੀ ਸਿਰ ਢੱਕਣ ਕਰ ਦਿੱਤਾ।' ਚਰਨ ਹੋਰੀਂ ਅਤੇ ਬਾਕੀ ਦੇ ਸਾਥੀ ਬਹੁਤ ਬੇਫ਼ਿਕਰ ਹੋ ਗਏ, ਉਨ੍ਹਾਂ ਦੀ ਹਿੱਕ ਤੋਂ ਭਾਰੀ ਪੱਥਰ ਲਹਿ ਗਿਆ। ਪਰ ਫ਼ੈਸਲੇ ਵਾਲੇ ਦਿਨ ਸਾਰੇ ਹੈਰਾਨ ਰਹਿ ਗਏ, ਜਦੋਂ ਸੈਸ਼ਨ ਜੱਜ ਨੇ ਤਿੰਨਾਂ ਮੁਲਜ਼ਮਾਂ ਨੂੰ ਸੱਤ-ਸੱਤ ਸਾਲ ਲਈ ਬੰਨ੍ਹ ਦਿੱਤਾ। ਵੀਰੂ ਹੋਰਾਂ ਦੇ ਵਕੀਲ ਨੇ ਹਿੱਕ ਥਾਪੜੀ, 'ਤਸੱਲੀ ਰੱਖੋ, ਹੁਣ ਮਿਸਲ ਵਿੱਚ ਕੱਖ ਨਹੀਂ, ਹਾਈਕੋਰਟ 'ਚੋਂ ਬਿਲਕੁਲ ਬਰੀ ਆਉਣਗੇ ਜੇ ਨਾ ਆਉਣ, ਆਹ ਦਾੜ੍ਹੀ ਨਾ ਸਮਝਿਓ।

ਚਰਨ ਦੇ ਮਨ ਵਿੱਚ ਸੀ, ਜੇ ਵੀਰੂ ਹੋਰੀਂ ਬਰੀ ਹੋ ਗਏ, ਓਦੋਂ ਹੀ ਪੇਸ਼ ਹੋ ਜਾਣਾ ਏਂ। ਉਸ ਨੂੰ ਥਾਣੇ ਦੇ ਮੁਨਸ਼ੀ ਜਰਨੈਲ ਰਾਹੀਂ ਕਨਸੋ ਮਿਲ ਚੁੱਕੀ ਸੀ ਕਿ ਪੁਲਿਸ ਉਸ 'ਤੇ ਇੱਕ-ਦੋ ਨਹੱਕੇ ਡਾਕੇ ਪਾ ਦੇਣਾ ਚਾਹੁੰਦੀ ਹੈ, ਪਰ ਉਸ ਨੂੰ ਕੁਝ ਮਹੀਨੇ ਹੋਰ ਭੱਜਾ ਫਿਰਨਾ ਪੈ ਗਿਆ। ਇਸ ਭਗੌੜੀ ਜ਼ਿੰਦਗੀ ਤੋਂ ਉਹ ਬੜਾ ਤੰਗ ਸੀ। ਉਹ ਕਦੇ ਰੱਜ ਕੇ ਸੌਂ ਵੀ ਨਹੀਂ ਸਕਿਆ ਸੀ।

## ੨

ਸੂਰਜ ਛਿਪ ਚੁੱਕਾ ਸੀ ਅਤੇ ਉਸ ਦੀ ਲੋਅ ਵੀਲ੍ਹੇ 'ਤੇ ਪਲ-ਪਲ ਥੋੜ੍ਹੀ ਹੋ ਰਹੀ ਸੀ। ਚਰਨ ਤੇ ਘੁੱਲਾ ਨਹਿਰੋ-ਨਹਿਰ ਕਾਹਾਂ ਦੇ ਅਤਰਲੇ ਆ ਰਹੇ ਸਨ। ਉਨ੍ਹਾਂ ਕੋਲ ਇੱਕੋ ਕਿਰਪਾਨ ਸੀ, ਜਿਹੜੀ ਘੁੱਲੇ ਦੀ ਕੱਛ ਵਿਚ ਦਿੱਤੀ ਹੋਈ ਸੀ, ਪੁਲ ਟੱਪ ਕੇ ਉਨ੍ਹਾਂ ਦਾ ਰੋਹੀ ਦੇ ਖੇਤਾਂ ਨੂੰ ਜਾਣ ਦਾ ਇਰਾਦਾ ਸੀ। ਚਰਨ ਨੇ ਘੁੱਲੇ ਨੂੰ ਬਿੜਕ ਲੈਣ ਲਈ ਆਖਿਆ,

"ਪੁਲ ਦੇ ਸਿਰ 'ਤੇ ਚੜ੍ਹ ਕੇ ਦੇਖ, ਅਗਾਂਹ ਕੋਈ ਖ਼ਤਰਾ ਤਾਂ ਨਹੀਂ?"

ਘੁੱਲੇ ਨੇ ਪੁਲ ਦੇ ਅੱਧ ਵਿਚਕਾਰ ਜਾ ਕੇ ਆਉਣ ਲਈ ਇਸ਼ਾਰਾ ਕਰ ਦਿੱਤਾ। ਪਰ ਜਿਉਂ ਹੀ ਉਹ ਦੋਵੇਂ ਪੁਲ ਉਤਰ ਕੇ ਖੇਤਾਂ ਨੂੰ ਮੁੜੇ; ਉਨ੍ਹਾਂ ਰਾਹ ਨਾਲ ਦੀ ਝਿੰਗੀ ਵਿਚ ਇੱਕ ਓਪਰੇ ਆਦਮੀ ਨੂੰ ਬੰਦੂਕ ਲਈ ਖਲੋਤਿਆਂ ਦੇਖਿਆ,

"ਠਹਿਰੋ" ਬੰਦੂਕ ਵਾਲੇ ਦੀ ਅਵਾਜ਼ ਕਰੜਾਈ ਵਿਚ ਭਰੀ ਹੋਈ ਸੀ ਅਤੇ ਉਹ ਦੋਹਾਂ ਵੱਲ ਬੰਦੂਕ ਸਿੰਨ੍ਹੀ ਆਕੜਿਆ ਖਲੋਤਾ ਸੀ। ਚਰਨ ਦੀਆਂ ਨਿੱਤ ਆਦਮੀ ਤਾੜਦੀਆਂ ਨਜ਼ਰਾਂ ਨੇ ਜਾਣ ਲਿਆ, 'ਲੁਟੇਰਾ ਹੈ।'

"ਇੱਥੇ ਨੂੰ ਆ ਜਾਓ ਸਿੱਧੇ ਈ, ਜੇ ਕਿਧਰੇ ਏਧਰ-ਓਧਰ ਹੋਏ, ਗੋਲੀ ਸਿੱਧੀ ਹਿੱਕ ਨੂੰ ਆਏਗੀ।"

ਜਦੋਂ ਚਰਨ ਤੇ ਘੁੱਲਾ ਥੋੜ੍ਹੇ ਅਗਾਂਹ ਹੋਏ, ਛੇ-ਸੱਤ ਰਾਹੀ ਜਿਨ੍ਹਾਂ ਵਿਚ ਦੋ ਜਨਾਨੀਆਂ ਵੀ ਸਨ, ਲੁੱਟ-ਪੁੱਟ ਕੇ ਇੱਕ ਪਾਸੇ ਬਹਾਏ ਹੋਏ ਸਨ। ਨੇੜ ਆ ਜਾਣ 'ਤੇ ਬੰਦੂਕ ਵਾਲੇ ਨੇ ਆਪਣੇ ਦੋ ਸਾਥੀਆਂ ਨੂੰ ਆਖਿਆ,

"ਇਨ੍ਹਾਂ ਫ਼ੌਜੀਆਂ ਦੀ ਵੀ ਤਲਾਸ਼ੀ ਲਓ। ਤੁਸੀਂ ਆਪ ਸੁੱਟ ਦਿਓ ਕੱਢ ਕੇ ਜਿਹੜਾ ਕੁਝ ਐ।"

ਚਰਨ ਨੇ ਬਾਹਾਂ ਚੁੱਕ ਕੇ ਮੁਸਕਾਂਦਿਆਂ ਆਖਿਆ,

"ਅਸੀਂ ਫ਼ੌਜੀ ਨਹੀਂ, ਤੁਹਾਡੇ ਈ ਭਰਾ ਆਂ।"

ਡਾਕੂ ਇੱਕ ਪਲ ਹੈਰਾਨ ਜਿਹੇ ਹੋ ਗਏ। ਚਰਨ ਨੇ ਮੌਕਾ ਸਾਂਭਦਿਆਂ ਫਿਰ ਕਿਹਾ।

"ਤੁਸੀਂ ਜਲਾਲ ਦਾ ਕੇਲਾ ਨਹੀਂ ਸੁਣਿਆ ਤੇ ਇਹ ਤੁਸੀਂ ਕੀ ਕਰਦੇ ਪਏ ਓ, ਰਾਹੀਆਂ ਦੇ ਦਸ-ਦਸ, ਵੀਹ-ਵੀਹ ਰੁਪਏ ਤਾਂ ਅੱਜ-ਕੱਲ੍ਹ ਚੂਹੜੇ ਉੱਠ ਕੇ ਖੋਹਦੇ ਐ। ਤੁਸੀਂ ਚੱਜ ਦੀ ਮਾਰ ਮਾਰੋ ਕੋਈ, ਚਲੋ ਮੇਰੇ ਨਾਲ ਜੇ ਹੱਥ ਰੰਗਣੇ ਏ।" ਡਾਕੂ ਚਰਨ ਦੀਆਂ ਗੱਲਾਂ ਵਿਚ ਆ ਗਏ। ਉਸ ਵੇਖ ਲਿਆ, ਇਸ ਵੇਲੇ ਇਨ੍ਹਾਂ ਕੋਲ ਇੱਕੋ ਬੰਦੂਕ ਹੈ।

ਬੰਦੂਕ ਵਾਲਾ ਥੋੜ੍ਹਾ ਢਿੱਲਾ ਪੈ ਗਿਆ। ਚਰਨ ਨੇ ਬੜੇ ਹੌਸਲੇ ਵਾਲੀਆਂ ਗੱਲਾਂ ਕੀਤੀਆਂ।

"ਕਰਤਾਰਿਆ ਤੇਰੇ ਝੋਲੇ 'ਚ ਸ਼ਰਾਬ ਹੋਣੀ ਏ?" ਚਰਨ ਨੇ ਅੱਖ ਦਬਾ ਕੇ ਘੁੱਲੇ ਵੱਲ ਝੋਲਾ ਫੜਨ ਲਈ ਹੱਥ ਵਧਾਇਆ। ਘੁੱਲੇ ਨੇ ਝੋਲਾ ਫੜਾ ਦਿੱਤਾ। ਝੋਲੇ ਵਿਚ ਕੇਤਲੀ ਕੱਪ ਦੇਖ ਕੇ ਬੰਦੂਕ ਵਾਲੇ ਨੂੰ ਤਸੱਲੀ ਹੋ ਗਈ ਕਿ ਠੀਕ ਇਹ ਸਾਡੇ ਈ ਭਰਾ ਹਨ। ਚਰਨ ਚੁਸਤੀ ਨਾਲ ਮੂੰਹ ਦੂਜੇ ਪਾਸੇ ਫੇਰਦਾ ਬੰਦੂਕ ਵਾਲੇ ਵੱਲ ਪੈਰ ਖਿਸਕਾ ਰਿਹਾ ਸੀ।

"ਇਨ੍ਹਾਂ ਰਾਹੀਆਂ ਕੋਲੋਂ ਸੌ ਨਾ ਦੋ ਸੌ ਨਿਕਲ ਆਇਆ ਹੋਵੇਗਾ।" ਚਰਨ ਨੇ ਤੱਕਿਆ ਵਲੋਂ ਬੈਠੇ ਰਾਹੀ ਕੰਬੀ ਜਾ ਰਹੇ ਸਨ। ਚਰਨ ਨੇ ਬੜੇ ਜ਼ੋਰ ਦੀ ਛਾਲ ਮਾਰਦਿਆਂ ਬੰਦੂਕ ਨੂੰ ਹੱਥ ਪਾ ਲਿਆ ਅਤੇ ਪਲ ਵਿਚ ਉਸ ਨਾਲ ਗੁੱਥਮ-ਗੁੱਥਾ ਹੋ ਗਿਆ। ਘੁੱਲਾ ਵੀ ਫੁਰਤੀ ਨਾਲ ਕ੍ਰਿਪਾਨ ਲੈ ਕੇ ਬਰਛੇ ਵਾਲੇ 'ਤੇ ਟੁੱਟ ਪਿਆ। ਡਾਕੂ ਨੇ ਬਰਛਾ ਘੁੱਲੇ ਵੱਲ ਸਿੱਧਾ ਵਾਹਿਆ। ਘੁੱਲੇ ਦੇ ਕ੍ਰਿਪਾਨ ਨਾਲ ਬਰਛੇ ਦਾ ਵਾਰ ਰੋਕਦਿਆਂ ਵੀ ਸੱਜਾ ਪੱਟ ਜ਼ਖ਼ਮੀ ਹੋ ਗਿਆ, ਪਰ ਉਸ ਮਾਮੂਲੀ ਚੋਟ ਨੂੰ ਕੁਝ ਗੌਲਿਆ ਨਾ। ਚਰਨ ਨੇ ਰਾਹੀਆਂ ਨੂੰ ਲਲਕਾਰਾ ਮਾਰਿਆ।



"ਰਾਹੀਓ! ਪੈ ਜਾਓ ਉੱਠ ਕੇ ਵਿਹਦੇ ਕੀ ਓ!" ਲਲਕਾਰਾ ਵੱਜਦੇ ਸਾਰ ਤੀਜਾ ਡਾਕੂ ਤਿੱਤਰ ਹੋ ਗਿਆ। ਉਸ ਸਮਝ ਲਿਆ ਸੀ ਹੁਣ ਖ਼ੈਰ ਨਹੀਂ। ਰਾਹੀਆਂ ਦੋਹਾਂ ਨੂੰ ਹੱਥੋ-ਪੈਰੀ ਸੁੱਟਿਆ। ਬੰਦੂਕ ਖੋਹ ਲੈਣ ਪਿੱਛੋਂ ਵੀ ਚਰਨ ਨੇ ਡਾਕੂ ਦਾ ਲੱਕ ਟੋਹਿਆ। ਚਰਨ ਨੂੰ ਸ਼ੱਕ ਸੀ, ਪਲਟਣ ਵੇਲੇ ਡਾਕੂ ਇਕ ਹੱਥ ਬੰਦੂਕ ਨਾਲੋਂ ਛੱਡ ਕੇ ਲੱਕ ਨੂੰ ਲਿਜਾਂਦਾ ਸੀ। ਉਸ ਦੀ ਸ਼ੱਕ ਦਰੁਸਤ ਨਿਕਲੀ, ਚਾਦਰੇ ਦੀ ਗੰਢ ਵਿਚ ਪਸਤੌਲ ਗੜੁੰਜਿਆ ਹੋਇਆ ਸੀ। ਜਿਹੜੇ ਛਿਣ ਕੁ ਪਹਿਲਾਂ ਆਕੜ-ਆਕੜ ਕੇ ਗਾਲ੍ਹਾਂ ਕੱਢ-ਕੱਢ ਭੌਂਕਦੇ ਸਨ, ਕਾਣੀ ਭੇਡੀ ਦੇ ਰਹੇ ਖਲੋਤੇ ਸਨ। ਘੁੱਲੇ ਨੇ ਆਪਣਾ ਅੱਧਾ ਦੁਪੱਟਾ ਪਾੜ ਕੇ ਪੱਟ ਬੰਨ੍ਹ ਲਿਆ। ਉਸ ਦੇ ਜ਼ਖ਼ਮ ਵਿਚੋਂ ਕਾਫ਼ੀ ਲਹੂ ਨਿਕਲ ਚੁੱਕਾ ਸੀ। ਚਰਨ ਨੇ ਪਸਤੌਲ ਖੋਲ੍ਹ ਕੇ ਦੇਖਿਆ, ਉਸ ਵਿਚ ਛੇ ਰਾਊਂਡ ਭਰੇ ਹੋਏ ਸਨ।

"ਬਾਹਾਂ ਉਤਾਂਹ ਚੁੱਕੋ ਓਇ ਸੂਰਮਿਓ!" ਚਰਨ ਦੇ ਐਨਾ ਆਖਣ ਦੀ ਦੇਰ ਸੀ, ਉਨ੍ਹਾਂ ਛੈਂਟ ਜਾਨਿਆਂ ਵਾਂਗ ਬਾਹਾਂ ਖੜ੍ਹੀਆਂ ਕਰ ਦਿੱਤੀਆਂ। ਚਰਨ ਨੇ ਘੁੱਲੇ ਨੂੰ ਫਿਰ ਆਖਿਆ,

"ਕਰਤਾਰਿਆ! ਇਨ੍ਹਾਂ ਦਾ ਝੋਲਾ ਉਲਟ ਦੇ, ਜਿਹੜੀ-ਜਿਹੜੀ ਚੀਜ਼ ਰਾਹੀਓ ਤੁਹਾਡੀ ਐ ਸਿਆਣ ਕੇ ਲੈ ਲਓ।"

ਰਾਹੀਆਂ ਦੇ ਕੁ ਟੂੰਮਾਂ ਅਤੇ ਕੁਝ ਨਕਦੀ ਆਪਣੀ-ਆਪਣੀ ਸਾਂਭ ਲਈ। ਉਹ ਇੱਕ ਤਰ੍ਹਾਂ ਚਰਨ ਦੇ ਹੁਕਮ ਦੇ ਉਡੀਕਵਾਨ ਸਨ; ਜਿਵੇਂ ਉਹ ਆਖੇ, ਇਨ੍ਹਾਂ ਲੁਟੇਰਿਆਂ ਨਾਲ ਸਿੱਝ ਲੈਣ। ਚਰਨ ਨੇ ਸਾਰੇ ਰਾਹੀਆਂ ਨੂੰ ਸੰਬੋਧਨ ਕਰਦਿਆਂ ਕਿਹਾ,

"ਭਰਾਓ! ਤੁਸੀਂ ਆਪਣੇ ਰਾਹ ਪੈ ਜਾਓ, ਇਹ ਸਾਡੇ ਚੋਰ ਐ ਅਸੀਂ ਆਪੇ ਇਨ੍ਹਾਂ ਨਾਲ ਸਿੱਝ ਲਵਾਂਗੇ।"

ਰਾਹੀ ਹੋਰ ਵੀ ਹੈਰਾਨ ਹੋ ਗਏ; ਪਰ ਉਨ੍ਹਾਂ ਲਈ ਚਲੇ ਜਾਣ ਤੋਂ ਸਿਵਾ ਕੋਈ ਚਾਰਾ ਨਹੀਂ ਸੀ।

ਹਾਲੇ ਐਨਾ ਅੰਨ੍ਹੇਰਾ ਨਹੀਂ ਹੋਇਆ ਸੀ ਕਿ ਆਦਮੀ ਸਿਆਣਿਆ ਨਾ ਜਾ ਸਕੇ। ਚਰਨ ਨੇ ਡਾਕੂਆਂ ਨੂੰ ਗਹੁ ਨਾਲ ਤਾੜਦਿਆਂ ਆਖਿਆ,

"ਨਹਿਰ ਦੀ ਬੰਨੀ 'ਤੇ ਹੋ ਕੇ ਖਲੋ ਜਾਓ, ਸਾਡੇ ਕੋਲੋਂ ਤੁਹਾਡੀਆਂ ਲਾਸ਼ਾਂ ਨਹੀਂ ਚੁਕ ਕੇ ਵਿਚ ਸੁੱਟੀਆਂ ਜਾਣੀਆਂ।"

"ਤਰਸ ਖਾ ਓ ਸਰਦਾਰਾ। ਅਸੀਂ ਮੁੜ ਕੇ ਨਹੀਂ ਅਜਿਹੇ ਕੰਮ ਦੇ ਰਾਹ ਪੈਂਦੇ।" ਦੋਵੇਂ ਚਰਨ ਦੇ ਪੈਰੀਂ ਡਿੱਗਣ ਨੂੰ ਅਗਾਂਹ ਵਧੇ।

ਚਰਨ ਦੋ ਕਦਮਾਂ ਹੋਰ ਪਿਛਾਂਹ ਹਟ ਗਿਆ ਅਤੇ ਗੁੱਸੇ ਨਾਲ ਬੋਲਿਆ, "ਜੇ ਇੱਕ ਕਦਮ ਵੀ ਅਗਾਂਹ ਪੁੱਟੀ, ਬਸ...। ਹਫਾ, ਚਲੋ ਨਹਿਰ ਦੀ ਬੰਨੀ 'ਤੇ।"

"ਬਈ! ਅਸੀਂ ਤੇਰੀ ਕੌਲੀ ਗਊ, ਸਾਨੂੰ ਏਥੋਂ ਰੱਖ ਲੈ!" ਉਹ ਦੋਵੇਂ ਕੰਬਦੇ ਨਹਿਰ ਦੇ ਕਿਨਾਰੇ ਖਲੋ ਗਏ। "ਸਾਨੂੰ ਮਾਰ ਕੇ ਤੇਰੇ ਹੱਥ ਕੁਝ ਨਹੀਂ ਆਉਣਾ।"

"ਤੇਰਾ ਨਾ ਸੁਰੇਣਾ ਐ ਓਇ।" ਚਰਨ ਨੇ ਪਸਤੌਲ ਉਸ ਦੀ ਛਾਤੀ ਨੂੰ ਤਾਣ ਲਿਆ ਅਤੇ ਘੁੱਲੇ ਨੇ ਬੰਦੂਕ ਦੂਜੇ ਵੱਲ ਸੇਧ ਲਈ।

ਸੁਰੇਣੇ ਤੋਂ 'ਹਾਂ' ਵੀ ਨਾ ਨਿਕਲ ਸਕੀ, ਮਸਾਂ ਸਿਰ ਹੀ ਹਲਾਇਆ। ਉਸ ਸਮਝਿਆ ਜਿਹੜਾ ਮੇਰਾ ਨਾਂ ਜਾਣਦਾ ਏ, ਜ਼ਰੂਰ ਕੋਈ ਦੁਸ਼ਮਣ ਹੈ; ਇਸ ਕਦੋਂ ਛੱਡਿਆ।

"ਮੈਨੂੰ ਨਹੀਂ ਪਛਾਣਿਆ?" ਚਰਨ ਦੇ ਐਨੀ ਆਖਣ 'ਤੇ ਸੁਰੇਣੇ ਨੇ ਦਿਮਾਗ 'ਤੇ ਜ਼ੋਰ ਪਾ ਕੇ ਜਾਨਣ ਦੀ ਕੋਸ਼ਿਸ਼ ਕੀਤੀ ਅਤੇ ਫਿਰ 'ਨਾਂਹ' ਵਿਚ ਸਿਰ ਫੇਰ ਦਿੱਤਾ। "ਚਰਨ ਨੂੰ ਜਾਣਦਾ ਏਂ ਵੀਲ੍ਹਿਆਂ ਦੇ ਨੂੰ?" ਸੁਰੇਣੇ ਦੀਆਂ ਅੱਖਾਂ ਈ ਟੱਡੀਆਂ ਰਹਿ ਗਈਆਂ। ਉਹ ਬੁਰੀ ਤਰ੍ਹਾਂ ਕੰਬ ਉੱਠਿਆ।

"ਚਅਰਨ!...!" ਸੁਰੇਣੇ ਨੇ ਪੱਗ ਗਲ ਵਿਚ ਪਾ ਲਈ ਅਤੇ ਝੁਕਿਆ ਖਲੋਤਾ ਸੀ। "ਸਾਡੇ ਕੋਲੋਂ ਹੋ ਗਈ, ਪਰ ਤੂੰ ਬਖ਼ਸ਼ ਲੈ ਜਿਵੇਂ ਵੀ, ਅਸੀਂ ਸਾਰੀ ਉਮਰ ਤੇਰਾ ਪਾਣੀ ਭਰਾਂਗੇ। ਸਾਥੋਂ ਜਿਹੜਾ ਮਰਜ਼ੀ ਕੰਮ ਲੈ ਲੈ।"

"ਖ਼ਬਰਦਾਰ! ਸਾਲੇ ਹਰਾਮੀ!! ਕੀ ਕੰਮ ਲੈਣਾ ਮੈਂ ਤੁਹਾਡੇ ਕੋਲੋਂ। ਹੁਣ ਅਖੀਰੀ ਵੇਲਾ ਏ ਤੁਹਾਡਾ, ਤੁਸੀਂ ਵਾਹਿਗੁਰੂ ਨੂੰ ਚੇਤੇ ਕਰ ਲਵੋ" ਚਰਨ ਨੇ ਕਰੜਾਈ ਅਤੇ ਨਰਮਾਈ ਦੇ ਦੋਹਾਂ ਭਾਵਾਂ ਵਿਚੋਂ ਆਖਿਆ।

ਡਾਕੂਆਂ ਨੂੰ ਅੰਤ ਵੇਲੇ ਵਾਹਿਗੁਰੂ ਚੇਤੇ ਆਇਆ ਤੇ ਉਨ੍ਹਾਂ ਦੀਆਂ ਅੱਖਾਂ ਗੁਨਾਹ ਦੇ ਭਾਰ ਨਾਲ ਧਰਤੀ ਵੱਲ ਝੁਕ ਗਈਆਂ। ਪਸਤੌਲ ਅਤੇ ਬੰਦੂਕ ਦੀਆਂ ਨਾਲੀਆਂ ਵਿਚੋਂ ਮੌਤ ਹੁੰਗਾਰਦੀ ਦੇਖ ਕੇ ਵੀ ਉਹ ਜਿਉਣ ਲਈ ਤਰਸੇ ਖਲੋਤੇ ਸਨ। ਅੰਨ੍ਹੇਰਾ ਪਲ-ਪਲ ਵਧ ਰਿਹਾ ਸੀ। ਨਹਿਰ ਦੀਆਂ ਧਾਰਾਂ ਸ਼ੋਰ ਮੌਤ ਦੇ ਰੂਪ ਵਿਚ ਭਿਆਨਕ ਹੋ ਗਿਆ।

"ਦੇਖੋ", ਚਰਨ ਨੇ ਉਨ੍ਹਾਂ ਦੇ ਧਿਆਨ ਆਪਣੇ ਵੱਲ ਕੀਤੇ, "ਤੁਹਾਡਾ ਅੰਤ ਸਮਾਂ ਏ, ਹੁਣ ਝੂਠ ਨਾ ਬੋਲਿਓ। ਜੋ ਮੈਂ ਪੁੱਛਾਂ ਸੱਚ-ਸੱਚ ਬੋਲਣਾ। ਉਂਝ ਮੇਰੇ ਕੋਲੋਂ ਕੁਝ ਗੁੱਝਾ ਵੀ ਨਹੀਂ।"

ਸੁਰੇਣੇ ਦਾ ਸੁਨਣ ਲਈ ਮੂੰਹ ਖੁੱਲ੍ਹ ਗਿਆ, ਜਿਵੇਂ ਉਹ ਬੋਲਾ ਹੋ ਗਿਆ ਸੀ। ਧਰਤੀ ਉਸ ਨੂੰ ਆਪਣੇ ਦੁਆਲੇ ਘੁੰਮਦੀ ਪਰਤੀਤ ਹੋ ਰਹੀ ਸੀ ਅਤੇ ਉਸ ਦੇ ਦਿਲ ਦੀ ਧੜਕਣ ਸਹਿਮ ਵਿਚ ਰੁਕੀ ਪਈ ਸੀ।

"ਨਹਿਰ ਵੱਢਣ ਵਿਚ ਤੂੰ ਸੀ?"

ਸੁਰੇਣੇ ਨੇ 'ਹਾਂ' ਵਿਚ ਸਿਰ ਹਿਲਾਇਆ।

"ਬਰਨਾਲੇ ਨੂੰ ਜਾਂਦੀ ਮੋਟਰ ਵੀ ਤੁਸੀਂ ਲੁੱਟੀ ਸੀ?"

ਉਸ ਮੁੜ ਸਿਰ ਹਲਾ ਕੇ ਹਾਮੀ ਭਰੀ।

"ਸੂਦਾਂ ਦੀ ਕੁੜੀ ਦਾ ਅਠਾਰਾਂ ਸੌ ਮੁੜਾਈ ਵੀ ਲਈ?"

"ਨਾਅਈਂ, ਉਹ ਜੰਗੇ ਨੇ।"

"ਮੱਤੂ ਕੀ ਤਲਵੰਡੀ ਮੁੰਡਾ ਕਤਲ ਕੀਤਾ?"

"ਉਹ ਵੀ ਜੰਗੇ ਨੇ।"

"ਜੈ ਗੋਪਾਲ?"

ਸੁਰੇਣਾ ਚੁੱਪ ਹੋ ਗਿਆ ਤੇ ਨੀਵੀਂ ਪਾ ਲਈ। ਉਸ ਨੂੰ ਇਉਂ ਪਰਤੀਤ ਹੋਇਆ, ਜਿਵੇਂ ਧਰਤੀ ਵਿਸ ਗਈ ਅਤੇ ਉਹ ਲੱਕ ਤੱਕ ਵਿਸਫ਼ ਕਿਨਾਰੇ ਵਿਚ ਗੱਡਿਆ ਖਲੋਤਾ ਹੈ।



"ਤੇ ਚਰਨ ਨੂੰ ਮਾਰਨ ਲਈ ਕਿੰਨੀ ਵਾਰ ਨਾਕੇ ਮੱਲੀ ਰੱਖੇ?"

"ਚਅਰਨ! ਸਾਨੂੰ ਗੁਰੂ ਪੱਟੇ ਜੇ ਤੈਨੂੰ ਮਾਰਨ ਲਈ ਇੱਕ ਦਿਨ ਵੀ ਜੰਗੇ ਨਾਲ ਗਏ ਹੋਈਏ। ਹੁਣ ਤੈਨੂੰ ਕਿਵੇਂ ਦੱਸੀਏ, ਅਸੀਂ ਉਸ ਤੋਂ ਅੱਡ ਹੋ ਗਏ ਆਂ ਤੇ ਇੱਕ-ਦੂਏ ਦੇ ਦੁਸ਼ਮਣ ਵੀ।" ਸੁਰੇਣਾ ਬੜੀ ਛੇਤੀ ਕਹਿ ਗਿਆ, ਜਿਵੇਂ ਇਹ ਉਸ 'ਤੇ ਅਜੂਨਾ ਬੱਧਿਆ ਜਾ ਰਿਹਾ ਸੀ।

ਚਰਨ ਨੂੰ ਵੀ ਕਨਸੋਅ ਮਿਲ ਚੁੱਕੀ ਸੀ ਕਿ ਸੁਰੇਣਾ ਤੇ ਜੰਗਾ ਆਪੋ ਵਿਚ ਕਿਟਰ ਦੁਸ਼ਮਣ ਬਣ ਗਏ ਹਨ। ਉਸ ਹੋਰ ਤਸੱਲੀ ਲਈ ਪੁੱਛਿਆ,

"ਤੁਸੀਂ ਅੱਡ ਕਾਹਤੋਂ ਹੋ ਗਏ?"

"ਉਸ ਮੁਹਾਰ ਵਾਲੀ ਦੇ ਡਾਕੇ 'ਚੋਂ ਹਿੱਸਾ ਨਹੀਂ ਦਿੱਤਾ ਸੀ।"

ਚਰਨ ਨੂੰ ਉਸ ਦੀ ਗੱਲ 'ਤੇ ਯਕੀਨ ਹੋ ਗਿਆ, ਕਿਉਂਕਿ ਤਿੰਨ ਮਹੀਨੇ ਹੋਏ ਮੁਹਾਰ ਵਾਲੀ ਦੇ ਪਿੰਡ ਡਾਕਾ ਪਿਆ ਸੀ।

"ਜੇ ਤੁਹਾਨੂੰ ਮੈਂ ਛੱਡ ਦਿਆਂ, ਫਿਰ ਜਾਗੀਰਦਾਰਾਂ ਦੇ ਵਹੇ ਚੜ੍ਹ ਕੇ ਲੋਕਾਂ ਦਾ ਬੁਰਾ ਤਾਂ ਨਹੀਂ ਕਰਦੇ?"

"ਅਸੀਂ ਤੇ ਹੁਣ ਲੋਕਾਂ ਦਾ ਬੁਰਾ? ਸਾਡੀ ਬਹੁੜੀ ਚਰਨ!" ਜ਼ਿੰਦਗੀ ਦੀ ਆਸ ਵਿਚ ਸੁਰੇਣੇ ਦੀ ਧਾਹ ਨਿਕਲ ਗਈ। ਦੂਜੇ ਡਾਕੂ ਨੇ ਕਿਹਾ,

"ਸਾਡੀ ਵੀ ਕੋਈ ਜੂਨ ਐ ਬਈ। ਸੱਚ ਪੁੱਛੋਂ ਤਾਂ ਜਿਊਂਦੇ-ਮਰੇ। ਸਿਰ ਲਕੋਣ ਲਈ ਕੁਝ ਤਾਂ ਕਰਨਾ ਈ ਪੈਂਦਾ ਏ।"

"ਮੈਂ ਸੱਤ ਮਹੀਨੇ ਤੋਂ ਭੌਂਦਾ ਫਿਰਦਾਂ, ਕਿਵੇਂ ਦਿਨ ਕੱਢਦਾ ਆਂ। ਤੁਹਾਡਾ ਚਾਲਾ ਈ ਪੁੱਠਾ ਏ। ਜੇ ਲੋਕਾਂ ਨੂੰ ਸਤਾਉਣ ਦੀ ਥਾਂ ਉਨ੍ਹਾਂ ਖ਼ਾਤਰ ਥੋੜ੍ਹਾ-ਬਹੁਤਾ ਕੰਮ ਕਰਦੇ; ਉਹ ਤੁਹਾਨੂੰ ਲੁਕਣ ਨੂੰ ਥਾਂ ਵੀ ਨਾ ਦਿੰਦੇ? ਹੂੰ...।" ਚਰਨ ਨਫ਼ਰਤ ਦੀ ਘੁੱਟ ਭਰ ਕੇ ਰਹਿ ਗਿਆ। ਉਸ ਘੁੱਲੇ ਵੱਲ ਮੂੰਹ ਕਰਦਿਆਂ ਕਿਹਾ, "ਬੰਦੂਕ ਵਿਚੋਂ ਗੋਲੀਆਂ ਕੱਢ ਕੇ ਇਨ੍ਹਾਂ ਦੇ ਮੱਥੇ ਮਾਰ। ਦੇਖੋ ਓਇ ਹਰਾਮੀਓ! ਮੈਨੂੰ ਆਸ ਨਹੀਂ, ਤੁਸੀਂ ਕਦੇ ਆਪਣੀ ਜ਼ਿੰਦਗੀ ਵਿਚ ਇੱਕ ਵੀ ਭਲੇ ਦਾ ਕੰਮ ਕਰੋ; ਪਰ ਮੈਂ ਤੁਹਾਨੂੰ ਮਾਰ ਨਹੀਂ ਸਕਦਾ। ਜੇ ਮਾਰਨਾ ਚਾਹਾਂ, ਤੁਸੀਂ ਮੇਰੇ ਇਲਾਕੇ ਦੇ ਲੋਕਾਂ ਤੋਂ ਬੱਚੇ ਨਹੀਂ, ਹਮੇਸ਼ਾ ਮੇਰੇ ਪੰਜੇ 'ਚ ਹੋ। ਮੈਂ ਜਦੋਂ ਚਾਹਾਂ, ਤੁਹਾਨੂੰ ਨਿਹੱਥਾ ਮਲ ਕੇ ਰੱਖ ਦੇਵਾਂ। ਜਾਓ; ਹੋਰ ਸੁਣੋ, ਆਹ ਪਸਤੌਲ ਮੇਰੇ ਕੋਲ ਤੁਹਾਡਾ ਅਮਾਨਤ ਹੈ। ਮੈਂ ਜੰਗੇ ਵਰਗੇ ਗੰਦੇ ਡਾਕੂਆਂ ਹੱਥੋਂ ਅੰਞਾਈਂ ਮਰ ਜਾਣਾ ਨਹੀਂ ਚਾਹੁੰਦਾ। ਆਪਣੀ ਹਿਫ਼ਾਜ਼ਤ ਵਾਸਤੇ ਤੁਹਾਡਾ ਪਸਤੌਲ ਰੱਖਣ ਲਈ ਮਜਬੂਰ ਆਂ; ਲੋਕਾਂ ਨੂੰ ਨਾ ਸਤਾਇਓ, ਨਾ ਦੁੱਖ ਦਇਓ। ਲੋਕ ਮਹਾਨ ਸ਼ਕਤੀ ਐ; ਇਨ੍ਹਾਂ ਬਾਦਸ਼ਾਹੀਆਂ ਢਾਹ ਦਿੱਤੀਆਂ, ਤੁਸੀਂ ਵਿਚਾਰੇ ਕੀ ਕਹਿੰਦੇ ਓ। ਜਾਓ, ਜੀ ਆਇਆਂ ਨੂੰ!"

ਚਰਨ ਦੀਆਂ ਖ਼ਰੀਆਂ-ਖ਼ਰੀਆਂ ਨਾਲ ਡਾਕੂਆਂ ਦੇ ਪਿੰਡੇ ਮਿੱਟੀ ਹੋ ਗਏ। ਉਹ ਚਰਨ ਦਾ ਧੰਨਵਾਦ ਕਰਨ ਜੋਗੇ ਵੀ ਨਾ ਰਹੇ। ਖ਼ਾਲੀ ਬੰਦੂਕ, ਝੋਲਾ, ਬਰਛਾ ਅਤੇ ਆਪਣਾ ਚਾਦਰਾ-ਖੇਸ ਚੁੱਕ ਕੇ ਖਾਲ ਦੇ ਬੰਨੇ-ਬੰਨੇ ਤੁਰ ਗਏ।

ਘੁੱਲੇ ਦਾ ਚਾਦਰਾ ਲਿੱਬੜਿਆ ਦੇਖ ਕੇ ਚਰਨ ਨੂੰ ਉਸ ਦੇ ਜ਼ਖ਼ਮ ਦਾ ਖ਼ਿਆਲ ਆਇਆ।

"ਜ਼ਖਮ ਬਹੁਤਾ ਤਾਂ ਨਹੀਂ?" ਚਰਨ ਨੇ ਹਮਦਰਦੀ ਨਾਲ ਪੁੱਛਿਆ।

"ਜੱਟ ਤੇ ਝੋਟਾ ਵੱਢੇ ਨਹੀਂ ਮੁੱਕਦੇ।" ਘੁੱਲਾ ਜ਼ਖਮ 'ਤੇ ਹੱਸ ਪਿਆ। "ਇਨ੍ਹਾਂ ਸਾਲਿਆਂ ਨੂੰ ਦੋ-ਦੋ ਗੋਲੀਆਂ ਮਾਰ ਕੇ ਨਹਿਰ ਵਿਚ ਰੋੜ੍ਹ ਦੇਣਾ ਸੀ, ਫਿਰ ਫੇਰ ਵੇਖ ਲੈਣਗੇ।"

"ਨਹੀਂ ਘੁੱਲਿਆ, ਸਾਡਾ ਇਹ ਰਾਹ ਨਹੀਂ।" ਚਰਨ ਨੇ ਨੀਵਾਂ ਹੋ ਕੇ ਝੋਲਾ ਚੁੱਕ ਲਿਆ।

"ਫਿਰ ਬੰਦੂਕ ਉਨ੍ਹਾਂ ਸਾਲਿਆਂ ਨੂੰ ਕਾਹਦੀ ਦੇਣੀ ਸੀ?" ਘੁੱਲੇ ਨੂੰ ਬੰਦੂਕ ਖੁੱਸ ਜਾਣ ਦਾ ਵੀ ਦਿਲੀ ਅਫ਼ਸੋਸ ਸੀ।

"ਅਸੀਂ ਡਾਕੇ ਮਾਰਨੇ ਆਂ ਕਿ ਕਤਲ ਕਰਨੇ ਐ?"

ਘੁੱਲਾ ਚੁੱਪ ਹੋ ਗਿਆ ਅਤੇ ਚਰਨ ਦੇ ਪਿੱਛੇ-ਪਿੱਛੇ ਲੰਙ ਮਾਰ ਕੇ ਤੁਰਨ ਲੱਗ ਪਿਆ।

ਸੋਨੇ ਦੇ ਬੁੱਤ ਤੋੜ ਦੇ, ਗੁੰਗੇ ਰੱਬ ਨੂੰ ਛੋੜ ਦੇ,
ਦੁੱਖ ਦਾ ਸਾਥੀ ਨਵਾਂ ਜੋ, ਪੈਦਾ ਉਹ ਭਗਵਾਨ ਕਰ।



# ਸੱਦਾ

## ੧

ਹੌਲੀ-ਹੌਲੀ ਨੀਰ ਵਹੇ,
ਦਰਦਾਂ ਵਾਲਾ ਦਰਦ ਪੁੱਛੇ,
ਭਰਿਆ ਮਨ ਕੁਝ ਨਾ ਕਹੇ।

"ਔਂਹੂੰ-ਔਂਹੂੰ..." ਹੁਣ ਰਾਜ ਨੂੰ ਖੰਘ ਛਿੜੀ ਹੀ ਰਹਿੰਦੀ ਸੀ।

"ਸਵਰਨ! ਘੁੱਗੂ ਸੌਂ ਗਿਆ?" ਰਾਜ ਆਪਣੇ ਕਮਰੇ ਵਿਚ ਪਈ ਸੀ। ਉਸ ਦੀ ਬਾਰੀ ਵਿਚੋਂ ਬਾਹਰ ਕਣਕਾਂ ਅਤੇ ਉਨ੍ਹਾਂ ਵਿਚੋਂ ਸਰ੍ਹੋਂ ਦੀਆਂ ਓਲੀਆਂ ਦੂਰ ਤੱਕ ਹਰਿਆਲੀ ਬਣ ਕੇ ਫੈਲ ਗਈਆਂ।

"ਦੁੱਧ ਪੀਂਦਾ ਈ ਸੌਂ ਗਿਆ।" ਸਵਰਨ ਦੇ ਹੱਥਾਂ ਵਿਚ ਸਫ਼ੈਦ ਸਲਾਈਆਂ ਹਲਕੀ ਨਸਵਾਰੀ ਪਸ਼ਮ ਉਣੀ ਜਾ ਰਹੀ ਸੀ।

ਰਾਜ ਉਸ ਤੋਂ ਆਨੀਂ-ਬਹਾਨੀਂ ਆਪਣੇ ਬੱਚੇ ਦੀ ਬਾਬਤ ਪੁੱਛਦੀ ਰਹਿੰਦੀ, ਕਿਉਂਕਿ ਘੁੱਗੂ ਨੂੰ ਜਨਮ ਤੋਂ ਹੀ ਉਸ ਤੋਂ ਵੱਖ ਕਰ ਲਿਆ ਗਿਆ ਸੀ। ਉਸ ਨੂੰ ਪਰਤਾਪੀ ਨੌਕਰਾਣੀ ਸਾਂਭਦੀ ਅਤੇ ਸਵਰਨ ਉਸ ਦੀ ਦੇਖਭਾਲ ਕਰਦੀ। ਸਵਰਨ ਦਾ ਘੁੱਗੂ ਵਿਚ ਮਾਂ ਪਿਆਰ ਜਾਗ ਪਿਆ ਸੀ। ਰਾਜ ਨੇ ਆਪਣੇ-ਆਪ ਨੂੰ ਹਰ ਤਰ੍ਹਾਂ ਸਵਰਨ ਦੇ ਹਵਾਲੇ ਕਰ ਦਿੱਤਾ ਅਤੇ ਸਵਰਨ ਰਾਜ ਦੇ ਅਹਿਸਾਨ, ਅਤੁੱਟ ਪਿਆਰ ਵਿਚ ਬਿਨਾ ਮੁੱਲੋਂ ਖਰੀਦੀ ਗਈ। ਉਹ ਘੁੱਗੂ ਦੇ ਹੀ ਦੁਆਲੇ ਰਹਿੰਦੀ। ਰਾਜ ਸਵਰਨ ਨੂੰ ਘੁੱਗੂ ਨਾਲ ਐਨਾ ਪਿਆਰ ਕਰਦਿਆਂ ਦੇਖ ਕੇ ਬੜੀ ਪ੍ਰਸੰਨ ਹੁੰਦੀ। ਉਸ ਦੇ ਸੜਦੇ ਰੂਹ ਤੇ ਪਿੰਜਰ ਸਾਉਣ ਦੀਆਂ ਫੁਹਾਰਾਂ ਵਿਚ ਆ ਜਾਂਦੇ।

ਪਰ ਰਾਜ ਆਪੂੰ ਬੱਚੇ ਨੂੰ ਹਿੱਕ ਨਾਲ ਲਾਉਣ ਲਈ ਕਿੰਨੀ ਲੁਛਦੀ। ਅੰਦਰੇ-ਅੰਦਰ ਉਸ ਦੇ ਜਜ਼ਬਾਤ ਅਨੇਕਾਂ ਜ਼ਬਤਾਂ ਵਿਚ ਪਿਸਦੇ ਤੇ ਤਰਸਦੇ ਰਹਿੰਦੇ। ਉਹ ਸੋਚਦੀ ਮੈਂ ਘੁੱਗੂ ਦੀ ਮਾਂ ਹਾਂ, ਪਰ ਉਸ ਨੂੰ ਘੁੱਟ ਕੇ ਪਿਆਰ ਵੀ ਨਹੀਂ ਕਰ ਸਕਦੀ, ਸਿਰਫ਼ ਦੂਰੋਂ ਦੇਖ ਸਕਦੀ ਹਾਂ, ਉਹ ਵੀ ਘਰਦਿਆਂ ਤੋਂ ਚੋਰੀ, ਸਵਰਨ ਦੀ ਮਿਹਰਬਾਨੀ ਨਾਲ। ਉਸ ਦੇ ਹੰਝੂ ਆ ਜਾਂਦੇ ਅਤੇ ਪਾਸੇ ਮੂੰਹ ਕਰਕੇ ਪੂੰਝ ਸੁੱਟਦੀ। ਜ਼ਖਮੀ ਪੰਛੀ ਵਾਂਗ ਉਸ ਦਾ ਆਪਣਾ-ਆਪ ਫੜਕਦਾ ਤੇ ਕੰਬਦਾ ਰਹਿੰਦਾ। ਉਸ ਦੀਆਂ ਆਂਦਰਾਂ ਸੜਦੀਆਂ, ਜਦ ਬੱਚਾ ਸਵਰਨ ਦੀਆਂ ਬਾਹਾਂ ਵਿਚ ਚਾਂਗਰਾਂ ਪਾਉਂਦਾ। ਉਸ ਦੇ ਅੰਦਰ ਡੋਬ ਪੈਂਦੇ ਅਤੇ ਹਵੇਲੀ ਘੁੰਮਦੀ ਪ੍ਰਤੀਤ ਹੁੰਦੀ। ਉਹ ਆਪਣੇ ਘੁੱਗੂ ਦਾ ਕੇਵਲ ਭੋਲਾ ਹੱਥ ਚੁੰਮਣ ਨੂੰ ਤਰਸਦੀ ਰਹੀ,

ਸਹਿਕਦੀ ਹੀ ਰਹੀ। ਪਰ ਫਿਰ ਉਹ ਆਪ ਹੀ ਆਪਣੇ ਬੱਚੇ ਦੀ ਜ਼ਿੰਦਗੀ ਲਈ ਪਿਆਰ ਵਲਵਲਿਆਂ ਦਾ ਆਤਮਘਾਤ ਕਰ ਲੈਂਦੀ। ਉਹ ਆਪਣੀ ਜ਼ਿੰਦਗੀ ਵਿਚ ਵਲਵਲਿਆਂ ਨੂੰ ਮਾਰਨਾ ਅਤੇ ਕੁਚਲਣਾ ਸਿੱਖ ਗਈ ਸੀ। ਸਮੇਂ ਦੇ ਇਮਤਿਹਾਨਾਂ ਲਹੂ ਚੂਸ-ਚੂਸ ਉਸ ਨੂੰ ਹੱਡੀਆਂ ਦੀ ਮੁੱਠ ਬਣਾ ਦਿੱਤਾ। ਪਲੰਘ ਵਿਚ ਪਈ ਉਹ ਦਿਸਦੀ ਨਹੀਂ ਸੀ। ਚਿਹਰਾ ਵੇਖ ਕੇ ਆਖਿਆ ਜਾ ਸਕਦਾ ਸੀ, ਇਹ ਰਾਜ ਹੀ ਹੈ। ਪਰ ਸਾਰੇ ਪਿੰਜਰ ਨਾਲੋਂ ਬਿਮਾਰੀ ਨੇ ਭਰਿਆ-ਭਰਿਆ ਮਾਸ ਚੂੰਡ ਲਿਆ ਸੀ।

"ਇਹ ਤੂੰ ਕੀ ਉਣਦੀ ਏਂ?" ਰਾਜ ਨੇ ਐਵੇਂ ਹੀ ਖਿਝਦਿਆਂ ਵਾਂਗ ਕਿਹਾ।

"ਘੁੱਗੂ ਲਈ ਇਕ ਖੁੱਲ੍ਹੀ ਕੋਟੀ।"

"ਮੈਂ ਕਿੰਨੀ ਕਿਸਮਤ ਵਾਲੀ ਆਂ, ਜੀਹਨੂੰ ਰੱਬ ਨੇ ਐਨੀ ਚੰਗੀ ਭੈਣ ਦਿੱਤੀ।" ਰਾਜ ਨੇ ਆਪਣੇ ਦੋਵੇਂ ਹੱਥ ਹਿੱਕ 'ਤੇ ਘੁੱਟ ਲਏ।

ਸਵਰਨ ਨੇ ਲਾਡ ਨਾਲ ਉਸ ਦੇ ਪੋਲੀ ਜਿਹੀ ਚਪੇੜ ਮਾਰ ਦਿੱਤੀ। ਰਾਜ ਨੂੰ ਖੰਘ ਆ ਗਈ ਅਤੇ ਕਿੰਨਾ ਹੀ ਚਿਰ ਖੰਘ ਕਾਰਨ ਉਹਦੇ ਨਾਲ ਪਲੰਘ ਵੀ ਹਿੱਲਦਾ ਰਿਹਾ।

ਰਾਜ ਨੇ ਦਮ ਲੈ ਕੇ ਆਖਣਾ ਸ਼ੁਰੂ ਕੀਤਾ,

"ਮੇਰਾ ਘੁੱਗੂ ਕਦੇ ਨਾ ਮਹਿਸੂਸ ਕਰੇਗਾ, ਉਸ ਦੀ ਕੋਈ ਹੋਰ ਮਾਂ ਵੀ ਸੀ। ਸਵਰਨ ਮੇਰੇ ਪਿੱਛੋਂ ਤੂੰ..."

"ਰਾਜ!" ਸਵਰਨੀ ਨੇ ਐਨੀ ਜ਼ੋਰ ਦੀ ਆਖਿਆ ਕਿ ਬਾਕੀ ਗੱਲ ਰਾਜ ਦੇ ਮੂੰਹ ਵਿਚ ਹੀ ਸੁੱਕ ਗਈ। "ਤੂੰ ਚਾਹੁੰਦੀ ਏਂ ਮੈਂ ਫਿਰ ਰੋ ਪਵਾਂ।" ਉਹ ਸੱਚਮੁੱਚ ਹੀ ਫਿਸ ਪਈ। ਉਸ ਰਾਜ ਵੱਲੋਂ ਪਾਸਾ ਫੇਰ ਲਿਆ।

ਰਾਜ ਨੇ ਮਨ ਭਰਦਿਆਂ ਸਵਰਨ ਦਾ ਲਮਕਿਆ ਹੱਥ ਫੜ ਕੇ ਘੁੱਟ ਲਿਆ।

"ਸਰਵਨ, ਇਹ ਤਾਂ ਪਤਾ ਈ ਏ, ਮੈਂ ਬਹੁਤੇ ਦਿਨ ਨਹੀਂ ਜੀ ਸਕਦੀ।"

"ਪਰ ਤੂੰ ਆਪਣੇ ਮੂੰਹੋਂ ਕੱਢ-ਕੱਢ ਕਿਉਂ ਮਰਿਆਂ ਨੂੰ ਮਾਰਦੀ ਏਂ।" ਸਵਰਨ ਨੇ ਆਪਣੇ-ਆਪ ਨੂੰ ਰੋਕਦਿਆਂ ਆਖਿਆ।

"ਚੰਗਾ ਭੈਣ; ਮੈਂ ਹੁਣ ਨਹੀਂ ਆਖਦੀ। ਹੈਂ, ਆਹ ਰੌਲਾ ਕੀ ਏ ਹੇਠਾਂ?" ਰਾਜ ਨੇ ਬਾਹਰੋਂ ਚੀਕ-ਚਿਹਾੜਾ ਸੁਣਦਿਆਂ ਪੁੱਛਿਆ।

"ਪਤਾ ਨਹੀਂ, ਪਰਤਾਪੀ ਆਖਦੀ ਸੀ, ਅੱਜ ਲੋਹੜੇ ਦੀ ਪੁਲਿਸ ਆਈ ਏ, ਦੋ ਲਾਰੀਆਂ ਭਰੀਆਂ। ਕੋਈ ਉਨ੍ਹਾਂ ਦਾ ਈ ਸਿਆਪਾ ਹੋਣਾ ਏ।" ਸਵਰਨ ਫਿਰ ਕੋਟੀ ਉਣਨ ਲੱਗ ਪਈ।

ਥੋੜ੍ਹੇ ਚਿਰ ਪਿੱਛੋਂ ਇਕ ਔਰਤ ਦੇ ਚੀਕਣ ਦੀ ਅਵਾਜ਼ ਆਈ। ਰਾਜ ਮੰਜੇ 'ਤੇ ਤੜਪ ਕੇ ਰਹਿ ਗਈ।

"ਆਇ ਨੀ ਸਵਰਨੀ! ਕੀਹਨੂੰ ਮਾਰਦੇ ਐ। ਅਹੂੰ-ਅਹੂੰ...।"

"ਪਏ ਹੋਣ, ਖਸਮਾਂ ਨੂੰ ਖਾਣ ਕਸਾਈ, ਸਾਨੂੰ ਕੀ।" ਸਵਰਨ ਨੇ ਆਈ ਗਈ ਕਰਦਿਆਂ ਕਿਹਾ।

"ਨਾ ਨੀ ਭੈੜੀਏ!" ਰਾਜ ਪਾਲ ਨੂੰ ਬਾਰ ਵਿਚ ਖਲੋਤਾ ਦੇਖ ਅਗਾਂਹ ਕੁਝ ਨਾ ਆਖ ਸਕੀ।



ਪਾਲ ਸਵਰਨ ਨੂੰ ਘੂਰਦਿਆਂ ਵਾਂਙ ਬੋਲਿਆ,

"ਮੈਂ ਕਿਹਾ ਤੂੰ ਏਥੇ ਕੀ ਕਰਦੀ ਏਂ, ਜਾਹ ਘੁੱਗੂ ਜਾਗ ਪਿਆ। ਏ।"

ਸਵਰਨ ਸੁਣਦੇ ਸਾਰ ਹੀ ਆਪਣੇ ਕਮਰੇ ਨੂੰ ਤੁਰ ਗਈ।

"ਚਰ ਚੁੱਕ ਲੈਂਦੇ।" ਰਾਜ ਨੇ ਪਈ-ਪਈ ਨੇ ਗਿਲੇ ਨਾਲ ਆਖਿਆ।

ਪਾਲ ਬਾਹਰ ਖਲੋਤਾ ਹੀ ਮੁਸਕਾ ਪਿਆ। ਜਦੋਂ ਡਾਕਟਰ ਕਸ਼ੋਰ ਨੇ ਕਿਹਾ ਸੀ, 'ਰਾਜ ਬਚ ਨਹੀਂ ਸਕਦੀ ਅਤੇ ਇਸ ਦੀ ਬਿਮਾਰੀ ਖ਼ਤਰਨਾਕ ਹੋ ਚੁੱਕੀ ਹੈ।' ਪਾਲ ਰਾਜ ਤੋਂ ਪਰ੍ਹੇ-ਪਰ੍ਹੇ ਰਹਿਣ ਦਾ ਯਤਨ ਕਰਦਾ। ਮੌਤ ਦੇ ਭੈਅ ਨੇ ਪਿਆਰ ਦੀ ਧਾਰਾ ਨੂੰ ਪ੍ਰਤੀਕਰਮ ਵਿਚ ਮੋੜ ਕੇ ਰੱਖ ਦਿੱਤਾ। ਕਸ਼ਮੀਰ ਤੋਂ ਵਾਪਸ ਆ ਕੇ ਉਹ ਕਈ ਦਿਨ ਕੋਲ ਵੀ ਨਹੀਂ ਆਉਂਦਾ। ਹੁਣ ਬਸ ਬਾਹਰ ਖਲੋ ਕੇ ਹੀ ਮਾਮੂਲੀ ਗੱਲਬਾਤ ਪੁੱਛ ਕੇ ਚਲਿਆ ਜਾਂਦਾ। ਰਾਜ ਉਸ ਦੀਆਂ ਹਰਕਤਾਂ ਤਾਂ ਕੀ, ਦਿਲ ਵਿਚ ਉੱਠਦੇ ਖਿਆਲ ਤੱਕ ਸਮਝਦੀ ਸੀ। ਉਸ ਦੇ ਜਿਉਂਦੇ-ਜਾਗਦੇ ਅਹਿਸਾਸ ਵਿਚ ਰਿੱਝ-ਰਿੱਝ ਸੜਦੀ ਬਲਗਮ ਬਣ ਕੇ ਰਹਿ ਗਏ। ਜਿਸ ਜ਼ਿੰਦਗੀ ਨੂੰ ਉਮਰ ਭਰ ਇਕ ਬੰਦਾ ਵੀ ਵਫ਼ਾਦਾਰ ਨਾ ਮਿਲਿਆ ਹੋਵੇ, ਉਸ ਦੀ ਧੜਕਦੀ ਜਵਾਨੀ ਦਾ ਖ਼ਾਮੋਸ਼ ਤਪਦਿਕ ਬਣ ਜਾਣਾ ਸਮਾਜੀ ਪ੍ਰਤੀਕਰਮ ਵੀ ਹੈ।

ਹੇਠਾਂ ਫਿਰ ਉਹੀ ਔਰਤ ਦੁੱਖ ਵਿਚ ਚਾਂਗਰਾਂ ਮਾਰ ਉੱਠੀ।

"ਆਹ ਹੇਠਾਂ ਔਰਤਾਂ ਕੌਣ ਚੀਕਦੀਆਂ ਹਨ?" ਰਾਜ ਨੇ ਪਾਲ ਤੋਂ ਵੀ ਪੁੱਛਿਆ।

"ਮੇਰਾ ਖਿਆਲ ਐ, ਚਰਨ ਦੀ ਮਾਂ ਤੇ ਘਰਵਾਲੀ ਐ। ਪੁਲਿਸ ਨੇ ਸਾਰੇ ਪਿੰਡ ਦੀ ਅੱਜ ਚੰਗੀ ਧੋੜੀ ਲਾਹੀ ਐ।"

"ਕਿਉਂ?"

"ਚਰਨ ਨੂੰ ਪੇਸ਼ ਕਰਾਉਣ ਦੀ ਖ਼ਾਤਰ ਈ।" ਪਾਲ ਜਾਣ ਹੀ ਲੱਗਾ ਸੀ ਕਿ ਹੇਠਾਂ ਔਰਤਾਂ ਦਰਦਨਾਕ ਤਰ੍ਹਾਂ ਕਰਾਹ ਪਈਆਂ।

ਰਾਜ ਨੇ ਕਲਵਲ ਹੁੰਦਿਆਂ ਪਾਲ ਨੂੰ ਕਿਹਾ-

"ਰੱਬ ਦੇ ਵਾਸਤੇ ਉਨ੍ਹਾਂ ਨੂੰ ਛੁਡਾਓ, ਮਾਰ ਦੇਣਗੇ ਕਸਾਈ! ਤੇ ਪਰਤਾਪੀ ਨੇ ਕਹਿ ਤੇ ਅਮਰੋ ਨੂੰ ਇਕ ਵਾਰ ਏਥੇ ਬੁਲਾ ਦਿਓ, ਮੇਰਾ ਵਾਸਤਾ ਏ, ਮੈਂ ਉਸ ਨੂੰ ਮਿਲਣਾ ਚਾਹੁੰਦੀ ਆਂ।" ਰਾਜ ਦੇ ਹੱਥ ਜੋੜੇ ਹੋਏ ਸਨ। ਉਸ ਪਾਲ ਤੋਂ ਇਸ ਤਰ੍ਹਾਂ ਤਰਲੇ ਵਿਚ ਕਦੇ ਕੁਝ ਨਹੀਂ ਮੰਗਿਆ ਸੀ।

"ਮੈਂ ਕਿਹਾ, ਅਸੀਂ ਪੁਲਿਸ ਦੀ ਕਾਰਵਾਈ ਵਿਚ ਕਿਉਂ ਲੱਤਾਂ ਅੜਾਈਏ!"

"ਔਰਤਾਂ ਨੂੰ ਮਾਰਨਾ ਕਿੱਧਰ ਦੀ ਕਾਰਵਾਈ ਐ। ਹਾੜ੍ਹੇ, ਜਾਓ, ਉਨ੍ਹਾਂ ਨੂੰ ਹਟਾਓ ਤੇ ਪਰਤਾਪੀ ਨੂੰ ਨਾਲ ਲੈ ਕੇ... ਅਹੂੰ-ਅਹੂੰ...।" ਰਾਜ ਖੰਘ ਨਾਲ ਨਢਾਲ ਹੋ ਗਈ।

ਸੁਰਤ ਆਉਣ 'ਤੇ ਰਾਜ ਸੋਚਣ ਲੱਗ ਪਈ, 'ਇਹ ਪੁਲਿਸ ਵਾਲੇ ਔਤਰੇ ਤੀਵੀਆਂ ਨੂੰ ਕਿਉਂ ਮਾਰਦੇ ਐ? ਚਰਨ ਇਨ੍ਹਾਂ ਦਾ ਕਲਾ ਫੜਿਆ ਹੋਇਆ ਏ। ਚਰਨ ਦਾ ਭੈੜਾ ਕਿਰਨਾ। ਮਾਂ ਤੇ ਘਰ ਵਾਲੀ ਦੀ ਬੇਪਤੀ, ਪਰ ਪੁਲਿਸ ਵਾਲੇ ਵੀ ਇਹਦੇ ਬੁਰੀ ਤਰ੍ਹਾਂ ਖਿਤ ਪਏ ਹੋਏ ਆ।' ਫਿਰ ਉਹ ਸਭ ਕੁਝ ਭੁੱਲ ਕੇ ਆਪਣੇ ਅਤੇ ਚਰਨ ਬਾਰੇ ਸੋਚਣ ਲੱਗ ਪਈ। "ਆਪ ਵੀ ਥਾਂ-ਥਾਂ ਧੱਕੇ ਖਾਧੇ, ਨਾਲੇ ਮੈਨੂੰ ਰੋਲ-ਰੋਲ ਮਾਰਿਆ। ਹੁਣ ਇਕ ਵਾਰ ਪਿਆਰ

ਦੀ ਬਿਮਾਰ ਨੂੰ ਉਨ੍ਹਾਂ ਪਹਿਲੀਆਂ ਅੱਖਾਂ ਨਾਲ ਵੇਖ ਤਾਂ ਜਾਹ।" ਹਉਕਿਆਂ ਦੇ ਪਰਵਾਹ ਨਾਲ ਉਸ ਦੀਆਂ ਅੱਖਾਂ ਵੀ ਵਹਿ ਤੁਰੀਆਂ। ਉਹ ਬੇਸੁਰਤਾਂ ਵਾਂਗ ਪਈ ਰਹੀ।

"ਰਾਜ ਧੀਏ!" ਪਰਤਾਪੀ ਨੇ ਡਰਦਿਆਂ-ਡਰਦਿਆਂ ਅਵਾਜ਼ ਮਾਰੀ ਅਤੇ ਤਖ਼ਤੇ ਨਾਲ ਢੋਅ ਲਾ ਕੇ ਖਲੋ ਗਈ।

ਰਾਜ ਨੇ ਅੱਖਾਂ ਪੁੱਟ ਕੇ ਵੇਖਿਆ, ਪਰਤਾਪੀ ਨਾਲ ਸਹਿਮੀ ਹੋਈ ਅਮਰੋ ਖਲੋਤੀ ਸੀ। ਅਮਰੋ ਉਮੈਦਵਾਰੀ ਵਿਚ ਪੂਰਿਆਂ ਦਿਨਾਂ ਨੂੰ ਆਈ ਹੋਈ ਸੀ। ਉਸ ਦੀਆਂ ਅੱਖਾਂ ਧੂਏਂ ਕੇ ਹਟੀਆਂ ਸਨ ਅਤੇ ਭੋਲਾ ਜਿਹਾ ਚਿਹਰਾ ਉਤਰਿਆ-ਉਤਰਿਆ ਪਿਆ ਸੀ।

"ਇਸ ਹਾਲਤ ਵਿਚ ਵੀ ਰੱਬਾ ਕੋਈ ਔਰਤ ਨੂੰ ਮਾਰ ਸਕਦਾ ਏ।" ਰਾਜ ਇਕ ਤਰ੍ਹਾਂ ਸਿਰ ਹਿਲਾ ਕੇ ਰਹਿ ਗਈ।

"ਬਹਿ ਜਾ ਭੈਣ ਅਮਰੋ!" ਰਾਜ ਨੇ ਸਹਿਜ ਨਾਲ ਕਿਹਾ, ਉਹ ਉਸ ਦੇ ਦੁਖ ਵਿਚ ਭਰ ਆਈ।

"ਤੂੰ ਬਿਮਾਰ ਏਂ ਭੈਣ?" ਅਮਰੋ ਰਾਜ ਦੇ ਪਲੰਘ ਦੀ ਬਾਹੀ ਫੜ ਕੇ ਭੁੰਜੇ ਬਹਿ ਗਈ।

"ਅਮਰੋ ਭੁੰਜੇ ਨਾ ਬੈਠ, ਨਾਂਹ ਮੇਰੀ ਭੈਣ!" ਰਾਜ ਨੇ ਅਮਰੋ ਦੀ ਬਾਂਹ ਫੜ ਕੇ ਉਸ ਨੂੰ ਉਠਾਇਆ।

"ਤੈਨੂੰ ਤਾਂ ਭੈਣੇ ਤਾਪ ਬੜਾ ਏ।" ਅਮਰੋ ਨੇ ਉਸ ਕੋਲ ਬੈਠਦਿਆਂ ਪੁੱਛਿਆ।

"ਹਾਂ ਮੈਨੂੰ ਬੁਖ਼ਾਰ ਚੜ੍ਹ ਜਾਂਦਾ ਏ। ਤੈਨੂੰ ਪੁਲਿਸ ਵਾਲਿਆਂ ਮਾਰਿਆ ਸੀ?" ਰਾਜ ਨੇ ਬੜੇ ਦਰਦ ਨਾਲ ਪੁੱਛਿਆ।

ਅਮਰੋ ਨੇ 'ਹਾਂ' ਵਿਚ ਸਿਰ ਹਿਲਾਇਆ। ਮੌਰਾਂ ਕੋਲੋਂ ਲੈ ਕੇ ਸਾਰੀ ਪਿੱਠ 'ਤੇ ਵੱਜੀਆਂ ਬੈਂਤਾਂ ਨੇ ਉਸ ਦਾ ਮਾਸ ਸੁੰਨ ਕਰਕੇ ਰੱਖ ਦਿੱਤਾ ਸੀ ਅਤੇ ਪਿੰਡੇ 'ਤੇ ਲਾਲ ਧਾਰੀਆਂ ਦੀ ਕਟਾ-ਵੱਢ ਹੁਣ ਵੀ ਸੜੀ ਜਾ ਰਹੀ ਸੀ। ਰਾਜ ਨੇ ਉਸ ਦੀ ਵੀਣੀ 'ਤੇ ਬੈਂਤ ਦੀ ਉੱਭਰੀ ਲਾਸ ਦੇਖੀ ਅਤੇ ਬਿਸਤਰੇ ਵਿਚ ਕੰਬ ਗਈ। ਕੰਬਦੀ ਕਸੀਸ ਵਿਚ ਉਸ ਅੱਖਾਂ ਮੀਟ ਲਈਆਂ, ਜਿਵੇਂ ਉਹ ਦੁੱਖ ਦੇਖ ਨਹੀਂ ਸਕਦੀ, ਸਹਿ ਨਹੀਂ ਸਕਦੀ।

"ਹੁਣ ਆਖਦੇ ਐ, ਤੁਹਾਡੇ ਸਾਰੇ ਟੱਬਰ ਨੂੰ ਥਾਣੇ ਲੈ ਕੇ ਜਾਣਾ ਏ।" ਅਮਰੋ ਫਿਰ ਅੱਖਾਂ ਭਰ ਆਈ। ਉਸ ਦੇ ਪੈਰ ਦਾ ਨੰਗਾ ਅੰਗੂਠਾ ਫ਼ਰਸ਼ ਦੀ ਨੀਲੀ ਪੱਟੀ ਨੂੰ ਮੇਸ ਦੇਣ ਦਾ ਯਤਨ ਕਰ ਰਿਹਾ ਸੀ।

"ਤੂੰ ਹੌਸਲਾ ਰੱਖ ਭੈਣ, ਤੁਹਾਨੂੰ ਥਾਣੇ ਨਹੀਂ ਜਾਣ ਦਿੰਦੀ।"

"ਸੱਚੀਂ?" ਅਮਰੋ ਨੇ ਰਾਜ ਦੇ ਦੋਵੇਂ ਹੱਥ ਘੁੱਟ ਲਏ।

"ਪਰਤਾਪੀ, ਚਾਹ ਲਿਆ, ਨਾਲੇ ਜਾਂਦੀ ਸਵਰਨ ਨੂੰ 'ਵਾਜ ਮਾਰ ਜਾਵੀਂ।"

"ਚੰਗਾ ਧੀਏ!" ਪਰਤਾਪੀ ਚਲੀ ਗਈ।

ਰਾਜ ਅਮਰੋ ਨਾਲ ਚਰਨ ਦੀਆਂ ਗੱਲਾਂ ਕਰਨੀਆਂ ਚਾਹੁੰਦੀ ਸੀ, ਪਰ ਉਹ ਕਿਸ ਤਰ੍ਹਾਂ ਗੱਲ ਤੋਰੇ 'ਕਾਸ਼! ਅਮਰੋ ਆਪ ਹੀ ਗੱਲਾਂ ਕਰਨ ਲੱਗ ਪਵੇ।' ਪਰ ਅਮਰੋ ਉਹਦੇ ਕੋਲ ਆ ਕੇ ਹੈਰਾਨ ਜਿਹੀ ਹੋਈ ਪਈ ਸੀ। ਪੁਲਿਸ ਦੀ ਮਾਰ ਖਾਣ ਪਿੱਛੋਂ ਉਹ ਅਜਿਹੀ ਹਾਲਤ ਵਿਚ ਸੀ ਕਿ ਕੁਝ ਵੀ ਨਹੀਂ ਸੋਚ ਸਕਦੀ ਸੀ। ਪੁਲਿਸ ਦੀਆਂ ਬੈਂਤਾਂ ਨੇ ਉਸ ਦਾ ਅੰਗ



ਤੋੜ ਸੁੱਟਿਆ ਸੀ।

'ਚਲੋ ਮੇਰੇ ਲਈ ਐਨਾ ਈ ਬਹੁਤ ਹੈ, ਚਰਨ ਦੀ ਪਤਨੀ ਤਾਂ ਮੇਰੇ ਸਾਹਮਣੇ ਹੈ ਨਾ।' ਰਾਜ ਦੀ ਧੜਕਣ ਵਿਚ ਇੱਕ ਤਸੱਲੀ ਪਰਵੇਸ਼ ਕਰ ਗਈ।

ਸਵਰਨ ਘੁੱਗੂ ਨੂੰ ਲੈ ਕੇ ਆ ਗਈ। ਸਵਰਨ ਦੀ ਹਰੀ ਬੁੱਕਲ ਵਿਚ ਬੱਚੇ ਦਾ ਹਿੱਲ ਰਿਹਾ ਚਿਹਰਾ ਗੁਲਾਬ ਦਾ ਸੱਜਰਾ-ਸੂਹਾ ਫੁੱਲ ਜਾਪਦਾ ਸੀ। ਘੁੱਗੂ ਨੂੰ ਦੇਖ ਕੇ ਰਾਜ ਦੇ ਮੂੰਹ 'ਤੇ ਸ਼ਾਮ ਹੁੰਦਿਆਂ ਵੀ ਪਰਭਾਤ ਚੜ੍ਹ ਪਈ। ਸਵਰਨ ਹਿੱਲਦੀ ਚੁਟਕਾਰੀਆਂ ਮਾਰ ਰਹੀ ਸੀ ਅਤੇ ਉਸ ਦੀ ਚੁਟਕੀ ਘੁੱਗੂ ਨੂੰ ਹਸਾਉਣ ਅਤੇ ਬਾਹਾਂ ਮਾਰਨ ਲਈ ਪ੍ਰੇਰ ਰਹੀ ਸੀ। ਅਮਰੋ ਬੜੀ ਛੇਤੀ ਜਾਣ ਗਈ ਕਿ ਬੱਚਾ ਰਾਜ ਦਾ ਹੈ ਅਤੇ ਅਨਜਾਣ ਹੋਣ ਕਰਕੇ ਉਸ ਰਾਜ ਦੀ ਬਿਮਾਰੀ ਨੂੰ ਵੀ ਗਲਤ ਸਮਝ ਲਿਆ।

ਅਮਰੋ ਨੇ ਮੁਸਕਾਂਦਿਆਂ ਘੁੱਗੂ ਵੱਲ ਹੱਥ ਚੁੱਕ ਦਿੱਤੇ। ਘੁੱਗੂ ਦਾ ਹਿੱਲਦਾ ਸਿਰ ਇੱਕ ਪਲ ਖਲੋ ਗਿਆ, ਦੇਖਣ ਵਾਲਾ ਸਮਝੇ; ਜਿਵੇਂ ਉਹ ਅਮਰੋ ਨੂੰ ਪਛਾਣ ਰਿਹਾ ਏ।

"ਘੁੱਗੂ, ਤੇਰੀ ਮਾਸੀ ਐ।" ਰਾਜ ਦਾ ਅੰਦਰ ਦਰਵ ਗਿਆ।

ਸਵਰਨ ਨੇ ਲਪੇਟਿਆ-ਲਪਟਾਇਆ ਘੁੱਗੂ ਅਮਰੋ ਦੀ ਬੁੱਕਲ ਵਿਚ ਦੇ ਦਿੱਤਾ। ਅਮਰੋ ਨੇ ਉਸ ਨੂੰ ਹਿੱਕ ਨਾਲ ਲਾਂਦਿਆਂ ਪਿਆਰ ਕੀਤਾ ਅਤੇ ਘੁੱਗੂ ਦੇ ਸਿਰ ਨੂੰ ਆਪਣੀ ਧੌਣ ਨਾਲ ਜੋੜ ਕੇ ਉਸ ਲੰਮਾ ਸਾਹ ਖਿੱਚਿਆ। ਉਸ ਦਾ ਅੰਦਰ ਧੜਕ ਪਿਆ ਅਤੇ ਉਹ ਕਈ ਤਰ੍ਹਾਂ ਦੇ ਭਾਵਾਂ ਵਿਚ ਉਲਝ ਗਈ। ਇਸ ਵੇਲੇ ਰਾਜ ਦੀ ਖ਼ੁਸ਼ੀ ਦੀ ਕੋਈ ਇੰਤਹਾ ਨਹੀਂ ਸੀ। ਉਹ ਮਹਿਸੂਸ ਕਰ ਰਹੀ ਸੀ, ਜਿਵੇਂ ਉਸ ਦੇ ਘੁੱਗੂ ਨੂੰ ਚਰਨ ਖਿਡਾ ਰਿਹਾ ਏ। ਉਸ ਦੀ ਪਿਆਰ-ਕਲਪਨਾ ਜਾਗ ਪਈ। 'ਚਰਨ ਘੁੱਗੂ ਨੂੰ ਬਾਹਾਂ ਵਿਚ ਲੈ ਕੇ ਕਿੰਨਾ ਪ੍ਰਸੰਨ ਹੁੰਦਾ, ਆਪਣੇ ਤਾਰੇ ਨੂੰ। ਇਹ ਦੇ ਨਕਸ਼ ਚਰਨ ਨਾਲ ਕਿੰਨੇ ਮਿਲਦੇ ਐ, ਇਹ ਨੇ ਵੀ ਤੂਫ਼ਾਨੀ ਹੋਣਾ ਏ।' ਖ਼ੁਸ਼ੀ ਦੇ ਪ੍ਰਵਾਹ ਵਿਚ ਉਸ ਨੂੰ ਖੰਘ ਛਿੜ ਪਈ।

ਘੁੱਗੂ ਅਮਰੋ ਕੋਲ ਅਚਾਨਕ ਰੋ ਪਿਆ। ਉਹ ਘੁੱਗੂ ਨੂੰ ਰਾਜ ਦੇ ਨਾਲ ਪਾਉਣ ਲਈ ਝੁਕੀ। ਰਾਜ ਦੇ 'ਨਾ-ਨਾ' ਆਖਦਿਆਂ ਦੋਵੇਂ ਹੱਥ ਕੰਬ ਗਏ। ਉਸ ਦਾ ਚਿਹਰਾ ਇਕਦਮ ਰੋਸ ਅਤੇ ਹੈਰਾਨੀ ਦੇ ਮਿਸ਼ਰਤ ਜਜ਼ਬਾਤ ਵਿਚ ਕਾਲਾ-ਪੀਲਾ ਹੋ ਗਿਆ। ਅਵਾਕ ਅਮਰੋ ਲਈ ਸਮਝਣਾ ਬਹੁਤ ਹੀ ਔਖਾ ਸੀ, ਕੋਈ ਮਾਂ ਕਿਵੇਂ ਇਸ ਤਰ੍ਹਾਂ 'ਨਾਂਹ' ਕਰ ਸਕਦੀ ਹੈ, ਆਪਣੇ ਰੋ ਰਹੇ ਬੱਚੇ ਨੂੰ ਪਿਛਾਂਹ ਧੱਕਦੀ? ਪਰ ਸਵਰਨ ਨੇ ਝੱਟ ਅਗਾਂਹ ਵਧ ਕੇ ਘੁੱਗੂ ਨੂੰ ਫੜ ਲਿਆ। ਅਮਰੋ ਦੀ ਹੈਰਾਨੀ ਬਾਵਲੀ ਪਈ ਹੋਈ ਸੀ। ਘੁੱਗੂ ਸਵਰਨ ਕੋਲ ਜਾ ਕੇ ਚੁੱਪ ਹੋ ਗਿਆ।

ਅਮਰੋ ਨੇ ਚਾਹ ਪੀਣੋਂ ਬੜੀ ਵਾਰ 'ਨਾਂਹ' ਕੀਤੀ, ਉਹ ਬੇਹੱਦ ਝਿਜਕ ਰਹੀ ਸੀ। ਪਰ ਰਾਜ ਦੀ ਜ਼ਿੱਦ ਨੇ ਉਸ ਨੂੰ ਪੀਣ ਲਈ ਮਜਬੂਰ ਕਰ ਦਿੱਤਾ। ਰਾਜ ਉਸ ਦੀ ਬੜੀ ਸੇਵਾ ਕਰਨੀ ਚਾਹੁੰਦੀ ਸੀ, ਪਰ ਉਸ ਦੀ ਬਿਮਾਰੀ ਅਤੇ ਰੀਝਾਂ-ਆਸਾਂ ਦਾ ਅੰਤ। ਉਹ ਮਹਿਸੂਸ ਕਰ ਰਹੀ ਸੀ, ਜਿਵੇਂ ਚਰਨ ਹੀ ਉਸ ਦੇ ਘਰ ਪ੍ਰਾਹੁਣਾ ਆਇਆ ਹੋਇਆ ਏ। ਰਾਜ ਨੇ ਅਮਰੋ ਨੂੰ ਹਰ ਤਰ੍ਹਾਂ ਤਸੱਲੀ ਅਤੇ ਧੀਰਜ ਦਿੱਤੇ।

ਅਮਰੋ ਦੇ ਦਿਮਾਗ਼ ਵਿਚੋਂ ਰਾਜ ਕੋਲੋਂ ਵਿਦਾ ਹੋਣ ਤੱਕ ਇਹ ਗੱਲ ਨਹੀਂ ਨਿਕਲੀ

ਸੀ ਕਿ ਉਸ ਬੱਚਾ ਲੈਣ ਤੋਂ ਕਿਉਂ 'ਨਾਂਹ' ਕਰ ਦਿੱਤੀ।

"ਹੱਛਾ ਭੈਣ। ਰੱਬ ਤੈਨੂੰ ਛੇਤੀ ਤਰਕੀ ਕਰੇ।" ਅਮਰੋ ਨੇ ਤੁਰਦਿਆਂ ਰਾਜ ਦਾ ਹੱਥ ਘੁੱਟਿਆ।

ਰਾਜ ਕਹਿਣਾ ਚਾਹੁੰਦੀ ਸੀ, 'ਚਰਨ ਨੂੰ ਆਖੀਂ ਮੇਰੀ ਇਕ ਵਾਰ ਤਾਂ ਮਿਲ ਜਾਵੇ।' ਪਰ ਹੋਂਠ ਜੋੜ ਕੇ ਹੀ ਰਹਿ ਗਈ। ਉਸ ਦੇ ਅਰਮਾਨਾਂ ਦਾ ਦਸਤੂਰ ਵਾਂਗ ਆਟਾ ਤੇ ਕਰਿਆਣਾ ਹੁੰਦਾ ਰਿਹਾ।

## ੨

ਰਾਤ ਬੜੀ ਅੰਨ੍ਹੇਰੀ ਸੀ। ਤਰੇਲ ਵਿਚ ਤੁਰਦਿਆਂ ਭਰਪੂਰ ਦੀਆਂ ਜੁਰਾਬਾਂ ਅਤੇ ਬੂਟ ਗੱਚ ਹੋ ਗਏ। ਰਾਹ ਵਿਚ ਔਖੜ ਜਾਣ 'ਤੇ ਵੀ ਚੰਨਣ ਉਸ ਨੂੰ ਬੈਟਰੀ ਨਹੀਂ ਜਗਾਉਣ ਦਿੰਦਾ ਸੀ। ਇੱਕ ਸੂਹੀਏ ਦੇ ਤੌਰ 'ਤੇ ਉਹ ਅੱਗੇ-ਅੱਗੇ ਤੁਰਦਾ ਰਿਹਾ। ਭਰਪੂਰ ਪਿੱਛੇ-ਪਿੱਛੇ ਉਸ ਦੇ ਨਾਲ ਰਹਿਣ ਦਾ ਯਤਨ ਕਰਦਾ। ਖਾਲਾਂ ਅਤੇ ਵੱਟਾਂ ਤੋਂ ਦੀ ਤੁਰਦਿਆਂ ਉਸ ਦੀ ਪੈਂਟ ਦਾ ਨਾਸ ਹੋ ਗਿਆ। ਸਵੈਟਰ ਅਤੇ ਉੱਤੇ ਦੀ ਕੰਬਲ ਹੋਣ ਨਾਲ ਵੀ ਪਾਲਾ ਉਸ ਨੂੰ ਧੁੜਧੁੜੀਆਂ ਚੜ੍ਹਾ ਰਿਹਾ ਸੀ, ਸਾਹਮਣੀ ਬੇਰੀ ਤੋਂ ਉੱਲੂ ਬੋਲਿਆ।

ਚੰਨਣ ਬੇਰੀ ਹੇਠਾਂ ਜਾ ਕੇ ਖਲੋ ਗਿਆ। ਉਸ ਕੰਨ ਖੜ੍ਹੇ ਕਰਕੇ ਆਸੇ-ਪਾਸੇ ਨੂੰ ਪੜਤਾਲਿਆ। ਫਿਰ ਉਸ ਆਪਣੀ ਕਿਸਮ ਦੀ ਨੀਵੀਂ ਸੁਰ ਵਿਚ ਸੀਟੀ ਮਾਰੀ, ਦੂਜੀ ਵਾਰ ਫਿਰ ਅਤੇ ਤੀਜੀ ਵਾਰੀ ਸੀਟੀ ਥੋੜ੍ਹੀ ਲੰਮੀ ਕਰ ਦਿੱਤੀ। ਖੱਬੇ ਪਾਸਿਓਂ ਸੀਟੀ ਦਾ ਮੋੜ ਆਇਆ। ਦੋ-ਤਿੰਨ ਮਿੰਟ ਪਿੱਛੋਂ ਖੇਸੀ ਦੀ ਬੁੱਕਲ ਮਾਰੀ ਝੁਕਿਆ-ਝੁਕਿਆ ਇੱਕ ਦਸ-ਬਾਰ੍ਹਾਂ ਸਾਲਾਂ ਦਾ ਮੁੰਡਾ ਬੇਰੀ ਹੇਠ ਆ ਗਿਆ। ਉਸ ਆਉਂਦਿਆਂ ਹੀ ਆਪਣਾ ਬਰਛਾ ਰੇਤਲੀ ਜ਼ਮੀਨ ਵਿਚ ਗੱਡ ਦਿੱਤਾ ਅਤੇ ਬੁੱਕਲ ਵਿਚੋਂ ਪਰਣੇ 'ਚ ਬੰਨ੍ਹੀਆਂ ਰੋਟੀਆਂ ਫੜਾ ਦਿੱਤੀਆਂ।

"ਕੁਝ ਦਾਲ-ਦੂਲ ਵੀ ਐ?" ਚੰਨਣ ਨੇ ਮੁੰਡੇ ਤੋਂ ਹੌਲੀ ਜਿਹੀ ਪੁੱਛਿਆ।

"ਸਾਗ ਐ। ਸਾਰੇ ਰਾਹ ਬਚ-ਬਚ ਲਿਆਇਆਂ ਡੁੱਲ੍ਹਣ ਤੋਂ।" ਮੁੰਡੇ ਨੇ ਨਾਲ ਈ ਨੱਕ ਦਾ ਸੜ੍ਹਾਕਾ ਮਾਰਿਆ।

"ਓ ਸਦਕੇ ਮੋਹਣਿਆ! ਚੰਗਾ ਹੁਣ ਤੂੰ ਤਿੱਤਰ ਹੋ ਜਾ।" ਮੁੰਡਾ ਆਪਣਾ ਬਰਛਾ ਖਿੱਚ ਕੇ ਪਿੰਡ ਨੂੰ ਰਵਾਂ ਹੋ ਗਿਆ। ਚੰਨਣ ਤੇ ਭਰਪੂਰ ਅਗਾਂਹ ਨੂੰ ਤੁਰ ਪਏ। ਭਰਪੂਰ ਦੀ ਪੈਂਟ ਗੋਡਿਆਂ ਤੱਕ ਅਲੇਹੇ ਨਾਲ ਭਰ ਗਈ। ਉਸ ਮਨ ਵਿਚ ਸੋਚਿਆ, ਚਰਨ ਨੇ ਮਹੀਨਿਆਂ ਤੋਂ ਕਿਵੇਂ ਬਾਹਰ ਰਹਿ ਰਿਹਾ ਹੋਵੇਗਾ। ਮੈਨੂੰ ਅੱਜ ਹੀ ਤੁਰਨਾ ਦੁੱਭਰ ਹੋਇਆ ਪਿਆ ਹੈ। ਭਰਪੂਰ ਨੇ ਥੋੜ੍ਹਾ ਅਕੇਵਾਂ ਪ੍ਰਤੀਤ ਕਰਦਿਆਂ ਚੰਨਣ ਤੋਂ ਪੁੱਛ ਹੀ ਲਿਆ।

"ਅਸਾਂ ਅਜੇ ਹੋਰ ਕਿੰਨੀ ਕੁ ਦੂਰ ਜਾਣਾ ਏ?"

"ਅਸ਼ਕੇ ਤੇਰੇ, ਬੜਾ ਕਾਮਰੇਡ ਬਣੇਂਗਾ, ਜਿਹੜਾ ਤੁਰਨ ਤੋਂ ਹੀ ਘਬਰਾ ਗਿਆ।"

ਸਾਥੀ ਦਾ ਉੱਤਰ ਸੁਣ ਕੇ ਭਰਪੂਰ ਥੋੜ੍ਹਾ ਛਿੱਥਾ ਪੈ ਗਿਆ। ਉਸ ਆਪਣੀ ਕਮਜ਼ੋਰੀ ਲੁਕਾਂਦਿਆਂ ਕਿਹਾ, "ਮੇਰਾ ਇਹ ਤਾਂ ਮਤਲਬ ਨਹੀਂ ਸੀ।"



"ਰੋਟੀ ਦੀਆਂ ਵਾਟਾਂ ਵਿਚ ਜੇਰੇ ਲੰਮੇ ਹੀ ਰੱਖਣੇ ਪੈਂਦੇ ਐ।"

ਭਰਪੂਰ ਐੱਮ.ਏ. ਵਿਚ ਪੜ੍ਹਦਾ ਇੱਕ ਮੁਜਾਰੇ ਤੋਂ ਨਿਰਉੱਤਰ ਹੋ ਗਿਆ। ਉਹ ਉਸ ਦੇ ਪਿੱਛੇ ਚੁੱਪ-ਚਾਪ ਤੁਰਦਾ ਸੋਚ ਰਿਹਾ ਸੀ। 'ਕਿਤਾਬੀ ਗਿਆਨ ਇਤਿਹਾਸ ਧਾਰਾ ਦੇ ਮੂਲ ਤਾਂ ਸਮਝਾ ਦਿੰਦਾ ਹੈ, ਪਰ ਜ਼ਿੰਦਗੀ ਅਮਲ ਵਿਚ ਢਲ ਕੇ ਬਣਦੀ ਹੈ। ਹੰਢਾਇਆ ਗਿਆਨ ਕੁਠਾਲੀ ਵਿਚੋਂ ਕੱਢਿਆ ਸੋਨਾ ਹੈ। ਜ਼ਿੰਦਗੀ ਵਿਚ ਠੋਸ ਭਰੋਸਾ ਵੀ ਏਹੀ ਗਿਆਨ ਦਿੰਦਾ ਹੈ।'

ਭੈੜੀ ਜਾਂ ਰਾਹ ਉਹ ਜਾਣ ਕੇ ਨਹੀਂ ਪੈਂਦੇ ਸਨ। ਭਰਪੂਰ ਦੇ ਦਿਨਾਂ ਤੋਂ ਚਰਨ ਨੂੰ ਲੱਭ ਰਿਹਾ ਸੀ। ਅੱਜ ਉਸ ਨੂੰ ਸੁਨੇਹਾ ਘੱਲ ਕੇ ਜੋਧਾਂ ਤੋਂ ਮੰਗਵਾਇਆ ਸੀ। ਚਰਨ ਭੌਂਸ-ਪੋਸ਼ ਦੀ ਜ਼ਿੰਦਗੀ ਵਿਚ ਉਸ ਨੂੰ ਇੱਕ ਵਾਰ ਹੀ ਮਿਲਿਆ ਸੀ, ਉਹ ਵੀ ਇੱਕ ਕਾਨਫਰੰਸ ਤੇ ਰਾਤ ਨੂੰ ਡਰਾਮੇ ਸਮੇਂ। ਓਦੋਂ ਪਰਦੇ ਵਿਚੋਂ ਚਰਨ ਨੇ ਇੱਕ ਕਵਿਤਾ ਪੜ੍ਹੀ ਸੀ। ਬਾਹਰ ਸਟੇਜ ਦਾ ਮਾਇਕ ਕੰਮ ਨਹੀਂ ਕਰ ਰਿਹਾ ਸੀ ਅਤੇ ਉਸ ਵਿਚ ਇੱਕ ਹੁਸ਼ਿਆਰ ਮੁੰਡਾ ਕਵਿਤਾ ਪੜ੍ਹੀ ਜਾਣ ਦੇ ਸਮੇਂ ਮੂੰਹ ਅਤੇ ਹੱਥ ਹਿਲਾਉਂਦਾ ਰਿਹਾ ਸੀ। ਅਸਲ ਅਵਾਜ਼ ਅੰਦਰਲੇ ਮਾਇਕ ਵਿਚੋਂ ਆ ਰਹੀ ਸੀ। ਜਿਨ੍ਹਾਂ ਅੱਗੇ ਚਰਨ ਦੀਆਂ ਕਵਿਤਾਵਾਂ ਸੁਣੀਆਂ ਸਨ, ਉਹ ਹੈਰਾਨ ਸਨ ਕਿ ਅਵਾਜ਼ ਚਰਨ ਦੀ ਹੈ, ਉਹ ਭਗੌੜਾ ਏ ਅਤੇ ਸਟੇਜ 'ਤੇ ਕੋਈ ਹੋਰ ਹੀ ਮੁੰਡਾ ਖਲੋਤਾ ਏ। ਅਗਲੀ ਸਵੇਰ ਗੁੱਝਾ-ਗੁੱਝਾ ਭੇਦ ਖੁੱਲ੍ਹ ਗਿਆ ਕਿ ਰਾਤੀਂ ਚਰਨ ਨੇ ਹੀ ਕਵਿਤਾ ਪੜ੍ਹੀ ਸੀ। ਲੋਕ ਉਸ ਦੇ ਹੌਸਲੇ ਅਤੇ ਦਲੇਰੀ ਦੇ ਅਸ਼ਕੇ ਜਾ ਰਹੇ ਸਨ।

ਭਰਪੂਰ ਨੂੰ ਇਉਂ ਪ੍ਰਤੀਤ ਹੋਇਆ, ਜਿਵੇਂ ਅਗਾਂਹ ਕੋਈ ਢਾਰਾ ਏ, ਕਿਉਂਕਿ ਕਦੇ-ਕਦੇ ਪਸ਼ੂਆਂ ਦੀਆਂ ਟੱਲੀਆਂ ਦੀ ਨਿੰਮ੍ਹੀ-ਨਿੰਮ੍ਹੀ ਅਵਾਜ਼ ਆ ਜਾਂਦੀ ਸੀ। ਦੋ ਖੇਤ ਹੋਰ ਤੁਰਨ ਪਿੱਛੋਂ ਇੱਕ ਕੁੱਤਾ ਟਾਂਡਿਆਂ ਦੀ ਦੌਨ੍ਹ ਵਿਚੋਂ ਭੌਂਕਦਾ ਨਿਕਲਿਆ। ਨੇੜੇ ਆ ਜਾਣ 'ਤੇ ਚੰਨਣ ਦੇ ਕੁੱਤੇ ਨੂੰ ਘੂਰਿਆ।

"ਦੁਰ ਕਤੀੜੇ, ਰੋਕ ਓਏ ਦਿਆਲੂ ਇਹ ਨੂੰ।"

ਢਾਰੇ ਵਿਚੋਂ ਮੂੰਹ-ਸਿਰ ਲਪੇਟੀ ਇੱਕ ਆਦਮੀ ਨਿਕਲਿਆ, ਉਸ ਕੁੱਤੇ ਨੂੰ ਬੁਸਕਰ ਮਾਰ ਕੇ ਸੱਦ ਲਿਆ। ਕੁੱਤਾ ਮੁੜ ਨਿੱਘੀ ਦੌਨ੍ਹ ਵਿਚ ਚਲਿਆ ਗਿਆ।

"ਚਰਨ ਹੈਗੀ ਦਿਆਲੂ?" ਚੰਨਣ ਨੇ ਨੱਕ ਦਾ ਸੁੜ੍ਹਾਕਾ ਖਿੱਚਿਆ।

"ਪਿਛਲੇ ਢਾਰੇ ਵਿਚ ਐ।"

ਇਹ ਢਾਰੇ ਪਿੰਡ ਦੇ ਮੋਲ 'ਤੇ ਸਨ। ਨਿੱਤ ਪਿੰਡੋਂ ਆਉਣਾ ਔਖਾ ਕਰਕੇ ਖੇਤਾਂ ਵਿਚ ਹੀ ਵਾਹੀ ਦੇ ਸੰਦ ਅਤੇ ਪਸ਼ੂਆਂ ਦੀ ਵਸੋਂ ਕਰ ਲਈ ਸੀ। ਰੋਟੀ ਪਿੰਡੋਂ ਆ ਜਾਂਦੀ ਅਤੇ ਲੋੜੀਂਦੀ ਚੀਜ਼ ਚਾਹ ਆਦਿ ਏਥੇ ਹੀ ਬਣਾ ਲੈਂਦੇ। ਅਵਾਰਾ ਢੱਟੀਆਂ ਦੂਰ ਦੀਆਂ ਪੈਲੀਆਂ ਦਾ ਬੁਰੀ ਤਰ੍ਹਾਂ ਨਾਸ ਕਰ ਜਾਂਦੀਆਂ ਸਨ। ਉਨ੍ਹਾਂ ਦੀ ਰਾਖੀ ਲਈ ਏਨੀ ਦੂਰ ਦਿਨੇ-ਰਾਤ ਰਹਿਣਾ ਵੀ ਜ਼ਰੂਰੀ ਸੀ। ਗਿੱਦੜਾਂ ਦੀ ਟਾਂਵੀਂ-ਟਾਂਵੀਂ ਅਵਾਜ਼ ਤੋਂ ਬਿਨਾਂ ਹਵਾ ਰੋਹੀ ਵਿਚ ਸੂਕ ਰਹੀ ਸੀ। ਪਾਲਾ ਐਨਾ ਕਰੜਾ ਪੈ ਰਿਹਾ ਸੀ ਕਿ ਉਸ ਅੱਕਾਂ ਤੱਕ ਦੇ ਪੱਤ ਸਾੜ ਸੁੱਟੇ ਸਨ।

"ਜਿਉਂਦੇ ਜਾਗਦੇ ਹੋ ਓ!" ਚੰਨਣ ਢਾਰੇ ਅੱਗੇ ਬੋਲਿਆ।



Scanned by CamScanner

"ਸਾਨੂੰ ਕਿਹੜਾ ਸਹੁਰਾ ਮਾਰਨ ਵਾਲਾ ਜੰਮਿਆ ਏ।" ਘੁੱਲੇ ਨੇ ਅੰਦਰੋਂ ਖੰਘਦਿਆਂ ਉੱਤਰ ਦਿੱਤਾ।

ਢਾਰਾ ਧੂੰਏਂ ਨਾਲ ਭਰਿਆ ਪਿਆ ਸੀ। ਉਨ੍ਹਾਂ ਅੰਦਰ ਟਾਂਡਿਆਂ ਦੀ ਅੱਗ ਬਾਲੀ ਹੋਈ ਸੀ।

"ਸਾਹ ਘੁੱਟਦਾ ਏ ਓਏ, ਕੀ ਫੂਕਿਆ ਅੰਦਰ?"

"ਅੰਦਰ ਤਾਂ ਕੁਝ ਨਹੀਂ, ਤੇਰੀ ਨਜ਼ਰ ਈ ਫੁਲਦੀ ਐ।" ਚਰਨ ਨੇ ਚੰਨਣ ਨੂੰ ਬਾਂਹ ਤੋਂ ਫੜ ਕੇ ਵਿਛੀ ਚਰੀ 'ਤੇ ਬਹਾ ਲਿਆ।

"ਆਹ ਕਿਹੜਾ ਏ ਨਾਲ ਤੇਰੇ?" ਘੁੱਲੇ ਨੇ ਚੰਨਣ ਤੋਂ ਪੁੱਛਿਆ।

"ਭੂਰਾ ਐ ਜੋਧਾਂ ਤੋਂ।"

ਭਰਪੂਰ ਨੂੰ ਧੂੰਏਂ ਵਿਚ ਹੁੱਥੂ ਆ ਗਿਆ।

"ਓ ਪੱਟੂ ਦੇ ਸਦਕੇ ਜਾਵਾਂ।" ਚਰਨ ਨੇ ਭਰਪੂਰ ਨੂੰ ਜੱਫੀ ਵਿਚ ਲੈ ਕੇ ਘੁੱਟ ਲਿਆ। ਕਾਹਲੀ ਵਿਚ ਇੱਕ-ਦੂਜੇ ਨੂੰ ਮਿਲਦੇ ਚਰੀ ਦੇ ਬਿਸਤਰੇ 'ਤੇ ਡਿੱਗ ਪਏ। "ਸੁਣਾ ਫੇਰ ਤੇਰੀ ਨੀਲੀ ਦਾ ਕੀ ਹਾਲ ਐ?" ਚਰਨ ਸ਼ੀਲਾ ਨੂੰ ਸੰਗੀ ਕਰਕੇ ਹਮੇਸ਼ਾ ਨੀਲੀ ਕਬੂਤਰੀ ਹੀ ਆਖਦਾ ਹੁੰਦਾ ਸੀ।

"ਸਾਨੂੰ ਨੀਲੀ ਦਾ ਕਿਤੋਂ ਖੰਭ ਹੀ ਮਿਲ ਜਾਂਦਾ।" ਘੁੱਲੇ ਨੇ ਹਿੱਕ 'ਤੇ ਹੱਥ ਫੇਰਦਿਆਂ ਹਾਉਕਾ ਲਿਆ। ਉਹ ਸਾਰੇ ਬਾਛਾਂ ਖੋਲ੍ਹ ਕੇ ਹੱਸ ਪਏ। ਫਿਰ ਉਹ ਚੰਨਣ ਨੂੰ ਕਾਹਲਾ ਪੈ ਕੇ ਬੋਲਿਆ, "ਖਸਮਾਂ, ਭੁੱਖੇ ਮਰੇ ਪਏ ਆਂ, ਅਸੀਂ ਰੋਹੀ ਵਿਚ ਸੁੱਕ ਕੇ ਕਾਨਾ ਹੋ ਗਏ।" ਘੁੱਲੇ ਦੀਆਂ ਝਮਲੀਆਂ ਵਿਚ ਸਾਰੇ ਪ੍ਰਸੰਨ ਹੋ ਰਹੇ ਸਨ।

"ਮਿੱਤਰਾ! ਐਸ ਬਾਣੀ ਦੇ ਆਸਰੇ ਦਿਨ ਨਿਕਲਦੇ ਐ, ਨਹੀਂ ਭੱਜਦਿਆਂ-ਫਿਰਦਿਆਂ ਦਾ ਕੋਈ ਹਾਲ ਨੀ।" ਚਰਨ ਨੇ ਭਰਪੂਰ ਨੂੰ ਦੱਸਿਆ, "ਕਈ ਵਾਰੀ ਰੋਟੀ ਹੱਥ 'ਤੇ ਧਰੀ ਰਹਿ ਜਾਂਦੀ ਐ, ਜਦੋਂ ਪੁਲਿਸ ਪੈਂਦੜ ਤੋਂ ਨੱਠਣਾ ਪੈਂਦਾ ਐ।"

"ਤੇਰੀ ਤਾਂ ਬਾਹਰ ਫਿਰਦੇ ਦੀ ਬੋਲੀ ਵੀ ਬਦਲ ਗਈ।"

"ਥਾਵਾਂ-ਕੁਥਾਵਾਂ ਦਾ ਵਾਹ ਆਦਮੀ ਨੂੰ ਹਰ ਤਰ੍ਹਾਂ ਬਦਲ ਦੇਂਦਾ ਏ ਤੇ ਸਾਨੂੰ ਰੋਹੀਆਂ...।"

"ਲਓ ਪਹਿਲਾਂ ਰੋਟੀ ਖਾ ਲਓ, ਫੇਰ ਜੱਕੜ ਮਾਰ ਲਿਓ।" ਚੰਨਣ ਨੇ ਚਰਨ ਦੀ ਗੱਲ ਟੋਕਦਿਆਂ ਆਖਿਆ ਤੇ ਰੋਟੀਆਂ ਉਸ ਦੇ ਹੱਥ 'ਤੇ ਰੱਖ ਦਿੱਤੀਆਂ।

"ਆ ਬਈ ਭੂਰਿਆ 'ਨਾਂਹ-ਨਾਂਹ' ਨਹੀਂ ਕਰਨ ਦੇਣਾ। ਆਹ ਫੜ ਥੋੜ੍ਹਾ ਖਾ ਲੈ।" ਚਰਨ ਨੇ ਜ਼ਬਰਦਸਤੀ ਉਸ ਨੂੰ ਰੋਟੀ ਫੜਾ ਦਿੱਤੀ। "ਚੰਨਣਾ ਥੋੜ੍ਹੇ ਟਾਂਡੇ ਰੱਖ ਕੇ ਅੱਗ ਬਾਲ ਦੇ।"

"ਬਾਬਾ ਰੋਟੀ ਚੱਬ ਲੈਣ ਦੇ, ਫੇਰ ਤ੍ਰੇਲੀਆਂ ਪੈਲੀਆਂ ਵਿਚ ਦੀ ਭਜਾਏਂਗਾ।" ਘੁੱਲੇ ਨੇ ਕਾਹਲੀ-ਕਾਹਲੀ ਰੋਟੀ ਨਿਗਲਣੀ ਸ਼ੁਰੂ ਕਰ ਦਿੱਤੀ।

"ਸਾਲਿਆ, ਹੁਣ ਅਜੇ ਬੜ੍ਹਕਾਂ ਮਾਰਦਾ ਸੀ।" ਚੰਨਣ ਨੇ ਧੂਣੀ ਵਿਚ ਫੂਕ ਮਾਰਦਿਆਂ ਘੁੱਲੇ ਨੂੰ ਤੀਲੀ ਲਾਈ।



"ਕੁੱਤਿਆ ਮੇਰੇ ਨਾਲ ਇੱਕ ਬਾਹਮਣ ਐ, ਨਹੀਂ ਘੁੱਲਾ ਪੁਲਿਸ ਦੀਆਂ ਜੁੱਲੀਆਂ ਚੁਕਾ ਕੇ ਬਰਨਾਲੇ ਵਾੜ ਦੇਵੇ।" ਘੁੱਲਾ ਫਿਰ ਤੀਘੜ ਪਿਆ। ਸਾਲਿਆ ਸਾਰੀ ਉਮਰ ਸੰਢ ਰਹਿਆਂ, ਤੇਰੇ ਆਂਗੂੰ ਤੀਵੀਆਂ ਪਿੱਛੇ ਪੁਛ-ਪੁਛ ਨਹੀਂ ਕੀਤੀ।"

ਚਰਨ ਨੂੰ ਹੱਸਦਿਆਂ ਹੁੱਥੂ ਆ ਗਿਆ। ਉਸ ਦੀਆਂ ਅੱਖਾਂ ਵਿਚ ਪਾਣੀ ਨਿਕਲ ਆਇਆ ਸੀ। ਭਰਪੂਰ ਉਨ੍ਹਾਂ ਦੀ ਮੁਸਾਇਟੀ ਵਿਚ ਮਿੱਠਾ ਸੁਆਦ ਮਾਣ ਰਿਹਾ ਸੀ। ਉਨ੍ਹਾਂ ਨੇ ਤਰ੍ਹਾਂ ਛੇੜ-ਛਾੜ ਕਰਦਿਆਂ ਰੋਟੀ ਮੁਕਾ ਦਿੱਤੀ। ਚੂਲੀ ਕਰਨ ਪਿੱਛੋਂ ਭਰਪੂਰ ਨੇ ਰਾਜ ਦੀ ਚਿੱਠੀ ਚਰਨ ਨੂੰ ਵਿਖਾਈ। ਚਿੱਠੀ ਵੇਖਦੇ ਸਾਰ ਚਰਨ ਦੀਆਂ ਅੱਖਾਂ ਧੂਣੀ ਦੀ ਲਾਟ ਵਿਚ ਚਮਕ ਪਈਆਂ। ਉਸ ਨੂੰ ਲਾਲੀਆਂ ਚੜ੍ਹ ਗਈਆਂ ਅਤੇ ਹਿੱਕ ਫੈਲਾਦਿਆਂ ਘੁੱਲੇ ਅਤੇ ਚੰਨਣ ਨੂੰ ਆਖਿਆ:-

"ਤੁਸੀਂ ਬਾਈ ਥੋੜ੍ਹਾ ਚਿਰ ਦਿਆਲੂ ਕੋਲ ਚਲੇ ਜਾਓ, ਅਸਾਂ ਕੁਝ ਖ਼ਾਸ ਗੱਲਾਂ ਕਰਨੀਆਂ ਏ।"

"ਮੈਂ ਤਾਂ ਨਹੀਂ ਜਾਣਾ।" ਘੁੱਲਾ ਚੌੜਾ ਹੋ ਕੇ ਮੱਲੋਮੱਲੀ ਪੈ ਗਿਆ, "ਜਦੋਂ ਭੋਗ ਪੈਣ 'ਤੇ ਆਇਆ, ਸਾਨੂੰ ਆਹਦੇ ਉਧਰ ਚਲੇ ਜਾਓ।"

ਸਾਰਿਆਂ ਹੱਸਦਿਆਂ ਢਿੱਡੀਂ ਪੀੜਾਂ ਪੈ ਗਈਆਂ।

"ਤੈਨੂੰ ਕਿਵੇਂ ਪਤਾ ਏ, ਭੋਗ ਪੈਣ ਵਾਲਾ ਏ?"

"ਏਸ ਚਿੱਠੀ 'ਚ ਜ਼ਰੂਰ ਕੋਈ ਕਰਾਮਾਤ ਐ ਗੋਰਖ ਆਲੀ?"

"ਹੱਛਾ, ਤੂੰ ਜਾਣਾ ਏ ਕਿ ਅਸੀਂ ਉੱਠ ਜਾਈਏ।" ਚਰਨ ਥੋੜ੍ਹਾ ਘੂਰਦਿਆਂ ਬੋਲਿਆ।

"ਕੋਈ ਮਾੜਾ ਵੀ ਨਾ ਹੋਵੇ।" ਘੁੱਲਾ ਚੰਨਣ ਦੇ ਪਿੱਛੇ-ਪਿੱਛੇ ਢਾਰੇ ਵਿਚੋਂ ਨਿਕਲ ਗਿਆ।

ਇੱਕ ਮਿੰਟ ਦੀ ਚੁੱਪ ਪਿੱਛੋਂ ਚਰਨ ਨੇ ਕਿਹਾ,

"ਤੈਨੂੰ ਵੀ ਸਾਡੇ ਨਾਲ ਬਿਪਤਾ ਪਈ ਹੋਈ ਏ। ਹੋਰ ਸੁਣਾ ਕੀ ਲਿਖਿਆ ਏ ਸਰਦਾਰਨੀ ਨੇ?

"ਮੈਂ ਪੜ੍ਹੀ ਨਹੀਂ, ਖੋਲ੍ਹੀ ਜ਼ਰੂਰ ਸੀ। ਪਹਿਲੇ ਫ਼ਿਕਰੇ ਤੋਂ ਈ ਅਨੁਮਾਨ ਲਾ ਲਿਆ ਰਾਜ ਦੀ ਏ। ਬਿਮਾਰ ਲਿਖਿਆ ਏ।" ਭਰਪੂਰ ਨੇ ਬੂਟ ਖੋਲ੍ਹ ਕੇ ਪੈਰ ਸੇਕਣ ਲਈ ਧੂਣੀ 'ਤੇ ਕਰ ਦਿੱਤੇ।

"ਬੀਮਾਰ ਏ?" ਚਰਨ ਹੈਰਾਨ ਜਿਹਾ ਰਹਿ ਗਿਆ, ਜਿਵੇਂ ਉਸ ਦੇ ਖ਼ਿਆਲ ਵਿਚ ਬਿਮਾਰੀਆਂ ਡਾਕਟਰਾਂ ਦੇ ਨੇੜੇ ਨਹੀਂ ਆ ਸਕਦੀਆਂ। ਉਹ ਚਿੱਠੀ ਪੜ੍ਹਨ ਲਈ ਕਾਹਲਾ ਪੈ ਗਿਆ। ਬੁਝਦੀ ਧੂਣੀ 'ਤੇ ਹੋਰ ਟਾਂਡੇ ਰੱਖ ਕੇ ਚਾਨਣ ਕੀਤਾ। ਚਿੱਠੀਆਂ ਦੀਆਂ ਤਹਿਆਂ ਖੋਲ੍ਹ ਕੇ ਉਹ ਨੀਵਾਂ ਹੋ ਗਿਆ:-

"ਨਿਮਾਣੀ ਦੇ ਚੰਨ ਜੀ,

"ਮੈਂ ਲੰਮੇ ਸਮੇਂ ਤੋਂ ਬਿਮਾਰ ਹਾਂ। ਕਿੰਨਾ ਚਿਰ ਮੈਂ ਇਸ ਚੰਦਰੀ ਬੀਮਾਰੀ ਨੂੰ ਤੁਹਾਡੇ ਕੋਲੋਂ ਲੁਕਾਈ ਰੱਖਿਆ, ਪਰ ਹੁਣ ਇਹ ਲੁਕਾਈ ਨਹੀਂ ਜਾ ਸਕਦੀ। ਸੂਰਜ ਡੁੱਬ ਜਾਣ

ਬਾਅਦ ਅੰਨ੍ਹੇਰਾ ਹੋਣਾ ਹੀ ਹੈ। ਤੇਰੇ ਪਿਆਰ ਦਾ ਸੂਰਜ ਵੀ ਡੁੱਬ ਰਿਹਾ ਏ। ਡੁੱਬ ਤਾਂ ਇਹ ਨਹਿਰ ਵਿਚ ਹੀ ਗਿਆ ਸੀ, ਪਰ ਤੇਰਾ ਸਿਰੜੀ ਅਹਿਸਾਸ ਮੰਨਿਆ ਨਹੀਂ ਸੀ। ਪਰ ਹੁਣ ਤੂੰ ਅਤੇ ਸਰਬੱਤ ਦਾ ਭਲਾ ਸੋਚਣ ਤੇ ਚਾਹੁਣ ਵਾਲੇ ਤੇਰੇ ਸਾਥੀ ਪ੍ਰਤੱਖ ਦੇਖ ਲੈਣਗੇ। ਅੱਖਾਂ ਮੀਟ ਲੈਣ ਨਾਲ ਕੋਈ ਹਕੀਕਤ ਸਿਮਟ ਨਹੀਂ ਜਾਂਦੀ। ਤੇਰੀ ਚਕੋਰੀ ਦੇ ਪਰ ਸੁਕੜ ਗਏ ਹਨ ਅਤੇ ਉਹ ਨਹਿਰ ਵਿਚ ਮੂਧੀ ਡਿੱਗਦੀ ਜਾ ਰਹੀ ਹੈ, ਕਿਉਂਕਿ ਚੰਨ ਗ੍ਰਹਿਣਿਆ ਜਾ ਚੁੱਕਾ ਹੈ, ਹੁਸਨ ਨੂੰ ਜ਼ਹਿਰੀਲੇ ਪ੍ਰਛਾਵੇਂ ਚੱਟ ਗਏ, ਆਹ! ਤੇਰੀ ਰਾਜ ਨੂੰ ਤਪਦਿਕ ਖਾ ਗਈ।...

ਟਾਂਡਿਆਂ ਦੀ ਬਲਦੀ ਅੱਗ ਇਕਦਮ ਬੁਝ ਗਈ। ਚਰਨ ਦਾ ਦਿਲ ਧੱਕਾ ਖਾ ਕੇ ਰਹਿ ਗਿਆ। ਉਸ ਦੇ ਅੰਦਰ-ਬਾਹਰ ਇੱਕੋ ਅੰਨ੍ਹੇਰਾ ਸੀ। ਉਹ ਫੁਟ ਕੇ ਰੋ ਪਿਆ। ਭਰਪੂਰ ਨੇ ਉਸ ਦੇ ਮੋਢੇ 'ਤੇ ਹੱਥ ਰੱਖ ਕੇ ਘੁੱਟਿਆ। ਕਦੇ-ਕਦੇ ਮੁਹਾਜ਼ਾਂ ਤੇ ਲੜਦੇ ਸੂਰਮੇ ਵੀ ਰੋਣ ਲਈ ਮਜਬੂਰ ਹੋ ਜਾਂਦੇ ਹਨ। ਭਰਪੂਰ ਨੇ ਟਾਂਡੇ ਰੱਖ ਕੇ ਹੋਰ ਅੱਗ ਬਾਲੀ। ਚਰਨ ਦੀਆਂ ਹੰਝੂ ਭਰੀਆਂ ਅੱਖਾਂ ਅੱਗੇ ਅੱਖਰ ਕੰਬ ਰਹੇ ਸਨ। ਐਤਕੀਂ ਭਰਪੂਰ ਨੇ ਬੈਟਰੀ ਜਗਾ ਦਿੱਤੀ।

"ਨਹਿਰ ਮੂੰਹ ਭਰ ਕੇ ਬੰਨ੍ਹੇ ਤੋੜ ਰਹੀ ਹੈ। ਹੁਣ ਸ਼ਾਇਦ ਤੇਰੇ ਤੇ ਤੇਰੇ ਸਾਥੀਆਂ ਦਾ ਜ਼ੋਰ ਲਾ ਲੈਣ 'ਤੇ ਵੀ ਟੁੱਟੇ ਪਾੜੇ ਬੰਦ ਨਹੀਂ ਹੋ ਸਕਣਗੇ। ਪਰ ਚਰਨ ਅੱਜ ਰੋਣ ਕਾਹਦਾ, ਤੂੰ ਵੱਡੀਆਂ ਤਾਕਤਾਂ ਦੇ ਹੁੰਦਿਆਂ ਵੀ ਬਾਜ਼ੀ ਹਾਰ ਗਿਆ ਅਤੇ ਇੱਕ ਮਲੂਕ ਔਰਤ ਦੇ ਸੱਚ ਅਤੇ ਵਹਿਮ ਸੱਚ ਵਿਚ ਬਦਲ ਗਏ।

"ਮੈਂ ਹੁਣ ਬਾਹਰ ਫਿਰਨ-ਤੁਰਨ ਜੋਗੀ ਵੀ ਨਹੀਂ। ਇੱਕ ਬੱਚੇ ਨੂੰ ਜਨਮ ਦਿੱਤਾ ਹੈ, ਪਰ ਉਸ ਦੇ ਪਿਆਰ ਤੋਂ ਵੀ ਹੁਕਮਨ ਵਿਰਵੀ ਰਹੀ ਹਾਂ। ਇਸ ਵਿਚ ਮੇਰੀ ਵੀ ਮਰਜ਼ੀ ਹੈ। ਮੇਰੇ ਘੁੱਗੂ ਨੂੰ ਸਵਰਨ ਪਾਲ ਰਹੀ ਹੈ। ਉਹ ਮੇਰੀ ਅੱਜ ਸੇਵਕ ਨਹੀਂ, ਇੱਕ ਸਖੀ ਭੈਣ ਅਤੇ ਗੁੱਝ-ਸਹੇਲੀ ਵਾਂਗ ਤੇਰੇ-ਮੇਰੇ ਸਾਰੇ ਭੇਤਾਂ ਦੀ ਵਫ਼ਾਦਾਰ ਦਰਦਣ ਹੈ। ਮੈਂ ਉਸ ਦੀ ਮਿਲਵਰਤਨ ਨਾਲ ਹੀ ਤੁਹਾਨੂੰ ਖ਼ਤ ਲਿਖ ਰਹੀ ਹਾਂ। ਸ਼ਾਇਦ ਮੈਂ ਤੁਹਾਨੂੰ ਮਿਲ ਕੇ ਏਨੀਆਂ ਗੱਲਾਂ ਨਾ ਕਰ ਸਕਾਂ; ਅੱਜ ਮੇਰੇ ਵਲਵਲਿਆਂ ਵਿਚ ਹੜ੍ਹ ਆ ਗਿਆ ਏ ਤੇ ਮੈਂ ਮਜਬੂਰ ਹੋ ਗਈ ਆਂ ਕਿ ਤੁਹਾਨੂੰ ਖ਼ਤ ਲਿਖਾਂ, ਜ਼ਿੰਦਗੀ ਦੀਆਂ ਜਿੱਤਾਂ ਜਿੱਤਣ ਵਾਲਾ ਆਪਣੀ ਹਾਰ ਨੂੰ ਆਖ਼ਰੀ ਵਾਰ ਸੀਨੇ ਨਾਲ ਲਾ ਲਵੇ। ਆਪਣੀ ਲਾੜੀ ਦੀ ਉੱਠ ਰਹੀ ਡੋਲੀ ਨੂੰ ਮੋਢਾ ਦੇ ਲਵੇ ਅਤੇ ਸਦਾ ਲਈ ਮੀਟੀਆਂ ਜਾ ਰਹੀਆਂ ਅੱਖਾਂ 'ਤੇ ਸਫ਼ੈਦ ਚਾਦਰ ਪਾ ਸਕੇ, ਖੱਫ਼ਣ ਤਾਣ ਲਵੇ...।"

ਚਰਨ ਦੇ ਅੰਦਰੋਂ ਛੱਲਾਂ ਭਰ-ਭਰ ਰੋਣ ਬਾਹਰ ਆ ਰਿਹਾ ਸੀ। ਉਸ ਲਈ ਵਿਸ਼ਵਾਸ ਕਰਨਾ ਔਖਾ ਸੀ, ਜਿਵੇਂ ਕਿਸੇ ਤਾਰੀਖ਼ ਦੇ ਸੜੇ ਪਰਤ ਦਿੱਤੇ, ਰਾਜ ਤਪਦਿਕ ਵਿਚ ਸੜ ਕੇ ਨਿਰੀ ਕਾਲਖ਼ ਰਹਿ ਗਈ।

"ਭਰਪੂਰ! ਰਾਜ ਮਰ ਰਹੀ ਹੈ ਤੇ ਮੈਂ ਉਸ ਦਾ ਅਸਲ ਕਾਤਲ ਹਾਂ।" ਚਰਨ ਭਰਪੂਰ ਦੀ ਕੰਬਲ 'ਚ ਮੂੰਹ ਦੇ ਕੇ ਹੁਬਕੀਂ-ਹੁਬਕੀਂ ਰੋ ਪਿਆ।

"ਹਾਲੇ ਕੀ ਪਤਾ ਏ, ਇਲਾਜ ਕਰਵਾਇਆ ਖ਼ਬਰੇ ਬਚ ਹੀ ਰਹੇ।" ਭਰਪੂਰ ਨੇ ਹੌਸਲਾ ਦੇਂਦਿਆਂ ਕਿਹਾ।

"ਨਹੀਂ ਉਸ ਨੂੰ ਟੀ.ਬੀ. ਮੇਰੇ ਵਿਆਹ ਤੋਂ ਵੀ ਅੱਗੋਂ ਦੀ ਐ। ਉਸ ਦੱਸਿਆ ਨਹੀਂ।



ਉਹ ਵੀ ਇਸ ਲਈ ਕਿ ਮੇਰਾ ਦਿਲ ਨਾ ਟੁੱਟ ਜਾਵੇ। ਭੂਰਿਆ, ਮੈਂ ਇਸ ਕੁੜੀ ਨੂੰ ਜਿਉਂਦੀ ਮਾਰ ਦਿੱਤਾ।" ਚਰਨ ਦੀਆਂ ਫਿਰ ਧਾਹਾਂ ਨਿਕਲ ਗਈਆਂ, ਥੋੜ੍ਹਾ ਹੌਲਾ ਹੋਣ ਪਿੱਛੋਂ ਉਸ ਪੜ੍ਹਨਾ ਸ਼ੁਰੂ ਕੀਤਾ।

"ਚਰਨ! ਮੈਂ ਭਾਗਾਂ-ਕਿਸਮਤਾਂ ਵਿਚ ਵਿਸ਼ਵਾਸ ਨਹੀਂ ਰੱਖਦੀ, ਤੇਰੀ ਸੀਰਤ ਨੇ ਬੁਰੀ ਤਰ੍ਹਾਂ ਜ਼ਾਲਮ ਬਣ ਕੇ ਮੇਰਾ ਅਭੋਲ ਆਪਾ ਲੁੱਟਿਆ। ਤੇਰਾ ਪਿਆਰ ਮੇਰੀ ਜਵਾਨੀ ਦੇ ਹੁਸੀਨ ਬਾਗ਼ ਵਿਚ ਮਹਿਕ ਬਣ ਕੇ ਨਸ਼ਿਆਇਆ। ਖੇੜੇ ਨੇ ਕੰਡਿਆਂ ਤੱਕ ਨੂੰ ਹੱਸਣਾ ਸਿਖਾ ਦਿੱਤਾ ਸੀ। ਰੰਗਲੀ ਬਹਾਰ ਦੀ ਠੋਸ ਹਕੀਕਤ ਵਿਚ ਮੇਰਾ ਦਿਲ ਜ਼ਿੰਦਗੀ ਨੂੰ ਤਰਸ ਗਿਆ। ਆਹ ਕਿੰਨਾ ਵੱਡਾ ਗੁਨਾਹ ਕਰ ਗਿਆ। ਰੰਗੀਨ ਕਲਪਨਾ ਤੇ ਹੁਸੀਨ ਸੁਪਨਿਆਂ ਦੇ ਪਰ ਸੜਕੇ ਰਹੇ, ਜ਼ਿੰਦਗੀ ਦੇਖਦੀ ਰਹੀ, ਤੜਪਦੀ ਰਹੀ। ਇਹ ਭਾਗਾਂ ਦਾ ਲਿਖਿਆ ਹੈ, ਕੋਈ ਆਪਣੇ ਅੰਗ-ਸੰਗ ਕੱਟੇ ਜਾਣ ਦਾ ਦਰਦ ਸੌ ਵਾਰ ਜਰਦ ਕਰ ਲਵੇ, ਪਰ ਜੀਣ ਲਈ ਪਲਕਾਂ ਨਾ ਚੁੱਕੇ। ਚਰਨ! ਤੂੰ ਮੈਨੂੰ ਨਹੀਂ ਮਿਲਣਾ ਸੀ, ਪਰ ਤੂੰ ਭਾਗਾਂ-ਤਕਦੀਰਾਂ ਦਾ ਜਹਾਨ ਵੀ ਨਾ ਸਾੜ ਸਕਿਆ, ਜਿਸ ਵਿਚ ਹਜ਼ਾਰਾਂ-ਲੱਖਾਂ ਤੇ ਕਰੋੜਾਂ 'ਰਾਜ' ਅੱਜ ਵੀ ਕਤਲਗਾਹ ਨੂੰ ਤੋਰੀਆਂ ਜਾ ਰਹੀਆਂ ਹਨ।

'ਆਹ, ਕੀ ਸੁਹਣਾ ਧਰਮ ਹੈ, ਲੰਮੀ ਦਾੜ੍ਹੀ, ਖੁੱਲ੍ਹਾ ਚੋਗਾ ਤੇ ਹੱਥ ਵਿਚ ਗੁਟਕਾ। ਇਸ਼ਾਰਾ ਕਰਦਾ ਹੈ, ਪਤੀਬ੍ਰਤਾ ਦੀ ਚਿਖ਼ਾ 'ਤੇ ਚੜ੍ਹ ਜਾਣ ਦੀ ਇਹ ਰੀਤ ਹੈ, ਮਰਯਾਦਾ ਹੈ; ਸਵਰਗ ਮਿਲੇਗਾ, ਮੁਕਤੀ ਹੋਵੇਗੀ। ਜੇ ਸਵਰਗ 'ਤੇ ਮੁਕਤੀ ਇਸ ਦਾ ਹੀ ਨਾਂ ਹੈ, ਜਿਹੜੀ ਮੈਨੂੰ ਮਿਲੀ ਹੈ, ਤਦ ਮੈਂ ਅਜਿਹੇ ਧਰਮ ਦੇ ਫਾਰਕੇ ਉਡਾ ਦੇਵਾਂ। ਚੰਨੋ! ਜੇ ਕੋਈ ਅਗਾਂਹ ਹੋਰ ਜਨਮ ਹੁੰਦਾ ਅਤੇ ਉਸ ਵਿਚ ਜ਼ਿੰਦਗੀ, ਮੈਂ ਤੇਰਾ ਲੱਖ ਜਨਮ ਇੰਤਜ਼ਾਰ ਕਰ ਲੈਂਦੀ, ਕਰੋੜ ਜਨਮ ਉਡੀਕ ਲੈਂਦੀ। ਰਾਜ ਦੇ ਦਿਲ ਨੂੰ ਕੋਈ ਵਹਿਮ ਨਹੀਂ ਜਿੱਤ ਸਕਦਾ ਅਤੇ ਉਸ ਦੇ ਦਿਮਾਗ਼ ਨੂੰ ਕੋਈ ਪਖੰਡ ਧੋਖਾ ਨਹੀਂ ਦੇ ਸਕਦਾ, ਪਰ ਚੰਨਾ ਮੈਨੂੰ ਤੇਰੇ ਪਿਆਰ ਭਰੋਸੇ ਨੂੰ ਕੁਲਾੜੀ ਦੇ ਗੰਨੇ ਵਾਂਗ ਪੀੜ ਕੇ ਰੱਖ ਦਿੱਤਾ। ਤੂੰ ਆਹ ਅੰਤ ਦੇਖਣ ਲਈ ਮੈਨੂੰ ਜ਼ਿੰਦਾ ਰੱਖਿਆ ਸੀ, ਜ਼ਿੰਦਾ ਰਹਿਣ ਲਈ ਮਜਬੂਰ ਕੀਤਾ ਸੀ। ਰੁੜ੍ਹ ਜਾਣ ਦਿੰਦਾ ਨਹਿਰ ਵਿਚ ਪਰ੍ਹਾਂ ਰੋਲੀ ਵਾਂਗ। ਅੱਜ ਬਾਹੀਆਂ 'ਚ ਤੇਰੀ ਪ੍ਰੀਤ ਵਫ਼ਾ ਸਿਸਕ ਰਹੀ ਹੈ। ਧਰਮ ਤੇ ਸਮਾਜ ਦੇ ਵੇਲਣਿਆਂ ਦਾ ਚੱਬ ਕੇ ਸੁੱਟਿਆ ਫੋਗ ਪਿਆ ਹੈ, ਜਿਸ ਤੋਂ ਮੱਖੀਆਂ ਨਹੀਂ ਉਡਦੀਆਂ।

"ਤੇਰੀ ਸਚਾਈ ਤੇ ਹਾਲੇ ਦੁਨੀਆ ਦਾ ਝੂਠ ਵਧੇਰੇ ਨਰੋਆ ਹੈ। ਤੇਰੀ ਨੇਕੀ ਅਤੇ ਵਫ਼ਾਦਾਰੀ ਦੀ ਹਾਸੀ ਉਡਦੀ ਹੈ। ਤੂੰ ਅੱਗੇ-ਅੱਗੇ ਬੀਜਦਾ-ਵਾਹੁੰਦਾ ਜਾ ਰਿਹਾ ਏਂ, ਕੋਈ ਪਿੱਛੇ-ਪਿੱਛੇ ਕਰੰਡ ਕਰਦਾ ਆ ਰਿਹਾ ਏ। ਜੋਨੀਵਾਕਰ ਦੀ ਵਿਸਕੀ ਲੱਸੀ 'ਤੇ ਉਲਟੀ ਕਰ ਰਹੀ ਏ। ਤੇਰੇ ਢਾਰਿਆਂ ਦਾ ਅੱਜ ਵੀ ਹਵੇਲੀ ਮੂੰਹ ਚਿੜ੍ਹਾ ਰਹੀ ਏ।

'ਪ੍ਰੀਤ ਵਫ਼ਾ ਦੇਖਣਾ ਚਾਹੁੰਦੀ ਏ, ਚਰਨ ਨੇ ਰਾਜ ਤੋਂ ਮੂੰਹ ਮੋੜ ਕੇ ਕੀ ਜਿੱਤਿਆ? ਕਿਹੜਾ ਨਵਾਂ ਜਹਾਨ ਵਸਾਇਆ? ਉਸ ਦੀ ਬੇੜੀ ਦਾ ਕਿਨਾਰਾ ਕਿੱਥੇ ਹੈ? ਚਰਨ! ਤੂੰ ਜ਼ਿੰਦਗੀ ਦੀ ਬੇੜੀ ਮੰਝਧਾਰ ਵਿਚ ਠੇਲ੍ਹ ਦਿੱਤੀ। ਤੂੰ ਇਸ ਅੰਤ ਨੂੰ ਪਹਿਲੇ ਵੀ ਜਾਣਦਾ ਸੀ। ਮੈਂ ਤੇਰੀ ਮਰਜ਼ੀ ਨੂੰ ਆਪਣੇ ਅਰਮਾਨਾਂ ਦੀ ਬਗ਼ਾਵਤ ਦੇ ਉਲਟ ਅਪਣਾਇਆ। ਆਖ਼ਰੀ ਦਮਾਂ 'ਤੇ ਵੀ ਤੂੰ ਆ ਕੇ ਵੇਖ, ਰਾਜ ਦੀ ਲਾਸ਼ ਕਿਵੇਂ ਹਵੇਲੀ ਵਿਚੋਂ ਲਾਟ ਬਣ

ਕੇ ਨਿਕਲਦੀ ਹੈ।

'ਚਰਨ! ਜਿਸ ਤਰ੍ਹਾਂ ਮੈਂ ਜ਼ਿੰਦਗੀ ਨੂੰ ਚਾਹਿਆ ਸੀ, ਉਸ ਦਾ ਕੁਝ ਹਿੱਸਾ ਵੀ ਅਹਿਸਾਸ ਕਰ ਲੈਂਦਾ, ਮੈਂ ਸਮਾਜ ਦੇ ਪੱਥਰਾਂ ਦਾ ਪਾਣੀ ਨਚੋੜ ਕੇ ਰੱਖ ਦੇਂਦੀ। ਪਰਮ ਨੂੰ ਉਸ ਦੇ ਗੁੰਥਾਂ ਸਮੇਤ ਯਮਨਾ ਵਿਚ ਡੋਬ ਦੇਂਦੀ। ਸ਼ਾਇਦ ਤੇਰੇ ਵਿਸ਼ਵਾਸ ਅਨੁਸਾਰ ਕਿਸੇ ਭਗਵਾਨ ਵਿਚ ਜਾਨ ਹੋਵੇ, ਪਰ ਮੈਂ ਉਸ ਦੇ ਖ਼ਿਆਲ ਤੱਕ ਨੂੰ ਥੁੱਕ ਦਿੱਤਾ ਹੈ। ਭਗਵਾਨ ਨੇ ਪਿਆਰ ਕਰਕੇ ਨਹੀਂ ਵੇਖਿਆ ਹੋਣਾ। ਉਸ ਨੂੰ ਨਹੀਂ ਪਤਾ, ਪਿਆਰ ਜ਼ਿੰਦਗੀ ਚ ਕਿੰਨੀ ਵੱਡੀ ਜਵਾਨੀ ਲਿਆਉਂਦਾ ਹੈ ਅਤੇ ਉਸ ਵਿਚ ਕਿੰਨੀਆਂ ਰੱਤੜੀਆਂ ਸਧਰਾਂ ਜਗਾ ਦੇਂਦਾ ਹੈ, ਤਾਂ ਉਹ ਆਪਣੇ ਸਾਹਮਣੇ ਕਤਲਾਮ ਦੇ ਕਰਵਤ ਹੇਠ ਆਈਆਂ ਲੱਖਾਂ ਧੜਕਣਾਂ ਵੱਲ ਇੱਕ ਅੱਖ ਤਾਂ ਮਿਹਰ ਦੀ ਚੁੱਕ ਕੇ ਵੇਖਦਾ। ਭਗਵਾਨ, ਧੜਕਣਾਂ ਤੇ ਅਹਿਸਾਸਾਂ ਤੋਂ ਦੂਰ ਕਿਸੇ ਪੁਰਾਣੇ ਮੰਦਰ ਦਾ ਸਿੱਲ ਵੱਟਾ ਹੀ ਤਾਂ ਹੈ। ਮੇਰੇ ਵਿਸ਼ਵਾਸ ਨੇ ਮੁਰਦੇ ਭਗਵਾਨ ਨੂੰ ਛੱਡ ਕੇ ਜਿਉਂਦੇ ਨੂੰ ਚਾਹਿਆ ਤੇ ਰੱਜ ਕੇ ਪਿਆਰ ਕੀਤਾ ਹੈ, ਜਿਹੜਾ ਮੇਰਾ ਦੁੱਖ-ਦਰਦ ਮਹਿਸੂਸ ਕਰ ਸਕਦਾ ਹੈ, ਮੇਰੀਆਂ ਅਧੀਰ ਧੜਕਣਾਂ ਨੂੰ ਚੁੰਮਣ ਦੇ ਸਕਦਾ ਹੈ। ਮੇਰੇ ਭਗਵਾਨ ਨੇ ਮੇਰੀ ਵਿਆਕੁਲਤਾ ਨੂੰ ਠੋਸ ਹੱਥ ਨਾਲ ਘੁੱਟ ਕੇ ਤਸੱਲੀ ਦਿੱਤੀ। ਮੈਂ ਉਸ ਦੀ ਅਮਾਨ ਹਾਂ, ਉਹ ਮੇਰੀ ਹਰ ਉਡੀਕ ਵਿਚ ਰੂਪ ਬਣ ਕੇ ਮੁਸਕਰਾਇਆ ਹੈ।

"ਮੈਂ ਇੱਕ ਵਾਰ ਮਿਲ ਕੇ ਤੈਨੂੰ ਹਮੇਸ਼ਾ ਲਈ ਅਜ਼ਾਦ ਕਰ ਦੇਣਾ ਚਾਹੁੰਦੀ ਆਂ। ਮੇਰੀ ਵੀ ਖ਼ਾਹਸ਼ ਹੈ, ਸਗੋਂ ਮੇਰੀਆਂ ਦਰਦੀਆਂ ਭਾਵਨਾਵਾਂ ਦਾ ਇਹ ਇੱਕ ਤਰ੍ਹਾਂ ਬਦਲ ਹੋਵੇਗਾ ਕਿ ਤੂੰ ਕਾਤਲ ਸਮਾਜ ਦਾ ਖੁਰਾ-ਖੋਜ ਮਿਟਾ ਦੇਣ ਲਈ ਆਖ਼ਰੀ ਦਮ ਤੱਕ ਲੜੇਂ, ਆਪਣੇ ਲਹੂ ਦੀ ਛੇਕੜਲੀ ਬੂੰਦ ਤੱਕ ਇਸ ਰਾਹ ਵਹਾ ਦੇਵੇਂ, ਜਿਹੜਾ ਰਾਹ ਤੂੰ ਆਪ ਚੁਣਿਆ ਏ।

"ਮੈਂ ਆਖ਼ਰੀ ਵਾਰ ਦਰਸ਼ਨਾਂ ਦੀ ਮੰਗ ਕਰਦੀ ਹਾਂ। ਮੈਂ ਬਾਹਰ ਆਉਣ ਜੋਗੀ ਨਹੀਂ ਰਹੀ। ਮੇਰੇ ਕਮਰੇ ਵਿਚ ਥੋੜ੍ਹੇ ਕੀਤਿਆਂ ਮੌਤ ਦਾ ਫ਼ਰਿਸ਼ਤਾ ਵੀ ਨਹੀਂ ਆ ਸਕਦਾ। ਇਸ ਹਫ਼ਤੇ ਦੇ ਸ਼ੁੱਕਰਵਾਰ ਜਾਂ ਸ਼ਨੀਵਾਰ ਨੂੰ ਆਉਣਾ। ਚੜ੍ਹਦੇ ਵੱਲ ਦੇ ਪਾਸੇ, ਸੁੱਕੇ ਬੋਹੜ ਵੱਲੋਂ ਤੀਜੀ ਬਾਰੀ ਵਿਚ ਨਿੰਮ੍ਹਾ ਜਿਹਾ ਚਾਨਣ ਹੋਵੇਗਾ ਅਤੇ ਕੰਧ ਨਾਲ ਠੀਕ ਅੱਧੀ ਰਾਤ ਸਮੇਂ ਇੱਕ ਪੱਕਾ ਧਾਗਾ ਲਮਕਦਾ ਹੋਵੇਗਾ। ਉਸ ਨੂੰ ਥੋੜ੍ਹਾ ਖਿੱਚਣਾ, ਬਾਕੀ ਸਭ ਬੰਦੋਬਸਤ ਠੀਕ ਹੋਵੇਗਾ। ਇੱਕ ਚਿਤਾਵਨੀ, ਜੇ ਖ਼ਤਰਾ ਹੋਵੇ, ਤਦ ਨਹੀਂ ਆਉਣਾ ਅਤੇ ਅਗਲੇ ਹਫ਼ਤੇ ਦੇ ਇਨ੍ਹਾਂ ਦਿਨਾਂ ਵਿਚ ਉਡੀਕ ਕਰਾਂਗੀ। ਇਹ ਮੇਰੀ ਪਿਆਰ ਵਫ਼ਾ ਜਿੰਨੀ ਤਸੱਲੀ ਰੱਖਣੀ, ਤੁਹਾਨੂੰ ਮਿਲੇ ਬਿਨਾਂ ਨਹੀਂ ਮਰਾਂਗੀ। ਜ਼ਿੰਦਗੀ ਪਹਿਲਾਂ, ਮੌਤ ਪਿੱਛੋਂ।

'ਸੱਚ ਇੱਕ ਗੱਲ ਭੁੱਲ ਗਈ। ਪਰਸੋਂ ਅਮਰੋ ਲੰਘੀ ਸੀ, ਉਸ ਨੂੰ ਨੌਕਰਾਣੀ ਰਾਹੀਂ ਉੱਤੇ ਸੱਦ ਲਿਆ। ਮੈਂ ਉਸ ਨੂੰ ਮਿਲ ਕੇ ਬਹੁਤ ਖ਼ੁਸ਼ ਹੋਈ ਹਾਂ। ਉਸ ਦੀ ਹਰੀ ਗੋਦ ਨੇ ਮੇਰਾ ਮਰਨ ਇੱਕ ਤਰ੍ਹਾਂ ਸੁਖਾਲਾ ਕਰ ਦਿੱਤਾ ਹੈ।'

'ਹੱਛਾ!' ਬਾਕੀ ਮਿਲ ਕੇ।

ਤੇਰੀ ਮੁੱਕ ਰਹੀ ਚੰਨੀ।
ਨਹੀਂ... ਵਾਟ।



ਚਰਨ ਨੇ ਚਿੱਠੀ ਪੜ੍ਹ ਕੇ ਹੱਥ ਵਿਚ ਹੀ ਗੁੰਨ੍ਹ ਸੁੱਟੀ। ਉਸ ਦੀ ਵੱਟੀ ਹੋਈ ਚੁੱਪ ਬੁਝ-ਬੁਝ ਪੈਂਦੀ ਧੂਣੀ ਨੂੰ ਘੂਰ ਰਹੀ ਸੀ। ਰਾਜ ਮਰ ਰਹੀ ਸੀ, ਪਰ ਉਸ ਮਰਦੀ ਨੇ ਵੀ ਚਰਨ ਨੂੰ ਅਗਾਂਹ ਵਧਣ ਲਈ ਲਲਕਾਰਿਆ ਸੀ। ਰੱਜ ਕੇ ਜ਼ਿੰਦਗੀ ਦਾ ਗਿਲਾ ਕੀਤਾ ਸੀ। ਉਸ ਨੂੰ ਕਰਨਾ ਚਾਹੀਦਾ ਸੀ, ਉਹ ਚਰਨ ਨੂੰ ਜ਼ਬਰਦਸਤੀ ਖੋਹ ਸਕਦੀ ਸੀ, ਪਰ ਉਸ ਉਹਦੀ ਮਰਜ਼ੀ ਅੱਗੇ ਆਪਣੇ ਹਥਿਆਰ ਸੁੱਟ ਦਿੱਤੇ ਸਨ। ਉਸ ਆਪਣੇ ਸੰਦਲੀ ਹੁਸਨ ਨੂੰ ਹੱਥੀਂ ਝਾੜੂ ਲਾ ਲਿਆ। ਹਰੀ-ਕਚਾਰ ਜਵਾਨੀ ਖੜ-ਸੋਕੜ ਬਣਾ ਦਿੱਤੀ ਅਤੇ ਪਿਆਰ ਵਿਚ ਰਿੱਝ-ਰਿੱਝ ਪਿੰਜਰ ਹੋ ਗਈ। ਪਿਆਰ ਨੇ ਜ਼ਿੰਦਗੀ ਦੀ ਧਾਰਾ ਅੱਗੇ ਸਿਰ ਝੁਕਾਇਆ, ਅੱਜ ਉਸ ਤੋਂ ਉਹਦੀ ਵਫ਼ਾ ਦਾ ਮਾਣ ਵੀ ਖੋਹ ਲਿਆ ਜਾਵੇ?

ਭਰਪੂਰ ਚਰਨ ਦੀ ਗੰਭੀਰਤਾ ਨੂੰ ਨਹੀਂ ਜਾਣਦਾ ਸੀ। ਉਹ ਧੂਣੀ ਦੇ ਮਿੰਨੇ ਚਾਨਣ ਵਿਚ ਵੀ ਚਰਨ ਦੇ ਬਦਲੇ ਤੇ ਜੋਸ਼ ਖਾਂਦੇ ਜਜ਼ਬਾਤ ਨੂੰ ਤਾੜ ਰਿਹਾ ਸੀ। ਜਿਵੇਂ ਪਿਆਰ ਜ਼ਿੰਦਗੀ ਲਈ ਕੁਰਬਾਨ ਹੁੰਦਾ ਆਇਆ ਹੈ, ਓਥੇ ਜ਼ਿੰਦਗੀ ਜ਼ਖ਼ਮੀ ਪਿਆਰ ਦੀ ਤਸੱਲੀ ਲਈ ਹਰ ਖ਼ਤਰਾ ਕਬੂਲਦੀ ਰਹੀ ਹੈ। ਜ਼ਿੰਦਗੀ, ਪਿਆਰ ਬਿਨਾਂ ਜ਼ਿੰਦਗੀ ਨਹੀਂ, ਉਹ ਇਸ ਨੂੰ ਮਿਲ ਕੇ ਹਮੇਸ਼ਾ ਆਪਣੀ ਪੂਰਨਤਾ ਨੂੰ ਕਾਇਮ ਰੱਖੇਗੀ। ਪਰ, ਪਰ ਸਭਾ ਦੇ ਕੰਮ? ਹਾਇ ਮੇਰੇ ਰੱਬਾ! ਫ਼ਰਜ਼ ਦਾ ਅਹਿਸਾਸ ਪਿਆਰ ਤਣਾਵਾਂ ਬੇਦਰਦੀ ਨਾਲ ਕਟੀ ਜਾ ਰਿਹਾ ਹੈ। ਮੈਨੂੰ ਰਾਜ ਕੋਲ ਨਹੀਂ ਜਾਣਾ ਚਾਹੀਦਾ। ਪਰ ਕਿਉਂ; ਮੈਂ ਉਸ ਦਾ ਖ਼ੂਨੀ ਹੋ ਕੇ ਖੇਵਣਾ ਵੀ ਹੋਵਾਂ?

"ਰਾਜ! ਮੈਂ ਕਿਲ੍ਹੇ ਤੋੜ ਕੇ ਵੀ ਤੈਨੂੰ ਮਿਲਣ ਆਵਾਂਗਾ।" ਚਰਨ ਆਪਣੇ ਆਵੇਸ਼ ਵਿਚੋਂ ਹੁੰਗਾਰ ਪਿਆ। "ਇਨਸਾਨ ਦਾ ਇਰਾਦਾ ਹਾਰ ਖਾਣ ਨਹੀਂ ਜਾਣਦਾ। ਇਨਸਾਨ ਕੇਵਲ ਜ਼ਿੰਦਗੀ ਦੀ ਜਿੱਤ ਲਈ ਪੈਦਾ ਹੋਇਆ ਹੈ। ਮੈਂ ਹਰ ਗਲਤ ਵਿਰੋਧ ਨੂੰ ਚੀਥੜੇ ਵਾਂਗ ਲੰਗਾਰ ਸੁੱਟਾਂਗਾ।" ਚਰਨ ਜ਼ਿੰਦਗੀ ਦੀ ਜੱਦੋਜਹਿਦ ਲਈ ਅੰਗੜਾਈ ਭਰ ਕੇ ਉੱਠ ਖਲੋਤਾ। "ਭਰਪੂਰ! ਮੈਂ ਪਹੁੰਚਾਂਗਾ ਮੈਨੂੰ ਸ਼ਕਤੀਆਂ ਦੇਣ ਵਾਲਾ ਪਿਆਰ ਜਾ ਰਿਹਾ ਹੈ, ਮੈਂ ਉਸ ਨੂੰ ਵਿਦਾ ਕਰ ਆਵਾਂ।" ਉਸ ਦੀਆਂ ਇਕ ਵਾਰ ਹੀ ਧਾਹਾਂ ਨਿਕਲ ਗਈਆਂ, ਜਿਵੇਂ ਹੜ੍ਹ ਦੀ ਕੋਈ ਆਖ਼ਰੀ ਲਹਿਰ ਟਿਕੇ ਬੰਨ੍ਹ ਨੂੰ ਤੋੜ ਸੁੱਟੇ।

"ਚਰਨ ਹੌਸਲਾ ਕਰ, ਤੂੰ ਤਾਂ ਮਰਦ ਏਂ।" ਭਰਪੂਰ ਨੇ ਉਸ ਨੂੰ ਹਲੂਣਿਆ।

"ਕ੍ਹਰਿਆ, ਮਰਦ ਪ੍ਰੇਮੀ ਵੀ ਹੁੰਦੇ ਐ; ਅਨੁਭਵੀ ਵੀ ਹੁੰਦੇ ਐ।" ਉਸ ਲੰਮੇ ਹਾਉਕੇ ਵਿਚ ਆਪਣੇ-ਆਪ ਨੂੰ ਡੋਬ ਦਿੱਤਾ।

ਧੂਣੀ ਬੁਝ ਚੁੱਕੀ ਸੀ, ਧੂੰਆਂ ਖਲੋਤਿਆਂ ਨੂੰ ਧੱਕਣੀ ਦੇ ਰਿਹਾ ਸੀ। ਚਰਨ ਨੇ ਪਾਸੇ ਪਈ ਬਰਾਂਡੀ ਚੁੱਕ ਕੇ ਗਲ ਪਾਈ ਅਤੇ ਕੰਧ ਨਾਲ ਲਮਕਦਾ ਝੋਲਾ ਫੜ ਲਿਆ। ਭਰਪੂਰ ਨੂੰ ਹਿੰਮਤ ਨਹੀਂ ਪੈਂਦੀ ਸੀ ਕਿ ਉਹ ਪੁੱਛੇ, ਤਿਆਰੀ ਕਿੱਧਰ ਨੂੰ ਕੀਤੀ ਹੈ। ਫਿਰ ਵੀ ਉਸ ਆਖ ਹੀ ਦਿੱਤਾ,

"ਸ਼ੁੱਕਰਵਾਰ ਤਾਂ ਕੱਲ੍ਹ ਨੂੰ ਹੈ।"

"ਮੈਨੂੰ ਪਤਾ ਹੈ, ਪਰ ਮੈਂ ਕੁਝ ਹੋਰ ਵੀ ਕਰਨਾ ਏ।" ਚਰਨ ਦੇ ਬੋਲ ਤੋਂ ਭਰਪੂਰ ਨੇ ਜਾਣਿਆ, ਉਹ ਗ਼ਮ ਵਿਚ ਲੱਕ ਤੱਕ ਗੱਡਿਆ ਵੀ ਚੇਤੰਨ ਹੈ। ਉਸ ਮਹਿਸੂਸ ਕੀਤਾ, ਇਹ ਜਿਗਰਾ ਹਰ ਆਦਮੀ ਵਿਚ ਨਹੀਂ ਆ ਸਕਦਾ।

ਚਰਨ ਨੇ ਦੂਜੇ ਵਾਰੇ ਅੱਗੋਂ ਆਵਾਜ਼ਾਂ ਮਾਰੀਆਂ। ਸ਼ਾਇਦ ਘੁੱਲਾ ਸੁੱਤਾ ਪਿਆ ਸੀ। ਕੁੱਤਾ ਦੰਨ੍ਹ ਵਿਚੋਂ ਨਿਕਲ ਕੇ ਫਿਰ ਭੌਂਕਣ ਲੱਗ ਪਿਆ। ਥੋੜ੍ਹੇ ਚਿਰ ਪਿੱਛੋਂ ਘੁੱਲਾ ਅੱਖਾਂ ਮਲਦਾ ਤੇ ਉਘਲਾਉਂਦਾ ਬਾਹਰ ਨਿਕਲਿਆ। ਉਸ ਦੇ ਪਿੱਛੇ ਹੀ ਚੰਨਣ ਵੀ ਆ ਗਿਆ ਸੀ।

"ਤੈਨੂੰ ਸੁਰੇਣੇ ਹੋਰਾਂ ਦੇ ਪੱਕੇ ਅੱਡੇ ਦਾ ਪਤਾ ਏ?" ਚਰਨ ਨੇ ਘੁੱਲੇ ਨੂੰ ਜ਼ੋਰ ਦੇ ਹਲੂਣਿਆ।

ਘੁੱਲੇ ਨੇ ਕੰਨ ਕੋਲੋਂ ਖੁਰਕਿਆ ਅਤੇ ਉਬਾਸੀ ਲੈਂਦਿਆਂ ਕਿਹਾ,

"ਮੈਂ ਦੋ ਦਿਨ ਹੀ ਉਨ੍ਹਾਂ ਨਾਲ ਰਿਹਾ ਆਂ। ਪੱਕੀ ਠਾਹਰ ਦਾ ਪਤਾ ਨਹੀਂ, ਪਰ ਉਹ ਮੱਝੂ ਕੀ ਤਲਵੰਡੀ ਦੇ ਮੁੰਡਿਆਂ ਕੋਲ ਜ਼ਰੂਰ ਜਾਂਦੇ-ਆਉਂਦੇ ਐ।"

"ਚੰਗਾ, ਹੁਣੇ ਮੱਝੂ ਕੀ ਤਲਵੰਡੀ ਨੂੰ ਚੱਲਣਾ ਏ।" ਚਰਨ ਨੇ ਅਟੱਲ ਫ਼ੈਸਲੇ ਵਾਂਗ ਕਿਹਾ।

"ਹੁਣੇ!" ਘੁੱਲੇ ਦੀਆਂ ਖਾਨਿਓਂ ਗਈਆਂ, "ਕਿਉਂ ਮਾਰਦਾ ਏਂ ਠਾਰੀ 'ਚ ਕੱਲ੍ਹ ਨੂੰ ਸਹੀ।"

"ਨਹੀਂ ਹੁਣੇ ਜਾਣਾ ਏ। ਆਪਣਾ ਸੰਦ ਵਲੇਵਾਂ ਸਾਂਭ ਲੈ।" ਚਰਨ ਨੇ ਇਕ ਤਰ੍ਹਾਂ ਘੁੱਲੇ ਨੂੰ ਹੁਕਮ ਦੇ ਦਿੱਤਾ।

"ਐਡੀ ਛੇਤੀ ਕੀ ਕੰਮ ਪੈ ਗਿਆ?" ਚੰਨਣ ਨੇ ਵੀ ਆਪਣੀ ਹੈਰਾਨੀ ਜ਼ਾਹਰ ਕਰ ਦਿੱਤੀ।

"ਬਸ ਹੋ ਗਿਆ।"

ਘੁੱਲਾ ਆਪਣਾ ਖੁੱਸਾ ਗਲ ਵਿਚ ਪਾਈ ਬਾਹਰ ਆ ਗਿਆ। ਕ੍ਰਿਪਾਨ ਉਸ ਦੀ ਕੱਛ ਵਿਚ ਦਿੱਤੀ ਹੋਈ ਸੀ। ਉਹ ਚਰਨ ਦੇ ਹੁਕਮ ਦਾ ਬੱਧਾ ਮਜਬੂਰ ਸੀ। ਪਰ ਉਹ ਘਾਰੇ ਦੀ ਨਿਘਾਸ ਛੱਡ ਕੇ ਠਾਰੀ ਵਿਚ ਤੁਰਨ ਲਈ ਤਿਆਰ ਨਹੀਂ ਸੀ। ਠੰਡੀ ਹਵਾ ਮੌਰ ਚੀਰਦੀ ਜਾ ਰਹੀ ਸੀ। ਦਿਆਲੂ ਵੀ ਗੱਲਾਂ ਸੁਣ ਕੇ ਬਾਹਰ ਨਿਕਲ ਆਇਆ।

"ਚੰਗਾ ਜਿਉਂਦੇ ਰਹੋ, ਫੇਰ ਮਿਲਾਂਗੇ।" ਚਰਨ ਨੇ ਭਰਪੂਰ ਨਾਲ ਹੱਥ ਮਲਾਉਂਦਿਆਂ ਕਿਹਾ।

"ਜ਼ਰੂਰ", ਭਰਪੂਰ ਨੇ ਜ਼ੋਰ ਨਾਲ ਘੁੱਟਿਆ।

ਚਰਨ ਤੇ ਘੁੱਲਾ ਫ਼ਤਹਿ ਬੁਲਾ ਕੇ ਤੁਰ ਪਏ। ਭਰਪੂਰ ਤੇ ਚੰਨਣ ਨੇ ਵੀ ਪਿੰਡ ਪਹੁੰਚਣਾ ਹੀ ਚੰਗਾ ਸਮਝਿਆ। ਲੰਹਦੇ ਦੀ ਠਾਰੀ ਵਿਚ ਵੀ ਜ਼ਿੰਦਗੀ ਦੇ ਮਜ਼ਬੂਤ ਪੈਰ ਰਾਹੀ ਚੀਰ ਰਹੇ ਸਨ। ਕਾਲੀ ਚੁੱਪ ਰਾਤ ਵਿਚ ਤਾਰੇ ਹੰਨੇ-ਹੰਨੇ ਟੁੱਟ ਰਹੇ ਸਨ।

## ੩

'ਚਰਨ ਕੱਲ੍ਹ ਨਹੀਂ ਆਇਆ, ਅੱਜ ਜ਼ਰੂਰ ਆਵੇਗਾ। ਰਾਜ ਦਾ ਰੋਮ-ਰੋਮ ਖਿੜੀ ਸਿਹਤ ਵਿਚ ਸਾਹ ਲੈ ਰਿਹਾ ਸੀ। ਉਸ ਦਾ ਚਿਹਰਾ ਗੁਲਦਸਤੇ ਦੇ ਫੁੱਲਾਂ ਵਾਂਗ ਮੁਸਕਾ-ਮੁਸਕਾ ਜਾਂਦਾ। ਪਿਆਰ ਅਤੇ ਉਸ ਦੇ ਮਿਲਾਪ ਦਾ ਅਹਿਸਾਸ, ਜ਼ਿੰਦਗੀ ਵਿਚ ਅਜਿਹਾ



ਰੰਗ ਪੈਦਾ ਕਰ ਦੇਂਦਾ ਹੈ ਕਿ ਮੌਤ ਦਾ ਪਰਛਾਵਾਂ ਇੱਕ ਚੋਰ ਵਾਂਗ ਡਰਦਾ ਕਿਧਰੇ ਖਿਸਕ ਜਾਂਦਾ ਹੈ।

ਬਾਰੀ ਵਿਚ ਮਿੰਨ੍ਹਾ-ਮਿੰਨ੍ਹਾ ਚਾਨਣ ਬਾਹਰਲੇ ਅੰਨ੍ਹੇਰੇ ਦੀ ਵੱਖੀ ਵਿਚ ਇੱਕ ਸੱਜਰੇ ਫੱਟ ਵਾਂਗ ਸਜਰਾ ਤੇਜ਼ਾ ਦਿੱਸਦਾ ਸੀ। ਰਾਜ ਜਦੋਂ ਬਾਹਰ ਅਸਮਾਨ ਵੱਲ ਦੇਖਦੀ, ਤਾਰੇ ਉਸ ਦੇ ਅਰਮਾਨਾਂ ਵਾਂਗ ਹੱਸਦੇ ਅਤੇ ਕੋਈ ਇੱਕ ਮਾਂਗ ਬਣ ਕੇ ਫ਼ਿਜ਼ਾ ਵਿਚ ਡੁੱਬ ਜਾਂਦਾ। ਉਹ ਉਂਗਲ ਨਾਲ ਬੰਨ੍ਹੇ ਧਾਗੇ ਵੱਲ ਦੇਖ ਕੇ ਮੁਸਕਾ ਪੈਂਦੀ, ਜਿਵੇਂ ਉਸ ਵਿਚ ਕੋਈ ਜਾਦੂ ਸੀ, ਜਿਹੜਾ ਸੁੰਦਰਾਂ ਦੇ ਪੂਰਨ ਨੂੰ ਮੌਤ ਦੇ ਅੰਨ੍ਹੇ ਖੂਹ ਵਿਚੋਂ ਜ਼ਿੰਦਗੀ ਦੇ ਅਰਸ਼ਾਂ 'ਤੇ ਚੁੱਕ ਲਵੇਗਾ।

'ਧੱਕ' ਕਰਕੇ ਦਰਵਾਜ਼ਾ ਖੁੱਲ੍ਹਿਆ ਅਤੇ ਸਵਰਨ ਡਿੱਗਦਿਆਂ ਵਾਂਗ ਅੰਦਰ ਆ ਪਈ। ਉਹ ਝੱਟ-ਝੱਟ ਪਿੱਛੇ ਰਾਜ ਦੇ ਕਮਰੇ ਗੇੜੇ ਮਾਰ ਰਹੀ ਸੀ।

"ਕੀ ਹੋਇਆ?" ਰਾਜ ਨੇ ਤ੍ਰਿਬਕਦਿਆਂ ਪੁੱਛਿਆ,

"ਕੁਝ ਨਹੀਂ।... ਮੈਨੂੰ ਉਂਝ ਹੀ ਡਰ ਲੱਗਦਾ ਏ।" ਸਵਰਨ ਨੇ ਰੁਕਦਿਆਂ ਆਖਿਆ। ਉਸ ਦਾ ਸਾਹ ਚੜ੍ਹਿਆ ਹੋਇਆ ਸੀ ਅਤੇ ਘਬਰਾਈ ਹੋਈ ਸਾਫ਼ ਦਿੱਸਦੀ ਸੀ। ਉਸ ਮਨ ਵਿਚ ਨਾਜ਼ਰ ਨੂੰ ਗਾਲ੍ਹ ਕੱਢੀ। ਆਪਣੇ ਮਨ ਦੀ ਕਮਜ਼ੋਰੀ ਕਾਰਨ ਉਹ ਕਿਸੇ ਨੂੰ ਕੁਝ ਦੱਸਣ ਜੋਗੀ ਨਹੀਂ ਸੀ। ਪਰ ਅੱਜ ਉਸ ਨੂੰ ਨਾਜ਼ਰ ਦਾ ਬਾਂਹ ਫੜਨਾ ਬਹੁਤ ਬੁਰਾ ਲੱਗਾ। ਏਸੇ ਲਈ ਉਸ ਉਹਦੇ ਥੱਪੜ ਜੜ ਦਿੱਤਾ ਸੀ। ਉਹ ਮੱਥਾ ਫੜ ਕੇ ਕੁਰਸੀ ਵਿਚ ਬਹਿ ਗਈ।

"ਡਰ ਦਾ ਸਮਾਂ ਬੀਤ ਗਿਆ ਸਰਵਨੀ।" ਰਾਜ ਏਨੀ ਕਹਿ ਕੇ ਮੁਸਕਾ ਪਈ। "ਕੀ ਵੱਜ ਗਿਆ?"

ਸਵਰਨ ਨੇ ਮੇਜ਼ 'ਤੇ ਪਈ ਟਾਈਮਪੀਸ ਵੱਲ ਅੱਖਾਂ ਘੁਮਾਈਆਂ–

"ਗਿਆਰਾਂ ਹੋ ਗਏ।"

"ਘੁੱਗੂ ਸੌਂ ਗਿਆ? ਅਹੂੰ-ਅਹੂੰ...!"

"ਹਾਂ, ਮੈਂ ਤੇਰੀ ਹਾਲਤ 'ਠੀਕ ਨਹੀਂ' ਦਾ ਬਹਾਨਾ ਲਾ ਕੇ ਅੱਜ ਵੀ ਤਾਪੀ ਨੂੰ ਆਪਣੇ ਕਮਰੇ ਪਾ ਲਿਆ ਏ। ਜੇ ਉਹ ਜਾਗ ਵੀ ਪਿਆ, ਤਾਪੀ ਦੁੱਧ ਪਿਆ ਕੇ ਚੁੱਪ ਕਰਾ ਦੇਏਗੀ। ਸਵਰਨ ਨੇ ਰਾਜ ਦੀ ਹਰ ਤਰ੍ਹਾਂ ਤਸੱਲੀ ਕਰਵਾ ਦਿੱਤੀ।

ਫਿਰ ਉਹ ਦੋਵੇਂ ਚਰਨ ਦੇ ਆਉਣ ਬਾਰੇ ਮਨ ਹੀ ਮਨ ਵਿਚ ਸੋਚਣ ਲੱਗ ਪਈਆਂ। ਟਾਈਮਪੀਸ ਦੀ 'ਟਿਕ-ਟਿਕ' ਖ਼ਾਮੋਸ਼ ਰਾਤ ਵਿਚ ਸਮੇਂ ਦੀ ਰਫ਼ਤਾਰ ਨੂੰ ਨਾਪ ਰਹੀ ਸੀ। ਲੈਂਪ ਦੀ ਨੀਵੀਂ ਬੱਤੀ ਸਦਕਾ ਕਮਰੇ ਦੀ ਹਰ ਚੀਜ਼ ਧੁੰਦਲੀ ਦਿੱਸਦੀ ਸੀ। ਰਾਜ ਨੂੰ ਜ਼ਿੰਦਗੀ ਵਿਚ ਪਹਿਲੀ ਵਾਰ ਆਪਣਾ ਕਮਰਾ ਪਿਆਰਾ ਲੱਗਾ। ਪਿਆਰ ਨੇ ਬਲ ਬੇਲਿਆਂ ਦੀਆਂ ਵੀਰਾਨ ਜੂਹਾਂ ਤੱਕ ਤਾਰਖੀ ਦੀਆਂ ਨਜ਼ਰਾਂ ਵਿਚ ਠੋਸ ਹੁਸਨ ਬਣਾ ਕੇ ਰੱਖ ਦਿੱਤੀਆਂ ਹਨ। ਰਾਜ ਦੇ ਦਿਲ ਦੀ ਧੜਕਣ ਵਿਚ ਜ਼ਿੰਦਗੀ ਦਾ ਪਹਿਲਾ ਤੇ ਆਖ਼ਰੀ ਗੀਤ ਪੂਰਾ ਹੋ ਰਿਹਾ ਸੀ, ਜਿਹੜਾ ਕਈ ਸਦੀਆਂ ਤੋਂ ਅਧੂਰਾ ਸੀ।

"ਮੇਰੇ ਪਾਵੇ ਨਾਲ ਰੱਸੇ ਦੀ ਗੰਢ ਕਸੀ ਹੋਈ ਏ?" ਰਾਜ ਨੂੰ ਸ਼ੱਕ ਸੀ, ਸ਼ਾਇਦ ਢਿੱਲੀ ਰਹਿ ਗਈ ਹੋਵੇ।

"ਬਿਲਕੁਲ, ਮੈਂ ਤਿੰਨ ਵਾਰ ਖਿੱਚ ਕੇ ਵੇਖੀ ਸੀ।"

"ਹੱਛਾ ਕੋਈ ਗੱਲ ਸੁਣਾ, ਅੱਜ ਮੈਂ ਬਹੁਤ ਖੁਸ਼ ਹਾਂ।" ਉਸ ਦੋਹਾਂ ਹੱਥਾਂ ਨੂੰ ਕੈਂਚੀ ਬਣਾ ਕੇ ਆਪਣੀ ਹਿੱਕ 'ਤੇ ਸੁੱਟਿਆ। ਲੰਮੇ ਸਾਹ ਨਾਲ ਉਸ ਦੀ ਹਿੱਕ ਧੁਲਕ ਉੱਠੀ।

"ਖੌਰੇ ਉਹ ਅੱਜ ਵੀ ਨਾ ਆਵੇ।" ਸਵਰਨ ਦੇ ਮਨ ਵਿਚ ਕੱਲ੍ਹ ਦੇ ਅਕੇਵੇਂ ਨੇ ਸ਼ੰਕ ਪੈਦਾ ਕਰ ਦਿੱਤੀ।

"ਇਹ ਤਾਂ ਹੋ ਸਕਦਾ ਏ, ਉਹ ਆਉਣਾ ਅਗਲੇ ਹਫ਼ਤੇ 'ਤੇ ਪਾ ਦੇਵੇ, ਪਰ ਅਹੁੰ...। ਇਹ ਕਦੇ ਨਹੀਂ ਹੋ ਸਕਦਾ, ਚਰਨ ਆਵੇ ਨਾ। ਸਵਰਨ! ਉਹ ਪ੍ਰੇਮੀ ਹੀ ਨਹੀਂ, ਬੰਦਾ ਵੀ ਹੈ।" ਰਾਜ ਨੇ ਚਰਨ ਦੀ ਮਹਾਨਤਾ ਨੂੰ 'ਪ੍ਰੇਮੀ ਅਤੇ ਬੰਦਾ' ਵਿਚ ਪ੍ਰਗਟ ਕੀਤਾ ਸੀ। ਏਨ੍ਹਾਂ ਦੋ ਸ਼ਬਦਾਂ ਤੋਂ ਉੱਚੀ ਵਿਸ਼ੇਸ਼ਤਾ ਉਸ ਦੀ ਕਲਪਨਾ ਸੋਚ ਹੀ ਨਹੀਂ ਸਕੀ ਸੀ। ਪਰ ਉਸ ਏਨੀ ਮਜ਼ਬੂਤੀ ਅਤੇ ਭਰੋਸੇ ਨਾਲ ਕਿਹਾ ਕਿ ਸਵਰਨ ਦੀਆਂ ਹੱਤੀਆਂ ਮਨੌਤੀ ਭਾਵਨਾਵਾਂ ਅੰਦਰੋ-ਅੰਦਰ ਧੜਕ ਕੇ ਰਹਿ ਗਈਆਂ।

'ਕਿਸੇ ਨੂੰ ਏਨਾ ਚਾਹਿਆ ਜਾ ਸਕਦਾ ਹੈ ਅਤੇ ਕੋਈ ਐਨਾ ਉੱਚਾ ਵੀ ਹੋ ਸਕਦਾ ਹੈ?' ਸਵਰਨ ਨੇ ਕਦੇ ਨਿੱਗਰ ਸੋਚਿਆ ਨਹੀਂ ਸੀ। ਪਿਆਰ ਅਤੇ ਜ਼ਿੰਦਗੀ ਉਹਦੇ ਲਈ ਤਰਦੀਆਂ-ਤਰਦੀਆਂ ਚੀਜ਼ਾਂ ਸਨ; ਜਿਹੜੀਆਂ ਹਵਾ ਦਾ ਰੁਖ ਬਦਲ ਜਾਣ ਨਾਲ ਆਪਣਾ ਪ੍ਰਵਾਹ ਵੀ ਮੋੜ ਲੈਂਦੀਆਂ ਹਨ।

"ਠਾਅਹ!" ਗੋਲੀ ਦੀ ਅਚਾਨਕ ਅਵਾਜ਼ ਨੇ ਖ਼ਾਮੋਸ਼ੀ ਛਾਣ ਸੁੱਟੀ ਅਤੇ ਉਹ ਦੋਵੇਂ ਤੜਪ ਕੇ ਰਹਿ ਗਈਆਂ। ਹੈਰਾਨੀ ਉਨ੍ਹਾਂ ਦੇ ਕੰਨਾਂ ਵਿਚ ਲੰਮੀ ਗੂੰਜ ਬਣ ਕੇ ਪਸਰ ਗਈ। ਦੋਹਾਂ ਦੀਆਂ ਚੌੜੀਆਂ ਅੱਖਾਂ ਵਿਚ ਸਫ਼ੈਦੀ ਇੱਕ-ਦੂਜੇ ਲਈ ਸਵਾਲ ਬਣੀ ਹੋਈ ਸੀ।

"ਟੀ ਈ!" ਇੱਕ ਹੋਰ ਤਿੱਖੀ ਅਤੇ ਪਤਲੀ ਅਵਾਜ਼ ਵਿਚ ਚੱਲ ਗਈ। 'ਠਾਅਹ! ਟੀਅ!! ਠਹ!!!" ਗੋਲੀਆਂ ਦੀ ਲਗਾਤਾਰ ਗੜੂੰਨ ਵਿਚ ਰਾਤ ਬੁਰੀ ਤਰ੍ਹਾਂ ਕਲਵਲ ਹੋ ਉੱਠੀ; ਜਿਵੇਂ ਜ਼ਬਰਦਸਤੀ ਉਸ ਨੂੰ ਥਾਂ-ਥਾਂ ਤੋਂ ਲੰਗਾਰ ਸੁੱਟਿਆ ਹੋਵੇ। ਰਾਜ ਤੇ ਸਵਰਨ ਇੱਕ ਤਰ੍ਹਾਂ ਘਬਰਾ ਗਈਆਂ। ਸਾਰੀ ਹਵੇਲੀ ਵਿਚ ਕੁਰਬਲ-ਕੁਰਬਲ ਹੋ ਉੱਠੀ। ਗੋਲੀਆਂ ਪਿੰਡ ਵਿਚ ਅੱਗੇ ਵੀ ਆਏ ਦਿਨ ਚੱਲਦੀਆਂ ਰਹਿੰਦੀਆਂ ਸਨ, ਪਰ ਇਸ ਤਰ੍ਹਾਂ ਮੋਰਚਾਬੰਦੀ ਵਾਲੀ ਫਾਇਰਿੰਗ ਕਦੇ ਨਹੀਂ ਹੋਈ ਸੀ। "ਠਾਅਹ! ਠਾਅਹ!! ਟੀਅ!" ਲਹਿੰਦੇ ਪਾਸੇ ਗੋਲੀਆਂ ਦੇ ਚੰਗਿਆੜੇ ਅਨ੍ਹੇਰੇ ਵਿਚ ਸੜਦੀਆਂ ਲੀਕਾਂ ਖਿੱਚ ਰਹੇ ਸਨ। ਹਵੇਲੀ ਹੇਠਾਂ ਚੌਕੀ ਵਾਲੇ ਸਿਪਾਹੀਆਂ ਦੀ ਘੋੜ ਦੌੜ ਹੋ ਰਹੀ ਸੀ। ਉਨ੍ਹਾਂ ਅਵਾਜ਼ਾਂ ਮਾਰ ਕੇ ਨਸ਼ਈ ਪਾਲ ਨੂੰ ਜਗਾ ਲਿਆ। ਚੌਕੀ ਦਾ ਥਾਣੇਦਾਰ ਨਵਾਂ ਸੀ, ਉਸ ਭਗੌੜਿਆਂ ਦਾ ਮੁਕਾਬਲਾ ਕਰਨ ਲਈ ਪਾਲ ਨੂੰ ਵੀ ਨਾਲ ਲੈਣਾ ਚੰਗਾ ਸਮਝਿਆ। ਪਾਲ ਉਸ ਨੂੰ ਅਰਾਮ ਨਾਲ ਸੌਂ ਜਾਣ ਲਈ ਕਹਿ ਰਿਹਾ ਸੀ, ਪਰ ਉਹ ਨਾ ਮੰਨਿਆ ਅਤੇ ਦਸਾਂ ਮਿੰਟਾਂ ਵਿਚ ਤਿਆਰ ਹੋ ਕੇ ਤੁਰ ਪਏ। ਹਥਿਆਰਾਂ ਨਾਲ ਉਨ੍ਹਾਂ ਕੋਲ ਪੰਜ-ਪੰਜ ਸੈਲਾਂ ਦੀਆਂ ਦੂਰ-ਮਾਰ ਬੈਟਰੀਆਂ ਵੀ ਸਨ। ਉਹ ਇਸ ਤਰ੍ਹਾਂ ਮੁਕਾਬਲੇ ਲਈ ਨਿਕਲੇ ਸਨ, ਜਿਵੇਂ ਹਵੇਲੀ ਨੂੰ ਘੇਰਾ ਪਾਇਆ ਜਾ ਰਿਹਾ ਹੋਵੇ।

ਰਾਜ ਨੂੰ ਅੰਦਰੋ-ਅੰਦਰ ਇੱਕ ਹੋਰ ਹੀ ਸ਼ੰਕ ਖਾਣ ਲੱਗ ਪਈ। 'ਕਿਤੇ ਮੇਰੀ ਚਿੱਠੀ ਨਾ ਫੜੀ ਗਈ ਹੋਵੇ, ਤੇ ਚਰਨ ਦੁਸ਼ਮਣਾਂ...। ਨਹੀਂ, ਚਰਨ ਏਨਾ ਅਨਾੜੀ ਨਹੀਂ ਹੈ ਕਿ ਉਸ ਨੂੰ ਘੇਰੇ ਦਾ ਈ ਪਤਾ ਨਾ ਲੱਗੇ। ਲੋਕ ਉਸ ਦੇ ਹਰ ਖ਼ਤਰੇ ਨੂੰ ਚੀਰ ਕੇ ਲੰਘ ਜਾਣਗੇ। ਲੋਕਾਂ ਦੀਆਂ ਆਸਾਂ ਦਾ ਤਾਰਾ ਕਦੇ ਡੁੱਬ ਨਹੀਂ ਸਕਦਾ ਤੇ ਜਦੋਂ... ਡੁੱਬਿਆ... ਰੰਗਲੇ ਸੁਹਾਗਾਂ ਦੀ ਸਵੇਰ ਚੜ੍ਹੇਗੀ।' ਉਸ ਦੇ ਚਿਹਰੇ 'ਤੇ ਲਹੂ ਘਿੜ੍ਹ ਰਿਹਾ ਸੀ।

"ਠਾਅਹ! ਟੀਅ!" ਗੋਲੀਆਂ ਚੱਲਦੀਆਂ ਹੀ ਰਹੀਆਂ। "ਪਰ ਆਹ ਗੋਲੀਆਂ ਕਿਉਂ ਚੱਲ ਰਹੀਆਂ ਹਨ? ਏਨ੍ਹਾਂ ਵੀ ਅੱਜ ਈ ਚੱਲਣਾ ਸੀ?" ਰਾਜ ਦੇ ਨਿਡਰ ਮਨ ਵਿਚ ਸੂਖਮ ਕੰਬਣੀਆਂ ਸਨ।

"ਪਤਾ ਨਹੀਂ ਪਿੰਡ ਕੀ ਭੜਥੂ ਜਾਗ ਪਿਆ ਏ।" ਸਵਰਨ ਦੀ ਘਬਰਾਹਟ ਹਟੀ ਨਹੀਂ ਸੀ।

"ਐਨੀਆਂ ਗੋਲੀਆਂ ਅੱਗੇ ਕਦੇ ਵੀ ਨਹੀਂ ਚੱਲੀਆਂ। ਪਤਾ ਨਹੀਂ...।"

"ਕਿਤੇ ਉਹ ਘੇਰੇ ਵਿਚ ਨਾ ਆ ਗਿਆ ਹੋਵੇ।" ਸਵਰਨ ਨੇ ਰਾਜ ਦੀ ਸ਼ੱਕ ਨੂੰ ਕਹਿ ਦਿੱਤਾ।

ਰਾਜ ਹਾਲੇ ਕੁਝ ਆਖਣ ਹੀ ਵਾਲੀ ਸੀ ਕਿ ਉਸ ਦੇ ਧਾਗੇ ਵਾਲੀ ਉਂਗਲ ਖਿੱਚੀ ਗਈ। ਉਸ ਦੇ ਮਨ ਦੀ ਫੁਲਵਾੜੀ 'ਤੇ ਇਕਦਮ ਚਾਨਣੀ ਖਿੜ ਗਈ। ਉਸ ਦਾ ਅੰਦਰ-ਬਾਹਰ ਜ਼ਿੰਦਗੀ ਦੇ ਚਾਨਣ ਨਾਲ ਭਰ ਗਿਆ। ਉਸ ਦੇ ਖਿੜ੍ਹੇ ਚਿਹਰੇ ਨੇ ਸਵਰਨ ਨੂੰ ਕਾਹਲੀ ਨਾਲ ਕੁਰਸੀ ਤੋਂ ਉੱਠ ਕੇ ਪਲੰਘ ਤੋਂ ਦੀ ਬਾਰੀ ਹੇਠਾਂ ਵੇਖਣ ਲਈ ਇਸ਼ਾਰਾ ਕੀਤਾ। ਸਵਰਨ ਬਾਰੀ ਵੱਲ ਵਧੀ, ਪਰ ਰਾਜ ਦੇ ਉੱਠੇ ਹੱਥ ਨੇ ਉਸ ਨੂੰ ਰੋਕ ਦਿੱਤਾ ਅਤੇ ਜਗਦੇ ਲੈਂਪ ਵੱਲ ਹੱਥ ਨੂੰ ਝੰਜਕਿਆ। ਰਾਜ ਦੀਆਂ ਮੁਸਕਾਂਦੀਆਂ ਅੱਖਾਂ ਕਹਿ ਰਹੀਆਂ ਸਨ, 'ਤੂੰ ਬੜੀ ਅਣਜਾਣ ਏਂ।' ਸਵਰਨ ਨੇ ਮੁਸਕਾਂਦੀ ਸ਼ਰਮ ਵਿਚ ਪਿਛਾਂਹ ਹਟ ਕੇ ਲੈਂਪ ਦੀ ਬੱਤੀ ਅਸਲੋਂ ਨੀਵੀਂ ਕਰ ਦਿੱਤੀ ਅਤੇ ਉਸ ਨੂੰ ਮੇਜ਼ ਹੇਠਾਂ ਰੱਖ ਦਿੱਤਾ। ਕਮਰੇ ਵਿਚ ਤੀਜ ਦੇ ਬੱਝੀ ਬਣੇ ਚੰਨ ਜਿਹਾ ਚਾਨਣ ਸੀ। ਸਵਰਨ ਨੇ ਬਾਰੀ ਵਿਚ ਸਿਰ ਕੱਢਦਿਆਂ ਹੇਠਾਂ ਜ਼ਮੀਨ ਵੱਲ ਦੇਖਿਆ। ਹਨੇਰੇ ਵਿਚ ਉਸ ਨੂੰ ਕੁਝ ਨਾ ਦਿਸਿਆ। ਉਸ ਧਾਗੇ ਨੂੰ ਹੱਥ ਲਾਇਆ, ਉਹ ਆਪਣੇ ਬਲ ਜਿੰਨਾ ਤਣਿਆ ਹੋਇਆ ਸੀ। ਦੂਜੇ ਪਲ ਉਸ ਕੰਧ ਨਾਲ ਇੱਕ ਦਾਗ਼ ਡਿੱਠਾ।

"ਸਾਫ਼ ਕੁਝ ਨਹੀਂ ਦਿਸਦਾ, ਪਰ ਭੋਲਾ ਵੀ ਪੈਂਦਾ ਏ।" ਸਵਰਨ ਬਾਰੀ ਵਿਚੋਂ ਪਿਛਾਂਹ ਹਟਦਿਆਂ ਇੱਕ ਤਰ੍ਹਾਂ ਦੁਚਿੱਤੀ ਜਿਹੀ ਹੋ ਕੇ ਆਖਿਆ।

"ਧਾਗੇ ਦੀ ਖਿੱਚ 'ਤੇ ਮੈਨੂੰ ਭਰੋਸਾ ਹੈ; ਤੂੰ ਰੱਸਾ ਸੁੱਟ ਦੇਹ!" ਰਾਜ ਪਿਆਰ ਦੀ ਲਹਿਰ ਵਿਚ ਬੇਪ੍ਰਵਾਹ ਹੋ ਗਈ। ਉਸ ਦੇ ਦਿਲ ਦੀ ਧੜਕਣ ਵਿਚ ਆਸ ਵਿਸ਼ਵਾਸ ਬਣ ਗਈ ਸੀ।

ਸਵਰਨ ਨੇ ਮੰਜੇ ਹੇਠੋਂ ਰੱਸਾ ਚੁੱਕਦਿਆਂ ਰਾਹ ਲਮਕਾਉਣਾ ਸ਼ੁਰੂ ਕਰ ਦਿੱਤਾ। ਜਦੋਂ ਰੱਸਾ ਥੱਲੇ ਚਲਿਆ ਗਿਆ, ਇਕਦਮ ਕਸਿਆ ਗਿਆ। ਫਿਰ ਰੱਸਾ ਇੱਕ ਵਾਰ ਜ਼ੋਰ ਨਾਲ ਜੱਹਿਆ ਗਿਆ ਅਤੇ ਨਾਲ ਹੀ ਰਾਜ ਦਾ ਪਲੰਘ ਵੀ ਹਿੱਲ ਕੇ ਰਹਿ ਗਿਆ। 'ਉਸ ਤੋਂ ਬਿਨਾਂ ਐਨੀ ਦਲੇਰੀ ਕੌਣ ਕਰ ਸਕਦਾ ਹੈ।' ਰਾਜ ਦੇ ਦਿਲ ਦੀ ਧੜਕਣ ਹੋਰ ਤੇਜ਼ ਹੋ

ਗਈ। ਉਹ ਮੰਜੇ ਵਿਚੋਂ ਨਿਕਲ ਕੇ ਸਾਰੇ ਚੁਬਾਰੇ ਵਿਚ ਫੈਲ ਗਈ। ਸਵਰਨ ਨੇ ਧਿਆਨ ਨਾਲ ਹੇਠਾਂ ਦੇਖਿਆ, ਕਾਲਾ ਦਾਗ਼ ਹਿੱਲ ਰਿਹਾ ਸੀ, ਕੋਈ ਹਵੇਲੀ ਦੀ ਦੀਵਾਰ ਨਾਲ ਲੱਤਾਂ ਲਾਈ ਉਤਾਂਹ ਚੜ੍ਹਦਾ ਆ ਰਿਹਾ ਸੀ।

"ਰਾਜ! ਉਹ ਆ ਰਿਹਾ ਏ।" ਸਵਰਨ ਨੇ ਬੇਕਾਬੂ ਹੁੰਦਿਆਂ ਰਾਜ ਦੇ ਹੱਥ ਘੁੱਟ ਸੁੱਟੇ। 'ਚੰਗਾ, ਮੈਂ ਜਾਂਦੀ ਆਂ ਤੇ ਬਹੁਤਾ ਚਿਰ ਨਾ ਲਾਇਓ।' ਉਸ ਜਾਂਦਿਆਂ ਦਰਵਾਜ਼ਾ ਭੇੜ ਕੇ ਬਾਹਰੋਂ ਕੁੰਡਾ ਲਾ ਦਿੱਤਾ।

ਰਾਜ ਨੂੰ ਸਿਹਤ ਮੁੜ ਆਈ ਸੀ। ਉਸ ਨੂੰ ਜਵਾਨੀ ਭਰਦੀ ਜਾਪੀ। ਅਹਿਸਾਸ ਲਹੂ ਬਣ ਕੇ ਸੁੱਕੇ ਪਿੰਜਰ ਵਿਚ ਫਿਰ ਗਿਆ। ਉਸ ਆਪਣੀਆਂ ਬਾਹਾਂ ਸਾਰੇ ਪਲੰਘ 'ਤੇ ਖਿਲ੍ਹਾਰ ਦਿੱਤੀਆਂ, ਜਿਵੇਂ ਉਹ ਚਰਨ ਨੂੰ ਕਲਾਵੇ ਵਿਚ ਲੈ ਕੇ ਉਡ ਜਾਣਾ ਚਾਹੁੰਦੀ ਸੀ, ਏਸ ਜਹਾਨ ਤੋਂ ਗਵਾਚ ਜਾਣਾ।

"ਰਾਜ!" ਬਾਰੀ ਲਾਗੋਂ ਇੱਕ ਖਿੱਚਵੀਂ ਮੱਧਮ ਅਵਾਜ਼ ਆਈ।

"ਚਅਰਨ!" ਰਾਜ ਦਾ ਆਪਣਾ-ਆਪ ਇੱਕ ਹਉਕੇ ਵਿਚ ਖਿੱਚਿਆ ਗਿਆ। ਉਹ ਉੱਭਰ ਕੇ ਰਹਿ ਗਈ।

ਚਰਨ ਦਾ ਬਾਰੀ ਚੜ੍ਹਦਿਆਂ ਬੜਾ ਜ਼ੋਰ ਲੱਗਾ। ਉਸ ਦੇ ਬਾਰੀ ਅੰਦਰਲੇ ਪਾਸੇ ਹੱਥ ਪਾਉਣ ਨਾਲ ਇੱਕ ਇੱਟ ਉੱਖੜ ਗਈ ਅਤੇ ਉਹ ਡਿੱਗਦਾ-ਡਿੱਗਦਾ ਮਸੀਂ ਬਚਿਆ। ਉਹ ਇੱਕ ਲੱਤ ਬਾਰੀ ਵਿਚ ਪਹਿਲਾਂ ਸੁੱਟ ਕੇ ਚੜ੍ਹਿਆ। ਰਾਜ ਉਸ ਨੂੰ ਔਖਾ ਨਹੀਂ ਹੋਣ ਦੇਣਾ ਚਾਹੁੰਦੀ ਸੀ ਅਤੇ ਬਾਂਹ ਫੜ ਕੇ ਖਿੱਚ ਲੈਣਾ ਚਾਹੁੰਦੀ ਸੀ, ਪਰ ਉਸ ਦੀ ਨਾਤਾਕਤੀ, ਉਸ ਦੀ ਮਜਬੂਰੀ।

"ਰਾਜ! ਇਹ ਤੂੰ ਕੀ ਕੀਤਾ? ਮੈਨੂੰ ਕਿਉਂ ਨਾ ਦੱਸਿਆ?" ਚਰਨ ਨੇ ਉਸ ਦੇ ਦੋਵੇਂ ਹੱਥ ਫੜ ਕੇ ਆਪਣਾ ਸਿਰ ਉਸ ਦੀ ਹਿੱਕ 'ਤੇ ਰੱਖ ਦਿੱਤਾ। ਉਸ ਦਾ ਆਪਣਾ-ਆਪ ਧਾਹਾਂ ਮਾਰ ਰਿਹਾ ਸੀ।

ਰਾਜ ਅਸੂਲੋਂ ਮੁਕ ਹੋ ਚੁੱਕੀ ਸੀ। ਪਿਆਰ ਦੇ ਵਿਸਮਾਦ ਨੇ ਉਸ ਨੂੰ ਹਲੋਰਾਂ ਦੇ ਦੇਸ਼ ਪਹੁੰਚਾ ਦਿੱਤਾ। ਉਸ ਦੇ ਲਰਜ਼-ਲਰਜ਼ ਪੈਂਦੇ ਹੱਥ ਪ੍ਰੇਮੀ ਦੀਆਂ ਗੱਲ੍ਹਾਂ; ਧੌਣ ਅਤੇ ਮੋਢਿਆਂ 'ਤੇ ਫਿਰ ਰਹੇ ਸਨ। ਉਹ ਉਸ ਦੀ ਛਾਤੀ 'ਤੇ ਹੁਬਕੀਆਂ ਲੈ ਰਿਹਾ ਸੀ। ਉਸ ਦੇ ਪਰਲ-ਪਰਲ ਵਗ ਰਹੇ ਹੰਝੂ ਪ੍ਰੇਮਿਕਾ ਦੀ ਹਿੱਕ 'ਤੇ ਧਾਰੋ-ਧਾਰ ਡਿੱਗ ਰਹੇ ਸਨ।

"ਬਸ ਮੇਰੇ ਚੰਨੇ! ਸਭ ਠੀਕ ਐ, ਬਸ!" ਰਾਜ ਦੀਆਂ ਤਸੱਲੀਆਂ ਚਰਨ ਨੂੰ ਦੂਣਾ-ਚੌਣਾ ਰੁਆ ਰਹੀਆਂ ਸਨ। "ਤੇਰੀ ਚੰਨੀ ਨੂੰ ਹੋਰ ਕੀ ਚਾਹੀਦਾ ਏ, ਆਖ਼ਰੀ ਸਮੇਂ ਤੂੰ ਉਸ ਦੀ ਸੜ ਰਹੀ ਹਿੱਕ ਨੂੰ ਠੰਡ ਪਾ ਰਿਹਾ ਏਂ। ਚਰਨ ਮੇਰੇ ਲਈ ਰੋ ਸਕਦਾ ਏ, ਮੈਨੂੰ ਜ਼ਿੰਦਗੀ 'ਤੇ ਕੋਈ ਗਿਲਾ ਨਹੀਂ। ਮੇਰਾ ਗੁੱਸਾ ਭੁੱਲ ਜਾਣਾ, ਮੇਰਾ ਬੋਲਿਆ ਮਾਫ਼ ਕਰ ਦੇਣਾ ਚੰਨੇ!" ਰਾਜ ਨੂੰ ਵੀ ਰੋਣ ਉਛਲ ਆਇਆ। "ਅਹੁੰ-ਅਹੁੰ...!" ਉਸ ਨੂੰ ਲੰਮੀ ਖੰਘ ਛਿੜ ਪਈ।

ਚਰਨ ਨੇ ਖੰਘ ਛਿੜੀ ਵੇਖ ਕੇ ਝੱਟ ਆਪਣਾ ਸਿਰ ਉਸ ਦੀ ਹਿੱਕ ਤੋਂ ਚੁੱਕ ਲਿਆ ਅਤੇ ਉਸ ਦੇ ਰੁੱਖੇ-ਰੁੱਖੇ ਹੱਥਾਂ ਨੂੰ ਆਪਣੀਆਂ ਨਹਿਰ ਬਣੀਆਂ ਅੱਖਾਂ 'ਤੇ ਘੁੱਟ ਲਿਆ। ਉਸ ਦਾ ਮਨ ਪਿਆਰ ਦੀ ਜ਼ਖ਼ਮੀ ਭੁੱਖ ਵਿਚ ਹਾਬੜਿਆ ਪਿਆ ਸੀ ਅਤੇ ਉਹ ਰਾਜ ਦੇ ਸਰੀਰ ਤੱਕ ਨੂੰ ਆਪੇ ਵਿਚ ਸਮਾ ਕੇ ਤੀਰ ਹੋ ਜਾਣਾ ਚਾਹੁੰਦਾ ਸੀ।



"ਰਾਜ! ਮੈਨੂੰ ਨਹੀਂ ਸੀ ਪਤਾ, ਤੂੰ ਐਨੀ ਛੇਤੀ ਤੇ ਐਨਾ ਵੱਡਾ ਧੋਖਾ ਦੇਵੇਂਗੀ।"

"ਜ਼ਿੰਦਗੀ ਨਾਲ ਹੁਣ ਤੱਕ ਧੋਖਾ ਈ ਹੁੰਦਾ ਰਿਹਾ ਏ।" ਰਾਜ ਨੇ ਹੱਥ ਵਧਾ ਕੇ ਚਰਨ ਦਾ ਸਿਰ ਕਲਾਵੇ ਵਿਚ ਲੈ ਲਿਆ ਅਤੇ ਆਪਣੇ ਸਿਰ ਨਾਲ ਜੋੜ ਲਿਆ। ਕੁਝ ਯਾਦ ਆ ਜਾਣ 'ਤੇ ਉਹ ਤ੍ਰਿਬਕ ਗਈ ਅਤੇ ਚਰਨ ਦਾ ਸਿਰ ਪਿਛਾਂਹ ਧੱਕਦਿਆਂ ਬੋਲੀ,

"ਨਹੀਂ, ਹਾਂ ਨਹੀਂ।" ਉਸ ਦਾ ਸਿਰ ਨਾਂਹ ਵਿਚ ਬਾਰ-ਬਾਰ ਕੰਬ ਰਿਹਾ ਸੀ, ਜਿਵੇਂ ਚਰਨ ਤੋਂ ਤਰਲੇ ਵਿਚ ਕੁਝ ਮੰਗ ਰਿਹਾ ਹੋਵੇ। "ਮੈਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ।"

ਚਰਨ ਸਮਝਿਆ, ਰਾਜ ਡਰਦੀ ਹੈ, ਕਿਤੇ ਮੈਨੂੰ ਤਪਦਿਕ ਦੇ ਜਿਰਮ ਨਾ ਚੁੰਬੜ ਜਾਣ। ਉਸ ਰਾਜ ਦੇ ਹੱਥ ਜ਼ਬਰਦਸਤੀ ਪਾਸੇ ਹਟਾਂਦਿਆਂ ਆਪਣਾ ਮੂੰਹ ਉਸ ਦੇ ਚਿਹਰੇ ਵੱਲ ਵਧਾਇਆ। ਰਾਜ ਰੋ ਉੱਠੀ।

"ਹਾਇ ਚਰਨ ਨਾ, ਰੱਬ ਦੇ ਵਾਸਤੇ ਨਾ।"

"ਰਾਜੀ, ਸਭ ਰੱਬ ਕਬਰੀਂ ਜਾ ਸੁੱਤੇ। ਹੁਣ ਨਵਾਂ ਭਗਵਾਨ ਨਵਾਂ ਇਨਸਾਨ ਬਣੇਗਾ। ਰਾਜੀ! ਮੈਂ ਤੇਰੀ ਬਿਮਾਰੀ ਦੇ ਸਾਰੇ ਜਿਰਮ ਪੀ ਜਾਵਾਂ, ਜੇ ਤੂੰ ਰਾਜੀ ਹੋ ਸਕੇਂ।" ਚਰਨ ਫਿਰ ਭਰ ਆਇਆ।

"ਜੇ ਇਹ ਹੋ ਵੀ ਸਕਦਾ, ਤੁਹਾਡਾ ਖ਼ਿਆਲ ਏ ਰਾਜ ਇਹ ਸੌਦਾ ਕਰ ਲੈਂਦੀ? ਜੋ ਹੋ ਗਿਆ ਠੀਕ ਐ ਚੰਨੇ, ਤੂੰ ਜਿਉਂਦਾ ਰਹੁ, ਅੰਹੁ-ਅੰਹੁ...!" ਰਾਜ ਦਾ ਸੇਕ ਮਾਰਦਾ ਸਰੀਰ ਖੰਘ ਨਾਲ ਭੰਨ੍ਹਿਆ ਜਾ ਰਿਹਾ ਸੀ।

"ਭਾਵੇਂ ਮੈਂ ਸੌ ਵਰ੍ਹੇ ਜੀਵਾਂ, ਪਰ ਮੈਂ ਇਹ ਕਦੇ ਨਹੀਂ ਭੁੱਲ ਸਕਾਂਗਾ ਕਿ ਮੈਂ ਆਪਣੀ ਚੰਨੀ ਦਾ ਖ਼ੂਨੀ ਆਂ। ਰਾਜੀ! ਮੈਂ ਤੈਨੂੰ ਮਾਰ ਦਿੱਤਾ। ਮੈਂ ਹੁਣ ਕਿਵੇਂ ਜੀਆਂਗਾ। ਮੇਰੇ ਲਈ ਤਾਂ ਦੋ ਦਿਨ ਜਿਉਣਾ ਵੀ ਦੁੱਭਰ ਹੋ ਗਿਆ।" ਚਰਨ ਬਾਹੀ 'ਤੇ ਸਿਰ ਰੱਖੀ ਬੁਸ-ਬੁਸ ਰੋਈ ਜਾ ਰਿਹਾ ਸੀ।

"ਬੱਸ ਮੇਰੇ ਚੰਨੇ! ਇਉਂ ਤਾਂ ਮੈਂ ਸੁਖਾਲੀ ਮਰ ਵੀ ਨਾ ਸਕਾਂਗੀ। ਮੈਨੂੰ ਤੇ ਮੇਰੇ ਵਰਗੀਆਂ ਹਜ਼ਾਰਾਂ ਨੂੰ ਸਮਾਜ ਦੇ ਤਸੀਹਿਆਂ ਖ਼ਤਮ ਕੀਤਾ ਏ।" ਰਾਜ ਦਾ ਕੰਬਦਾ ਹੱਥ ਚਰਨ ਦੀ ਕੰਡ 'ਤੇ ਫਿਰ ਰਿਹਾ ਸੀ। "ਚੰਨੇ ਮੈਂ ਤੈਨੂੰ ਰੋਂਦਾ ਨਹੀਂ ਵੇਖ ਸਕਦੀ। ਉੱਠ ਮੈਨੂੰ ਉਨ੍ਹਾਂ ਪਿਆਰ ਨਜ਼ਰਾਂ ਨਾਲ ਵੇਖ, ਜਿਨ੍ਹਾਂ ਨੇ ਰਾਜ ਨੂੰ ਰਾਜੀ ਬਣਾ ਦਿੱਤਾ ਸੀ। ਵੇਖ ਐਸ ਮੈਂ ਕਿੰਨੀ ਖ਼ੁਸ਼ ਹਾਂ, ਕਿੰਨੀ ਪ੍ਰਸੰਨ!"

"ਰਾਜੀ! ਮੈਂ ਉਹ ਨਜ਼ਰਾਂ ਕਿੱਥੋਂ ਲਿਆਵਾਂ, ਡੁੱਬ ਗਏ ਤਾਰਿਆਂ ਨੂੰ ਕਿੱਥੋਂ ਚੜ੍ਹਾਵਾਂ!" ਚਰਨ ਦੀਆਂ ਪਾਣੀ ਨਾਲ ਭਰੀਆਂ ਅੱਖਾਂ ਰਾਜ ਨੂੰ ਹਜ਼ਾਰਾਂ ਕੱਟੀਆਂ-ਵੱਢੀਆਂ ਜਾ ਰਹੀਆਂ ਹਸਰਤਾਂ ਨਾਲ ਵੇਖ ਰਹੀਆਂ ਸਨ।

ਰਾਜ ਨੇ ਮੁਸਕਾਉਣ ਦਾ ਪੂਰਾ ਯਤਨ ਕੀਤਾ; ਉਹ ਚਰਨ ਨੂੰ ਪੀੜਾਤਰ ਨਹੀਂ ਵੇਖ ਸਕਦੀ ਸੀ।

"ਜੇ ਤੇਰੇ ਇਨਕਲਾਬ ਦਾ ਸੂਰਜ ਚੜ੍ਹ ਸਕਦਾ ਹੈ, ਜ਼ਿੰਦਗੀ ਦੀ ਰਾਤ ਨੂੰ ਹੱਸਣੋਂ ਕੌਣ ਰੋਕੇਗਾ। ਚੰਨੇ! ਤੂੰ ਮੇਰਾ ਗ਼ਮ ਨਾ ਕਰ।" ਰਾਜ ਨੇ ਪਿਆਰ ਚੱਪਤ ਨਾਲ ਉਸ ਦੀ ਗੱਲ੍ਹ ਨੂੰ ਸਹਿਲਾਇਆ।

"ਮੈਂ ਕਿਵੇਂ ਨਾ ਰੋਵਾਂ, ਮੇਰੇ ਅੰਦਰ ਭੱਠੀ ਦੀ ਸੀਖ਼ ਫਿਰ ਰਹੀ ਹੈ।"

"ਤੇਰੇ ਲਈ ਜਹਾਨ ਵਿਚ ਬਾਕੀ ਈ ਕੀ ਰਹਿ ਗਿਆ; ਭੌਂਠੀਆਂ ਢਾਹ ਦੇ, ਸੀਖਾਂ ਤੋੜ ਸੁੱਟ।" ਰਾਜ ਦਾ ਚਿਹਰਾ ਪੀਲਾ ਹੋ ਗਿਆ।

ਚਰਨ ਦੀਆਂ ਅੱਖਾਂ ਖੁੱਲ੍ਹ ਕੇ ਰਹਿ ਗਈਆਂ। 'ਹੈਂ', ਇਹ ਕੁਝ ਰਾਜ ਕਹਿ ਰਹੀ ਏ? ਮੇਰਾ ਪੂਰਾ ਹੋ ਰਿਹਾ ਪਿਆਰ ਵੰਗਾਰ ਰਿਹਾ ਹੈ, ਮੇਰੇ ਲਹੂ ਨੂੰ, ਮੇਰੀ ਅਣਖ ਨੂੰ।" ਸਰੀਰ ਦਾ ਸਾਰਾ ਲਹੂ ਉਸ ਦੀ ਛਾਤੀ ਵਿਚ ਨੂੰ ਇਕੱਠਾ ਹੋ ਆਇਆ। ਉਸ ਦੇ ਮੋਢੇ ਉੱਚੇ ਹੋਣ ਨਾਲ ਧੌਣ ਵੀ ਤਣ ਗਈ।

ਰਾਜ ਫਿਰ ਆਖ ਰਹੀ ਸੀ:

"ਸ਼ਿਕਾਰੀ ਅੱਜ ਵੀ ਜਿੰਦਾ ਹਨ ਤੇ ਹਰਨੀਆਂ ਆਪਣੀ ਡਾਰਾਂ 'ਚੋਂ ਨਿਸ਼ਾਨੀਆਂ ਨਾਲ ਫੁੰਡੀਆਂ ਜਾ ਰਹੀਆਂ ਹਨ। ਬਸ ਚੰਨਿਆ, ਮੇਰੀ ਏਹੀ ਖ਼ਾਹਸ਼ ਐ, ਜਿਨ੍ਹਾਂ ਸਾਨੂੰ ਜ਼ਿੰਦਗੀ ਦੇਣ ਤੋਂ ਇਨਕਾਰ ਕੀਤਾ ਏ ਤੇ ਤਰਸਾ-ਤਰਸਾ ਮਾਰਿਆ ਏ, ਉਹ ਜਿਉਂਦੇ ਨਾ ਦਿੱਸਣ। ਅਗਾਂਹ ਨੂੰ ਕੋਈ ਰਾਜ ਪਿਆਰ ਨੂੰ ਬਿਲਕਦੀ ਨਾ ਮਰੇ। ਕੋਈ ਚਰਨ ਜ਼ਿੰਦਗੀ ਲਈ ਸਾਰੀ ਉਮਰ ਧਾਹਾਂ ਨਾ ਮਾਰਦਾ ਰਹੇ। ਅਹੂੰ-ਅਹੂੰ..." ਰਾਜ ਨੂੰ ਲੇਹੜੇ ਦੀ ਖੰਘ ਚੜ੍ਹ ਆਈ। ਚਰਨ ਦੀਆਂ ਅੱਖਾਂ ਵਿਚ ਹੰਝੂ, ਚੰਗਿਆੜੇ ਬਣ ਉੱਠੇ। ਉਸ ਦੋਹਾਂ ਹੱਥਾਂ ਨਾਲ ਰਾਜ ਦਾ ਸਿਰ ਫੜ ਲਿਆ। ਰਾਜ ਕਿੰਨਾ ਹੀ ਚਿਰ ਖੁਲਕਦੀ ਰਹੀ। ਉਸ ਦੇ ਚਿਹਰੇ ਨੂੰ ਤਰੇਲੀ ਆ ਗਈ। ਚਰਨ ਨੇ ਆਪਣਾ ਰੁਮਾਲ ਕੱਢ ਕੇ ਪਹਿਲਾਂ ਰਾਜ ਦਾ ਮੂੰਹ ਸਾਫ਼ ਕੀਤਾ, ਫਿਰ ਸਾਰੇ ਚਿਹਰੇ ਦਾ ਮੁੜ੍ਹਕਾ ਪੂੰਝਿਆ। ਰਾਜ ਨੇ ਚਰਨ ਦਾ ਰੁਮਾਲ ਫੜ ਕੇ ਆਪਣੇ ਸਰਹਾਣੇ ਹੇਠ ਦੇ ਲਿਆ। ਚਰਨ ਨੇ ਸਮਝਿਆ, ਰਾਜ ਦੀ ਪਿਆਰ-ਭਾਵਨਾ ਰੁਮਾਲ 'ਤੇ ਰੀਝ ਗਈ ਹੈ। ਪਰ ਰਾਜ ਨਹੀਂ ਸੀ ਚਾਹੁੰਦੀ, ਉਸ ਦੇ ਮੁੜ੍ਹਕੇ ਵਾਲਾ ਰੁਮਾਲ ਉਸ ਦੇ ਪ੍ਰੇਮੀ ਦੇ ਮੂੰਹ ਨੂੰ ਲੱਗੇ।

ਬਾਹਰਲੇ ਵਾਯੂ ਮੰਡਲ ਵਿਚ ਗੋਲੀਆਂ ਚੱਲਣੀਆਂ ਬੰਦ ਹੋ ਗਈਆਂ। ਠੰਡੀ ਸ਼ਾਂਤ ਰਾਤ ਵਿਚ ਕਿਧਰੋਂ ਝੱਖੜ ਚੱਲ ਪਿਆ। ਬੁੱਢੇ ਬੋਹੜ ਦੀਆਂ ਸੁੱਕ ਕੇ ਨਤਾਣੀਆਂ ਹੋ ਗਈਆਂ ਡਾਲਾਂ ਇੱਕ-ਦੂਜੀ ਨਾਲ ਖਹਿ-ਖਹਿ ਟੁੱਟ ਰਹੀਆਂ ਸਨ। ਹਵੇਲੀ ਦੀਆਂ ਬਾਰ-ਬਾਰੀਆਂ ਹਵਾ ਦੇ ਧੱਕਿਆਂ ਨਾਲ ਜਰਖਲੀਆਂ ਜਾ ਰਹੀਆਂ ਸਨ। ਰਾਜ ਦੇ ਚੁਬਾਰੇ ਦੇ ਬਾਰ ਵਿਚ ਵੀ ਹਵਾ ਸੀਟੀਆਂ ਮਾਰ-ਮਾਰ ਅੰਦਰ ਆਉਣ ਦਾ ਯਤਨ ਕਰ ਰਹੀ ਸੀ। ਦੋਵੇਂ ਪ੍ਰੇਮੀ ਆਪਣੀ ਕਿਸਮ ਦੀ ਦਰਦ ਸਾਂਝ ਵਿਚ ਸ਼ੂਕਦੀ ਹਵਾ ਤੋਂ ਬੇਪ੍ਰਵਾਹ ਸਨ।

"ਰਾਜ! ਮੈਂ ਤੇਰੀ ਸੇਵਾ ਕਰਕੇ ਵੀ ਨਾ ਦੇਖ ਲਈ।" ਚਰਨ ਦਾ ਆਪਣਾ-ਆਪ ਸਾਕਾਰ ਹਸਰਤ ਬਣਿਆ ਹੋਇਆ ਸੀ।

"ਹਰ ਹਾਲਤ ਵਿਚ ਅਰਮਾਨ ਦਿਲ ਵਿਚ ਹੀ ਰਹਿਣਾ ਸੀ। ਬੇ ਜੀ ਨਿੱਤ ਸਵੇਰੇ ਆਉਂਦੀ ਤੇ ਸ਼ਾਮ ਨੂੰ ਚਲੀ ਜਾਂਦੀ ਏ। ਦਿਨ੍ਹਾਂ ਦੀ ਤਾਂ ਮੈਂ ਕੁਝ ਵੀ ਲੱਗਦੀ ਨਹੀਂ, ਰਾਤੀਂ ਨੌਕਰਾਣੀ ਕੋਲ ਪੈ ਜਾਂਦੀ ਹੈ। ਬਸ ਸਵਰਨੀ ਦੁੱਖ-ਸੁੱਖ ਦੀ ਸਾਂਝੀ ਐ।" ਰਾਜ ਨੇ ਇੱਕ ਤਰ੍ਹਾਂ ਆਪਣਾ-ਆਪ ਕਹਿ ਸੁਣਾਇਆ।

"ਸਵਰਨ ਨੂੰ ਮੰਗਵਾਉਣ ਵਾਲਾ ਤੂੰ ਬੜਾ ਚੰਗਾ ਕੀਤਾ, ਮੈਂ ਇਹ ਸੁਣ ਕੇ ਬੜਾ ਖੁਸ਼ ਹੋਇਆ ਸੀ,



"ਐਵੇਂ ਵਿਆਹ ਕਰਾ-ਕਰਾ ਕੇ ਛੱਡੀ ਜਾਣਾ ਵੀ ਕੀ ਹੋਇਆ। ਉਹੋ ਜਿਹੇ ਮਾਪੇ।" ਰਾਜ ਨਫ਼ਰਤ ਵਿਚ ਭਰ ਗਈ।

"ਰਾਜ ਤੇਰੇ ਮਾਤਾ-ਪਿਤਾ ਨੇ ਤੇਰੀ ਬਾਬਤ ਨਹੀਂ ਮਹਿਸੂਸ ਕੀਤਾ।"

"ਮਹਿਸੂਸ! ਹੁਣ ਦੋਵੇਂ ਹੱਥੀਂ ਪਿੱਟਦੇ ਐ। ਪਰ ਹੱਥ ਛੁੱਟੀ ਡੋਰ 'ਤੇ ਪਿੱਟਣਾ ਵੀ ਕੀ ਆਖੂ, ਹੂੰ! ਬੇ ਜੀ ਪਿਤਾ ਜੀ ਨੂੰ ਬਥੇਰੀਆਂ ਦੁਹਾਈਆਂ ਦੇ ਰਹੀ, ਪਰ ਉਸ ਦੀ ਸੁਣੀ ਇੱਕ ਨਾ। ਅੱਜ ਬੇ ਜੀ ਦੀ ਇਹ ਹਾਲਤ ਐ ਕਿ ਪਹਿਲਾਂ ਮਰਨ ਨੂੰ ਤਿਆਰ ਹੈ।" ਰਾਜ ਦੀਆਂ ਅੱਖਾਂ ਮਾਂ-ਪਿਆਰ ਨਾਲ ਭਰ ਆਈਆਂ।

ਚਰਨ ਨੇ ਇੱਕ ਮਿੰਟ ਕੋਈ ਗੱਲ ਨਾ ਕੀਤੀ। ਫਿਰ ਉਸ ਇੱਕ ਵਾਰ ਹੀ ਪੌੜੀਆਂ ਵਿਚ 'ਦਗੜ-ਦਗੜ' ਸੁਣੀ; ਉਹ ਉੱਠ ਕੇ ਖਲੋ ਗਿਆ।

"ਕੋਈ ਗੱਲ ਨਹੀਂ, ਪਾਲ ਐ। ਤੁਸੀਂ ਐਸ ਖੂੰਜੇ ਹੋ ਜਾਵੋ, ਆਪੇ ਲੰਘ ਜਾਵੇਗਾ।" ਰਾਜ ਨੇ ਮੁਸਕਾਂਦਿਆਂ ਆਖਿਆ, "ਕਦੀ ਬਾਰ ਖੋਲ੍ਹ ਕੇ ਵੀ ਵੇਖ ਲੈਂਦਾ ਏ।"

ਬਾਹਰ ਪਾਲ ਦੀ ਹੀ ਪੈੜ ਚਾਲ ਨਹੀਂ ਸੀ; ਸਗੋਂ ਇੱਕ ਹੋਰ ਆਦਮੀ ਦੇ ਕਦਮ ਅਗੜ-ਪਿਛੜ ਛੱਤ ਜਰਕਾ ਰਹੇ ਸਨ। ਚਰਨ ਦੇ ਮਨ ਦੀ ਸ਼ੰਕ ਨੇ ਰਾਜ ਦੇ ਚਿਹਰੇ 'ਤੇ ਆਈ ਘਬਰਾਹਟ ਪੜ੍ਹ ਲਈ। ਪਹਿਲੋਂ ਉਹ ਬਾਰੀ ਵਿਚ ਉਤਰਨ ਲਈ ਔਲਿਆ। 'ਪਰ ਮੈਂ ਐਡੀ ਛੋਟੀ ਪਲੰਘ ਦੀ ਉੱਤੋਂ ਦੀ ਜਾ ਕੇ ਲਮਕ ਨਾ ਸਕਾਂਗਾ।' ਉਹ ਕਾਹਲੀ ਨਾਲ ਦੋ ਕਦਮ ਪਿਛਾਂਹ ਹਟ ਕੇ ਖੂੰਜੇ ਖਲੋ ਗਿਆ। ਉਸ ਖਲੋਤਿਆਂ-ਖਲੋਤਿਆਂ ਸੋਚਿਆ, 'ਜੇ ਮੈਨੂੰ ਲਮਕਦੇ ਨੂੰ ਦੇਖ ਲਿਆ ਜਾਂਦਾ, ਪਾਲ ਰਾਜ 'ਤੇ ਸ਼ੱਕ ਕਰਦਾ। ਉਸ ਨੂੰ ਪੁੱਛਦਾ, ਕੌਣ ਸੀ? ਮੈਂ ਨਾ ਉਤਰ ਕੇ ਚੰਗਾ ਹੀ ਕੀਤਾ...।

ਕੁੰਡਾ ਲਹਿ ਕੇ 'ਧੜੰਮ' ਇੱਕ ਵਾਰ ਹੀ ਚੁਬਾਰੇ ਦੇ ਤਖ਼ਤੇ ਖੁੱਲ੍ਹ ਗਏ। ਬੈਟਰੀ ਜਗਾਈ ਅਤੇ ਬੰਦੂਕ ਸੰਭਾਲੀ ਇੱਕ ਆਦਮੀ 'ਧਮ' ਕਰਕੇ ਚੁਬਾਰੇ ਦੇ ਵਿਚਕਾਰ ਆ ਖਲੋਤਾ। ਖੂੰਜੇ ਖਲੋਤਿਆਂ ਚਰਨ ਨੇ ਪਾਲ ਨੂੰ ਪਛਾਣ ਲਿਆ। ਪਾਲ ਦੀ ਟਾਰਚ ਨੇ ਚੁਬਾਰਾ ਪੜਤਾਲਣਾ ਸ਼ੁਰੂ ਕਰ ਦਿੱਤਾ। ਚਰਨ ਨੇ ਘੁੰਮਦੀ ਲਾਈਟ ਆਪਣੇ ਤੱਕ ਆਉਣ ਤੋਂ ਪਹਿਲਾਂ ਹੀ ਫੁਰਤੀ ਨਾਲ ਪਸਤੌਲ ਦੀ ਨਾਲੀ ਪਾਲ ਦੀ ਹਿੱਕ 'ਤੇ ਰੱਖ ਦਿੱਤੀ ਅਤੇ ਦੂਜਾ ਹੱਥ ਘੁੱਟ ਕੇ ਬੰਦੂਕ ਨੂੰ ਪਾ ਲਿਆ। ਪਾਲ ਨੇ ਦੂਜੇ ਪਲ ਹੀ ਬੜੀ ਜਚੂ ਵਾਲੀ ਅਵਾਜ਼ ਸੁਣੀ:-

"ਹੈਂਡਜ਼ ਅੱਪ।"

ਪਾਲ ਨੇ ਝੱਟ ਬੰਦੂਕ ਛੱਡ ਦਿੱਤੀ ਅਤੇ ਹੱਥ ਉਤਾਂਹ ਚੁੱਕ ਦਿੱਤੇ। ਜਗੀ-ਜਗਾਈ ਬੈਟਰੀ ਦਾ ਚਾਨਣ ਨਿੱਕੀ ਇੱਟ ਦੀ ਕਾਲੀ ਹੋ ਚੁੱਕੀ ਛੱਤ ਦੀਆਂ ਠਰੇੜਾਂ ਵਿਚ ਵੱਜਦਾ ਜਾ ਰਿਹਾ ਸੀ। ਅਸਲ ਵਿਚ ਪਾਲ ਖਾਕੀ ਕੱਪੜਿਆਂ ਵਿਚ ਪਸਤੌਲ ਤਾਣੀ ਖ਼ਤਰਨਾਕ ਆਦਮੀ ਦੇਖ ਕੇ ਕੰਬ ਗਿਆ।

ਰਾਜ ਦੇ ਹੋਸ਼ ਟਿਕਾਣੇ ਨਹੀਂ ਸਨ ਰਹੇ। ਉਸ ਦੀਆਂ ਅੱਖਾਂ ਪਥਰਾਈਆਂ ਪਈਆਂ ਸਨ। ਉਸ ਨੂੰ ਕਾਹਲੇ ਆ ਰਹੇ ਸਾਹਾਂ ਤੱਕ ਦਾ ਪਤਾ ਨਹੀਂ ਸੀ। ਉਸ ਦੀ ਹੈਰਾਨੀ ਤੱਕ ਰਹੀ ਸੀ; ਦੋ ਹਥਿਆਰ ਟਕਰਾ ਪਏ ਹਨ। ਬਾਹਰਲਾ ਝੱਖੜ ਕਮਰੇ ਦੇ ਤਖ਼ਤੇ ਤੋੜ ਸੁੱਟੇਗਾ ਅਤੇ ਅਗਲੇ ਪਲ ਉਸ ਦਾ ਪਲੰਘ ਸਾਰੀ ਹਵੇਲੀ ਸਮੇਤ ਥੱਲੇ ਨਿੱਘਰ ਜਾਵੇਗਾ।

ਬੈਟਰੀ ਮੈਨੂੰ ਦਿਓ? ਪਸਤੌਲ ਵਾਲੇ ਨੇ ਸਹਿਜ ਨਾਲ ਆਖਿਆ।

"ਹੈਂ, ਕੌਣ? ਚਅਰਨ!" ਪਾਲ ਟਾਰਚ ਦੇਂਦਿਆਂ ਬੌਖਲਾ ਗਿਆ। "ਹਾਂ, ਚਰਨ!" ਚਰਨ ਨੇ ਆਪਣੇ ਮੂੰਹ ਤੋਂ ਪੱਲਾ ਲਾਹ ਦਿੱਤਾ।

"ਚਰਨ! ਤੂੰ ਤੇ ਏਥੇ?" ਪਾਲ ਦਾ ਕਾਂਬਾ ਹੈਰਾਨੀ ਵਿਚ ਵਟ ਗਿਆ। ਉਸ ਦੀਆਂ ਬਾਹਾਂ ਆਪਣੇ-ਆਪ ਥੱਲੇ ਲਹਿ ਗਈਆਂ। ਉਹ ਖੁੱਲ੍ਹੇ ਮੂੰਹ ਚਰਨ ਨੂੰ ਤੱਕੀ ਜਾ ਰਿਹਾ ਸੀ।

"ਮੈਂ ਜਾਗੀਰਦਾਰ ਨੂੰ ਮਾਰਨ ਆਇਆ ਸੀ, ਗ਼ਲਤੀ ਨਾਲ ਇਸ ਕਮਰੇ ਵਿਚ ਆ ਗਿਆ।"

ਰਾਜ ਦੇ ਹੱਥ ਸੁੱਤੇ-ਸਿੱਧ ਕੰਨਾਂ ਨੂੰ ਜਾ ਲੱਗੇ। ਉਸ ਮਨ ਵਿਚ ਆਖਿਆ, 'ਓਏ ਰੱਬਾ। ਮੇਰੀ ਖ਼ਾਤਰ ਐਨਾ ਝੂਠ।'

"ਮੈਂ ਕਿਹਾ, ਮੈਂ ਕਿਸ ਤਰ੍ਹਾਂ ਮੰਨਾਂ, ਤੂੰ ਮੇਰਾ ਤੇ ਪਿਤਾ ਜੀ ਦਾ ਕਮਰਾ ਤਾਂ ਜਾਣਦਾ ਸੀ।" ਪਾਲ ਦੀ ਹੈਰਾਨੀ ਇਸਥਿਤ ਸੀ।

"ਮੈਨੂੰ ਦੱਸਿਆ ਗਿਆ ਸੀ, ਜਾਗੀਰਜਦਾਰ ਨੇ ਕਮਰਾ ਬਦਲ ਲਿਆ ਹੈ।" ਚਰਨ ਦੇ ਬੋਲ-ਤੋਲ ਵਿਚ ਭੋਰਾ ਫ਼ਰਕ ਨਹੀਂ ਪਿਆ ਸੀ।

ਹੁਣ ਪੌੜੀਆਂ ਵਿਚ ਭਾਰੀ ਦਗੜ-ਦਗੜ ਹੋ ਉੱਠੀ। ਰਾਜ ਬੇਹੋਸ਼ੀ ਵੱਲ ਖਿੱਚੀ ਜਾ ਰਹੀ ਸੀ, ਪਰ ਫਿਰ ਵੀ ਉਹ ਆਪਣੇ ਦਿਮਾਗ਼ 'ਤੇ ਜ਼ੋਰ ਪਾ ਕੇ ਹਰ ਵਾਪਰਨ ਵਾਲੀ ਘਟਨਾ ਨੂੰ ਦੇਖਣ ਦਾ ਸਿਰਤੋੜ ਯਤਨ ਕਰ ਰਹੀ ਸੀ। ਪੁਲਿਸ ਦੇ ਸਿਪਾਹੀਆਂ ਬੂਟ ਖੜਕਾਂਦਿਆਂ ਚੁਬਾਰਾ ਘੇਰ ਲਿਆ।

"ਏਨ੍ਹਾਂ ਨੂੰ ਕਹੋ ਬਾਹਰ ਰਹਿਣ, ਮੈਂ ਹੁਣ ਕਿਤੇ ਨਹੀਂ ਜਾਂਦਾ, ਕਿਤੇ ਕਿਸੇ ਦੀ ਅਜਾਈਂ ਮੌਤ ਨਾ ਹੋ ਜਾਵੇ।" ਚਰਨ ਨੇ ਬੰਦੂਕ ਬਾਹਰ ਸਿਪਾਹੀਆਂ ਵੱਲ ਫੇਰ ਦਿੱਤੀ। ਟਾਰਚ ਦੇ ਚਾਨਣ ਵਿਚ ਬੰਦੂਕ ਦੀ ਨਾਲੀ ਜਦ ਸਿਪਾਹੀਆਂ ਆਪਣੇ ਵੱਲ ਫਿਰੀ ਵੇਖੀ, ਸਾਰੇ ਸਿਪਾਹੀ ਦੋਹੀਂ ਕੰਧੀਂ ਆ ਵੱਜੇ।

"ਜੇ ਇਹ ਤੇਰੀ ਪਾਰਟੀ ਦਾ ਪ੍ਰੋਗਰਾਮ ਸੀ, ਤਦ ਮੈਂ ਮੰਨ ਲੈਂਦਾ ਆਂ, ਪਰ ਇਹ ਮੈਂ ਕਦੇ ਨਹੀਂ ਮੰਨ ਸਕਦਾ ਕਿ ਚਰਨ ਕਿਸੇ ਨੂੰ ਮਾਰ ਵੀ ਸਕਦਾ ਏ।" ਪਾਲ ਦੇ ਦੋਵੇਂ ਹੱਥ ਢਾਕਾਂ 'ਤੇ ਧਰੇ ਹੋਏ ਸਨ।

"ਸਭਾ ਕਦੇ ਭੁੱਲ ਕੇ ਵੀ ਇਸ ਤਰ੍ਹਾਂ ਦਾ ਨਹੀਂ ਸੋਚ ਸਕਦੀ। ਮੈਂ ਜਾਤੀ ਦੁਸ਼ਮਣੀ ਸਦਕਾ ਜਾਗੀਰਦਾਰ ਨੂੰ ਮਾਰਨਾ ਚਾਹੁੰਦਾ ਸੀ।" ਚਰਨ ਲਈ ਛੁਟਕਾਰੇ ਦਾ ਰਾਹ ਕੁੜੱਕੀ ਬਣ ਗਿਆ।

"ਮੈਂ ਕਿਹਾ ਸਫ਼ੈਦ ਝੂਠ। ਚਰਨ ਕਿਸੇ ਨੂੰ ਮਾਰ ਦੇਣ ਦਾ ਅਹਿਸਾਸ ਵੀ ਨਹੀਂ ਕਰ ਸਕਦਾ। ਉਹ ਤਾਂ ਹੱਥ ਆਏ ਦੁਸ਼ਮਣ-ਡਾਕੂਆਂ ਤੱਕ ਨੂੰ ਵੀ ਮਾਫ਼ ਕਰ ਦੇਂਦਾ ਏ। ਤੈਨੂੰ ਯਾਦ ਐ, ਤੂੰ ਆਖਦਾ ਹੁੰਦਾ ਸੀ, ਮਾਰ-ਧਾੜ ਗੁੰਡਿਆਂ ਦਾ ਪੇਸ਼ਾ ਹੈ, ਅਸੀਂ ਸਿਰਫ਼ ਜਾਗੀਰਦਾਰੀ ਖ਼ਤਮ ਕਰਨਾ ਚਾਹੁੰਦੇ ਆਂ।" ਪਾਲ ਨੇ ਹੋਰ ਵੀ ਟਕਾਣੇ ਚੋਟ ਮਾਰ ਦਿੱਤੀ।

"ਇਹ ਸੱਚ ਹੈ।" ਚਰਨ ਦੀ ਚੁਸਤੀ ਕਾਮਯਾਬ ਨਾ ਹੋ ਸਕੀ। ਉਸ ਨਵਾਂ ਪੈਂਤਰਾ ਬਦਲਿਆ। "ਅਸਲ ਵਿਚ ਪਾਲ ਮੈਂ ਦੱਸਣਾ ਨਹੀਂ ਚਾਹੁੰਦਾ ਸੀ; ਪਰ ਹੁਣ ਲੁਕੋਣਾ ਫ਼ਜ਼ੂਲ



ਹੈ। ਤੈਨੂੰ ਚੰਗੀ ਤਰ੍ਹਾਂ ਪਤਾ ਏ, ਅਸੀਂ ਕਰਜ਼ੇ ਦੇ ਦਬਾਏ ਪਏ ਆਂ। ਮੈਂ ਤੁਹਾਡੀ ਪੜਨੀ ਦੇ ਜ਼ੇਵਰ ਖਿੱਚਣ ਆਇਆ ਸੀ।"

ਰਾਜ ਦੀ ਸੋਚ ਤੜਫ ਪਈ। 'ਹਾਇ ਰੱਬਾ! ਚਰਨ ਮੇਰੀ ਖ਼ਾਤਰ ਕਾਤਲ, ਚੋਰ ਤੇ ਡਾਕੂ ਬਣ ਗਿਆ। ਉਸ ਆਪਣੇ ਸੁੈਮਾਨ ਦੀਆਂ ਲੀਰਾਂ ਕਰ ਦਿੱਤੀਆਂ। ਮੈਨੂੰ ਮੌਤ ਆ ਜਾਵੇ, ਮੈਂ ਇਸ ਨੂੰ ਕਿਉਂ ਸੱਦਿਆ।' ਉਸ ਇੱਕ ਪਲ ਲਈ ਅੱਖਾਂ ਮੀਟ ਲਈਆਂ।

"ਚਰਨ ਅਜਿਹੀ ਕਮਜ਼ੋਰ ਮਿੱਟੀ ਦਾ ਨਹੀਂ ਬਣਿਆ, ਜਿਹੜਾ ਧੋਹਾਂ ਕਰੇ। ਉਹ ਭੁੱਖਾ ਮਰ ਸਕਦਾ ਹੈ, ਅਜਿਹਾ ਨੀਚ ਕੰਮ ਕਦੇ ਨਹੀਂ ਕਰ ਸਕਦਾ। ਗੱਲ ਤਾਂ ਕੋਈ ਹੋਰ ਐ?" ਇਉਂ ਜਾਪਦਾ ਸੀ, ਜਿਵੇਂ ਪਾਲ ਵੀ ਆਪਣੀ ਜ਼ਿੱਦ 'ਤੇ ਅੜ ਗਿਆ ਏ।

"ਨਹੀਂ ਪਾਲ, ਹੋਰ ਕੋਈ ਗੱਲ ਨਹੀਂ। ਭੁੱਖ ਇਨਸਾਨ ਨੂੰ ਚੋਰ-ਡਾਕੂ ਹੀ ਨਹੀਂ, ਆਪਣਾ-ਆਪ ਵੇਚਣ ਲਈ ਮਜਬੂਰ ਕਰ ਦੇਂਦੀ ਹੈ। ਪਾਲ ਤੂੰ ਭੁੱਖਾ ਰਹਿ ਕੇ ਨਹੀਂ ਵੇਖਿਆ, ਨਹੀਂ ਤਾਂ ਜਾਣਦਾ...।"

"ਓਏ ਚਰਨ ਪੁੱਤਰਾ?" ਬਾਹਰੋਂ ਕੰਧ ਲਾਗੋਂ ਜਾਗੀਰਦਾਰ ਬੋਲ ਪਿਆ। "ਅਸੀਂ ਤੇਰਾ ਲੈਕਚਰ ਨਹੀਂ ਸੁਣਨਾ; ਆਪਣਾ-ਆਪ ਪੇਸ਼ ਕਰਨਾ ਏ ਕਿ ਪੁਲਿਸ ਅੰਦਰ ਆਵੇ।"

"ਤੇਰੀ ਪੁਲਿਸ ਅੰਦਰ ਨਹੀਂ ਆ ਸਕਦੀ।" ਚਰਨ ਵੀ ਅੰਦਰੋਂ ਗੱਜ ਪਿਆ। "ਜੇ ਮੈਂ ਹੁਣ ਵੀ ਨੱਠਣਾ ਚਾਹਾਂ, ਮੈਨੂੰ ਸਾਰੇ ਪੈਪਸੂ ਦੀ ਤਾਕਤ ਨਹੀਂ ਰੋਕ ਸਕਦੀ, ਪਰ... ਜ਼ਿੰਦਗੀ ਦਾ ਭਰੋਸਾ ਮੈਨੂੰ ਹੁਣ ਅਜਿਹਾ ਕੁਝ ਨਹੀਂ ਕਰਨ ਦੇਂਦਾ।" ਚਰਨ ਨੇ ਪਸਤੌਲ ਪਾਲ ਨੂੰ ਦੇਂਦਿਆਂ ਬਹੁਤ ਹੀ ਸਹਿਜ ਨਾਲ ਆਖਿਆ, "ਇਹ ਸੂਬੇਦਾਰ ਨੂੰ ਦੇ ਦੇਣਾ।"

ਪਾਲ ਲਈ ਚਰਨ ਬਾਰੇ ਸਮਝਣਾ ਅਸੰਭਵ ਹੋ ਗਿਆ ਸੀ। ਉਸ ਦੀ ਹੈਰਾਨੀ ਦੀ ਸੀਮਾ ਲਗਾਤਾਰ ਤੂਲ ਫੜਦੀ ਜਾ ਰਹੀ ਸੀ। ਚਰਨ ਪਿਆਰ ਦੀਆਂ ਸਿਫ਼ਤਾਂ ਅਤੇ ਕੁਦਰਤੀ ਸੀਰਤ ਨੇ ਉਸ ਦੇ ਹੋਸ਼-ਹਵਾਸ ਨੂੰ ਮਧੋਲ ਕੇ ਰੱਖ ਦਿੱਤਾ। ਚਰਨ ਨੇ ਚੋਰ-ਅੱਖਾਂ ਨਾਲ ਰਾਜ ਦੇ ਪੱਥਰ ਹੋਏ ਚਿਹਰੇ ਵੱਲ ਇੱਕ ਪਲ ਦੇਖਿਆ। ਫਿਰ ਖਾਲੀ ਹੱਥੀਂ ਕਦਮਾਂ ਪੁੱਟਦਾ ਬਾਹਰ ਪੁਲਿਸ ਦੇ ਵਿਚਕਾਰ ਆ ਗਿਆ। ਪਾਲ ਵੀ ਉਸ ਦੇ ਪਿੱਛੇ-ਪਿੱਛੇ ਬਾਹਰ ਨਿਕਲ ਆਇਆ।

"ਲਓ, ਲਾ ਲਓ ਹਥਕੜੀ।" ਚਰਨ ਨੇ ਦੋਵੇਂ ਬਾਹਾਂ ਪਾਸੀਂ ਖਲਾਰ ਦਿੱਤੀਆਂ।

ਥਾਣੇਦਾਰ ਦੇ ਇਸ਼ਾਰੇ 'ਤੇ ਸਿਪਾਹੀਆਂ ਨੇ ਅੱਗੇ ਵਧ ਕੇ ਉਸ ਨੂੰ ਹਥਕੜੀਆਂ ਮਾਰ ਲਈਆਂ। ਜਾਗੀਰਦਾਰ ਨੇ ਥੁੱਕਦਿਆਂ ਆਖਿਆ,

"ਇੱਕ ਕੌਮਨਿਸਟ ਗੁੰਡੇ ਤੋਂ ਮਾਰ-ਧਾੜ ਤੇ ਕਤਲ ਬਿਨਾਂ ਹੋਰ ਆਸ ਈ ਕੀ ਹੋ ਸਕਦੀ ਐ।"

"ਤੁਸੀਂ ਮਰਦੇ ਦਮ ਤੱਕ ਏਹੀ ਆਖੀ ਜਾਇਓ।" ਚਰਨ ਨੇ ਹੱਸ ਕੇ ਜਾਗੀਰਦਾਰ ਦੀ ਗੱਲ ਦੇ ਕੌੜੀ ਦੀ ਕਰ ਦਿੱਤੀ।

"ਬਸ ਓਏ ਬਕ ਨਾ" ਥਾਣੇਦਾਰ ਨੇ ਅੱਗੇ ਹੁੰਦਿਆਂ ਚਿਤਾਵਨੀ ਵਜੋਂ ਆਖਿਆ, ਫਿਰ ਉਸ ਸਿਪਾਹੀਆਂ ਨੂੰ ਇਸ਼ਾਰਾ ਕਰਦਿਆਂ ਆਖਿਆ, "ਏਨੂੰ ਹੇਠਾਂ ਚੌਕੀ 'ਚ ਲੈ ਚੱਲੋ।"

ਸਿਪਾਹੀ ਚਰਨ ਨੂੰ ਲੈ ਕੇ ਪੌੜੀਆਂ ਉਤਰ ਗਏ। ਜਾਗੀਰਦਾਰ ਨੇ ਆਪਣੇ ਕਮਰੇ

ਨੂੰ ਮੁੜਦਿਆਂ ਕਿਹਾ,

"ਚੱਲ ਇਹਦੇ ਵਾਲਾ ਵੀ ਸਿਆਪਾ ਮੁਕਾ।"

ਪਾਲ ਕੱਛ ਵਿਚ ਪਸਤੌਲ ਦੇਈ ਉੱਥੇ ਹੀ ਖਲੌਤਾ ਸੀ। ਸੋਚ ਉਸ ਨੂੰ ਭੂਮਏ ਮਖੀਰ ਵਾਂਗ ਚੂੰਬੜੀ ਹੋਈ ਸੀ। ਨਾਜ਼ਰ ਨੇ ਲਾਗੋਂ ਹੀ ਦੰਦੀਆਂ ਕੱਢਦਿਆਂ ਕਿਹਾ,

"ਕਿਉਂ ਸਰਦਾਰ ਜੀ। ਵੇਖਿਆ ਨਾਜ਼ਰ ਦਾ ਹੱਥ।"

"ਜਾਹ ਪੈ ਜਾਹ ਓਏ ਰਾਮ ਨਾਲ।" ਪਾਲ ਦੀ ਘੁਰਕੀ ਨੇ ਨੌਕਰ ਨੂੰ ਪੁੱਠੇ ਪੈਰੀਂ ਤੋਰ ਦਿੱਤਾ। "ਆਹ ਬੰਦੂਕ ਰੱਖ ਦੇ।"

ਪਾਲ ਸੱਜੇ ਹੱਥ ਪਸਤੌਲ ਅਤੇ ਖੱਬੇ ਟਾਰਚ ਫੜੀ ਕਮਰੇ ਅੰਦਰ ਫਿਰ ਆ ਗਿਆ। ਉਸ ਖਿਆਲ ਕੀਤਾ, ਸ਼ਾਇਦ ਰਾਜ ਚਰਨ ਦੇ ਆਉਣ ਬਾਰੇ ਕੁਝ ਦੱਸ ਸਕੇ। ਉਸ ਰਾਜ ਤੋਂ ਗੰਭੀਰ ਹੁੰਦਿਆਂ ਪੁੱਛਿਆ,

"ਚਰਨ ਤੈਨੂੰ ਕੀ ਆਖਦਾ ਸੀ?"

"ਮੈਨੂੰ ਨਹੀਂ ਪਤਾ!" ਰਾਜ ਨੇ ਸਾਰੀ ਉਮਰ ਇਸ ਤਰ੍ਹਾਂ ਤਮਕ ਹੋ ਕੇ ਉੱਤਰ ਨਹੀਂ ਦਿੱਤਾ ਸੀ। ਵਾਸਤਵ ਵਿਚ ਉਹ ਭਰੀ ਪੀਤੀ ਪਈ ਸੀ। ਪਾਲ ਖੜ੍ਹੇ ਦਾ ਖੜ੍ਹਾ ਹੀ ਰਹਿ ਗਿਆ।

ਟਾਰਚ ਦਾ ਫਿਰਦਾ-ਫਿਰਦਾ ਚਾਨਣ ਬਾਰੀ 'ਤੇ ਆ ਕੇ ਖਲੋ ਗਿਆ। ਪਾਲ ਬਾਰੀ ਨੂੰ ਘੂਰ ਰਿਹਾ ਸੀ। ਇੱਟ ਆਪਣੀ ਥਾਂ ਤੋਂ ਹਿੱਲੀ ਹੋਈ ਸੀ ਅਤੇ ਇੱਕ ਰੱਸਾ ਬਾਰੀ ਤੋਂ ਬਾਹਰ ਜਾ ਰਿਹਾ ਸੀ। ਬਾਰੀ ਵਿਚ ਖਲੋਤੇ ਚਾਨਣ ਨੇ ਰਾਜ ਦੀਆਂ ਖਾਨਿਓਂ ਗਵਾ ਦਿੱਤੀਆਂ, ਪਰ ਉਸ ਨਫ਼ਰਤ ਵਿਚ ਇੱਕ ਸੁੜ੍ਹਾਕਾ ਭਰਿਆ। ਹਰ ਤਰ੍ਹਾਂ ਦੇ ਦਰਦ ਦੇ ਪਛਾਵੇਂ ਉਸ ਦੇ ਮਨ ਤੋਂ ਲਹਿ ਗਏ। ਇੱਕ ਤਿੱਖਾ ਇਰਾਦਾ ਪਾਲ ਦੇ ਹਰ ਵਾਰ ਨੂੰ ਕੱਟ ਦੇਣ ਲਈ ਤਿਆਰ ਸੀ। ਪਾਲ ਨੇ ਪਲੰਘ ਤੋਂ ਦੀ ਹੁੰਦਿਆਂ ਰੱਸਾ ਖਿੱਚ ਲਿਆ। ਦੂਜੇ ਪਾਸੇ ਰੱਸਾ ਪਲੰਘ ਦੇ ਪਾਵੇ ਨੂੰ ਬੱਝਾ ਹੋਇਆ ਸੀ। ਹਰ ਨਵੀਂ ਸ਼ੱਕ ਪਾਲ ਨੂੰ ਪਾਗਲ ਬਣਾ ਰਹੀ ਸੀ। "ਚਰਨ ਬਾਰੀ ਰਾਹ ਆਇਆ, ਉਹ ਕਿਉਂ ਆਇਆ? ਰੱਸਾ ਏਥੇ ਕੌਣ ਲਿਆਇਆ, ਕਿਸ ਬੰਨ੍ਹਿਆ?"

"ਰਾਜ! ਮੈਂ ਕਿਹਾ ਇਹ ਸਭ ਕੁਝ ਕੀ ਹੈ?" ਪਾਲ ਬੁਰੀ ਤਰ੍ਹਾਂ ਝਬੂੜਿਆ ਹੋਇਆ ਸੀ।

ਰਾਜ ਨੇ ਕੋਈ ਜਵਾਬ ਨਾ ਦਿੱਤਾ। ਉਹ ਬਿਟ-ਬਿਟ ਦੇਖਦੀ ਰਹੀ।

"ਰੱਸਾ ਏਥੇ ਕੀਹਨੇ ਲਿਆਂਦਾ?"

"ਮੈਂ ਆਪ ਲਿਆਈ ਆਂ।" ਰਾਜ ਬਿਲਕੁਲ ਅਡੋਲ ਸੀ।

"ਕਿੱਥੋਂ?"

"ਸਟੋਰ 'ਚੋਂ।"

"ਤੂੰ ਕਿਸ ਤਰ੍ਹਾਂ ਲਿਆ ਸਕਦੀ ਏਂ?"

"ਮੈਂ... ਅਹੂੰ-ਅਹੂੰ...।" ਰਾਜ ਵਿਚ ਤਾਕਤ ਜੋਸ਼ ਮਾਰ ਆਈ ਅਤੇ ਉੱਠ ਕੇ ਬਹਿ ਗਈ; ਉਸ ਦੋਵੇਂ ਬਾਹਾਂ ਸਰੀਰ ਦੇ ਪਿੱਛੇ ਥੰਮ੍ਹ ਲਈਆਂ। "ਅਹੂੰ-ਅਹੂੰ...।" ਉਹ ਖੰਘਦੀ-ਖੰਘਦੀ ਹਫ਼ ਗਈ।



"ਮੈਂ ਕਿਹਾ ਚਰਨ ਏਥੇ ਕਿਉਂ ਆਇਆ ਸੀ?" ਪਾਲ ਨੇ ਕਰੜਿਆਂ ਪੁੱਛਿਆ। ਉਹ ਸੌਂਜਰਾ ਪਾਗਲ ਬਣਿਆ ਹੋਇਆ ਸੀ।

"ਉਸ ਨੂੰ ਮੈਂ ਸੱਦਿਆ ਸੀ।" ਰਾਜ ਦਾ ਜਵਾਬ ਸੁਣ ਕੇ ਪਾਲ ਹੌਲਾ ਪੈ ਗਿਆ! ਉਸ ਦੇ ਅੰਦਰੋਂ ਗੁੱਸਾ ਫੁੰਕਾਰ ਪਿਆ।

"ਕਿਉਂ?"

"ਮੈਂ ਉਸ ਨੂੰ ਪਿਆਰ ਕਰਦੀ ਆਂ।" ਰਾਜ ਨੇ ਏਨੀ ਆਖਦਿਆਂ ਅੱਖਾਂ ਮੀਟ ਲਈਆਂ। ਉਸ ਦੇ ਮੂੰਹੋਂ 'ਪਿਆਰ ਕਰਦੀ ਆਂ' ਸੁਣ ਕੇ ਪਾਲ ਦਾ ਸਿਰ ਚੱਕਰ ਖਾਣ ਲੱਗ ਪਿਆ। ਉਸ ਦੇ ਨਾਲ ਹੀ ਹਵੇਲੀ ਭੌਂ ਰਹੀ ਪ੍ਰਤੀਤ ਹੁੰਦੀ ਸੀ।

"ਤੂੰ, ਚਰਨ ਨੂੰ ਪਿਆਰ?" ਉਸ ਨੂੰ ਹਾਲੇ ਤੱਕ ਇਤਬਾਰ ਨਹੀਂ ਸੀ। 'ਇਹ ਕਿਸ ਤਰ੍ਹਾਂ ਹੋ ਸਕਦਾ ਹੈ!' ਏਹੀ ਗੱਲ ਉਸ ਦੇ ਦਿਮਾਗ਼ ਨੂੰ ਤੱਕਲੇ ਵਾਂਗ ਵਿੰਨ੍ਹ-ਵਿੰਨ੍ਹ ਜਾਂਦੀ ਸੀ।

ਰਾਜ ਆਪਣੇ ਪਿਆਰ ਦੇ ਮੁਕਾਬਲੇ ਵਿਚ ਪਾਲ ਦੀਆਂ ਕਰਤੂਤਾਂ ਯਾਦ ਕਰਕੇ ਭਾਵਕਤਾ ਵਿਚ ਆ ਗਈ। ਅੱਜ ਉਸ ਦੇ ਅੰਦਰੋਂ ਸਹੀ ਔਰਤ ਬੋਲ ਪਈ।

"ਕਿਉਂ, ਮੈਂ ਨਹੀਂ ਚਰਨ ਨੂੰ ਪਿਆਰ ਕਰ ਸਕਦੀ?"

"ਤੂੰ ਪਿਆਰ!" ਪਾਲ ਨੇ ਬੈਠਦੀ ਪਲੰਘ 'ਤੇ ਸੁੱਟਦਿਆਂ ਆਪਣੇ ਜਬਾੜੇ ਘੁੱਟ ਲਏ ਅਤੇ 'ਪੜਾਅਕ' ਕਰਦਾ ਥੱਪੜ ਰਾਜ ਦੇ ਜੜ ਦਿੱਤਾ। ਰਾਜ ਦੀ ਪੂਰੀ ਚੀਕ ਵੀ ਨਹੀਂ ਨਿਕਲੀ ਸੀ ਕਿ ਉਲਟ ਕੇ ਜਾ ਪਈ ਅਤੇ ਬੇਹੋਸ਼ ਹੋ ਗਈ।

"ਠਹਿਰ ਕੁੱਤੀਏ ਤੈਨੂੰ ਪਿਆਰ ਕਰਾ ਲਾਂ।" ਪਾਲ ਨੇ ਉਸ ਦੇ ਧੜਕਦੇ ਦਿਲ 'ਤੇ ਪਸਤੌਲ ਦਾ ਘੋੜਾ ਨੱਪ ਦਿੱਤਾ। ਟਿੱਚ ਦੀ ਅਵਾਜ਼ ਆਈ, ਪਰ ਗੋਲੀ ਨਾ ਚੱਲੀ। ਉਸ ਪਸਤੌਲ ਪੁੱਟ ਕੇ ਵੇਖਿਆ, ਉਹ ਖਾਲੀ ਸੀ।

"ਹੈ ਤੇਰੇ ਕੰਜਰ ਦੀ...।" 'ਖੜਿੱਚ' ਕਰਦਾ ਪਸਤੌਲ ਇੱਕ ਖੂੰਜੇ ਜਾ ਡਿੱਗਾ। "ਹਰਾਮਜ਼ਾਦੀਏ! ਤੂੰ ਏਸੇ ਤਰ੍ਹਾਂ ਅੱਡੀਆਂ ਰਗੜ-ਰਗੜ ਕੇ ਮਰ।" ਉਸ ਤੁਰਦਿਆਂ ਪਿਛਾਂਹ ਭੌਂ ਕੇ ਕਿਹਾ, "ਔਰਤ ਜਾਤ, ਥੂਹ!"

'ਖੜਕ' ਕਰਕੇ ਇੱਕ ਵਾਰ ਹੀ ਤਖ਼ਤੇ ਬੰਦ ਹੋ ਗਏ।

ਤਾਰੇ ਟੁੱਟਦੇ ਰਹੇ, ਚੰਨ ਚੜ੍ਹਦੇ ਰਹੇ;
ਤੇਰੇ ਮੇਰੇ ਸੁਹਾਗਾਂ ਦੀ ਰਾਤ ਨਾ ਹੋਈ।

# ਰਾਤ ਬਾਕੀ ਹੈ

## ੧

ਅੱਜ ਪਿਘਲ ਤੁਰੀ ਪੈਰਾਂ ਨੂੰ ਹਿਮਾਲਾ ਦੀ ਏ ਲਾਲੀ;
ਸਤਲੁਜ 'ਚੋਂ ਕਰੇ ਕ੍ਰਾਂਤੀ ਜਾ ਹਰ ਲਹਿਰ ਇਸ਼ਾਰਾ।

ਹਵਾਲਾਤ ਦੀ ਮੋਟੀ ਅਰਲ ਨੂੰ ਗੇੜਾ ਆਇਆ, ਸਿਪਾਹੀ ਲੋਹੇ ਦਾ ਦਰਵਾਜ਼ਾ ਖੋਲ੍ਹ ਰਿਹਾ ਸੀ। ਚਰਨ ਦੀਆਂ ਜਾਗੋ-ਮੀਟ ਅੱਖਾਂ ਨੇ ਦੇਖਿਆ, ਸਿਪਾਹੀ ਉਸ ਨੂੰ ਬਾਹਰ ਆਉਣ ਲਈ ਆਖ ਰਿਹਾ ਸੀ। ਉਹਦੇ ਲਈ ਇਹ ਅਚੰਭੇ ਵਾਲੀ ਗੱਲ ਸੀ। ਫਿਰ ਉਸ ਖਿਆਲ ਕੀਤਾ, ਸ਼ਾਇਦ ਦੁਪਹਿਰ ਵਾਲੀ ਘਟਨਾ ਹੀ ਬਾਹਰ ਕੱਢਣ ਦਾ ਕਾਰਨ ਹੋਵੇ। ਦੁਪਹਿਰੇ ਚਰਨ ਦਾ ਪਿਤਾ ਰੋਟੀ ਲੈ ਕੇ ਆਇਆ ਸੀ। ਜਰਨੈਲ ਸਿੰਘ ਹਵਾਲਦਾਰ ਨੇ ਇੰਚਾਰਜ ਦੀ ਹੈਸੀਅਤ ਵਿਚ ਸੰਤਰੀ ਰਾਹੀਂ ਰੋਟੀ ਦੇਣ ਦੀ ਆਗਿਆ ਦੇ ਦਿੱਤੀ, ਪਰ ਕੁਦਰਤੀ ਥਾਣੇਦਾਰ ਨੇ ਵੇਖ ਲਿਆ। ਉਹ ਰੋਟੀ ਖੋਹ ਕੇ ਕੁੱਤੇ ਨੂੰ ਪਾ ਦਿੱਤੀ ਅਤੇ ਚਰਨ ਦੇ ਪਿਤਾ ਨੂੰ ਬਹੁਤ ਨੰਗੀਆਂ ਗਾਲ੍ਹਾਂ ਦਿੱਤੀਆਂ। ਉਹ ਚਰਨ ਨੂੰ ਜਰਕਾਉਣਾ ਚਾਹੁੰਦਾ ਸੀ। ਥਾਣੇਦਾਰ ਨੇ ਰਤਨ ਸਿੰਘ ਨੂੰ ਦੋ-ਤਿੰਨ ਧੱਕੇ ਵੀ ਮਾਰੇ, ਜਿਸ ਨਾਲ ਉਸ ਦੀ ਪੱਗ ਲਹਿ ਗਈ। ਇੱਕ ਮਾਯੂਸ ਪਿਤਾ ਆਪਣੇ ਨਿਰਦੋਸ਼ ਅਤੇ ਭੁੱਖਣ-ਭਾਣੇ ਬੱਚੇ ਨੂੰ ਹਸਰਤ ਭਰੀਆਂ ਨਜ਼ਰਾਂ ਨਾਲ ਵੇਖ ਰਿਹਾ ਸੀ। ਧੀਆਂ-ਭੈਣਾਂ ਦੀਆਂ ਗਾਲ੍ਹਾਂ ਅਤੇ ਧੱਕੇ ਉਸ ਨੂੰ ਥਾਣੇ ਵਿਚੋਂ ਬਾਹਰ ਕੱਢ ਰਹੇ ਸਨ। ਥਾਣੇ ਵਿਚੋਂ ਨਿਕਲਣ ਸਮੇਂ ਪਿਤਾ ਦੀਆਂ ਨਜ਼ਰਾਂ ਕੋਈ ਜਿਉਂਦਾ ਇਨਸਾਨ ਵੇਖ ਕੇ ਸਹਾਰ ਨਾ ਸਕਦਾ। ਥਾਣੇਦਾਰ ਦੀਆਂ ਗਾਲ੍ਹਾਂ ਨੇ ਚਰਨ ਦੇ ਦਿਲ-ਦਿਮਾਗ਼ ਵਿਚ ਇੱਕ-ਸਾਰ ਹਜ਼ਾਰਾਂ ਬਰਛੇ-ਬਰਛੀਆਂ ਗੱਡ ਦਿੱਤੀਆਂ। ਉਸ ਲੋਹੇ ਦੀਆਂ ਸੀਖਾਂ ਦਾ ਜੰਗਲਾ ਪੂਰਾ ਜ਼ੋਰ ਮਾਰ ਕੇ ਹਲਾ ਦਿੱਤਾ, ਪਰ ਸੀਖਾਂ ਨਾ ਟੁੱਟ ਸਕੀਆਂ ਅਤੇ ਉਸ ਦਾ ਰੋਹ ਜੋਸ਼ ਪਿੰਜਰੇ ਦੇ ਸ਼ੇਰ ਵਾਂਗ ਅੰਦਰੇ ਭੁਬਕਾਰ ਕੇ ਰਹਿ ਗਿਆ। ਪਿਤਾ ਦੀ ਹੱਤਕ ਸਦਕਾ ਉਸ ਦੁਪਹਿਰ ਦੀ ਰੋਟੀ ਨਹੀਂ ਖਾਧੀ ਸੀ। ਉਨੀਂਦਰੇ ਕਾਰਨ ਉਸ ਦੀਆਂ ਅੱਖਾਂ ਭਾਰੀਆਂ ਸਨ।

ਹਵਾਲਾਤ ਦਾ ਦਰਵਾਜ਼ਾ ਖੋਲ੍ਹਣ ਵਾਲੇ ਸਿਪਾਹੀ ਨਾਲ ਦੋ ਹੋਰ ਹਥਿਆਰਬੰਦ ਸੰਤਰੀ ਸਨ। ਬਾਹਰ ਆ ਕੇ ਚਰਨ ਨੇ ਸਿਪਾਹੀ ਵੱਲ ਤੱਕਿਆ, ਉਸ ਦੀਆਂ ਨਜ਼ਰਾਂ ਇੱਕ ਸਵਾਲ ਪੁੱਛ ਰਹੀਆਂ ਸਨ!

"ਥੋਨੂੰ ਥਾਣੇਦਾਰ ਸਾਹਬ ਬੁਲਾਂਦੇ ਐ।" ਸਿਪਾਹੀ ਨੇ ਚਰਨ ਦੀ ਦਿਲੀ-ਭਾਵਨਾ ਨੂੰ ਜਵਾਬ ਦਿੱਤਾ। ਉਸ ਹਵਾਲਾਤ ਦੀ ਦੁਬਾਰਾ ਅਰਲ ਲਾ ਦਿੱਤੀ ਅਤੇ ਜਿੰਦਰਾ ਨਾ



ਮਾਰਿਆ, ਕਿਉਂਕਿ ਉਸ ਕੋਠੜੀ ਵਿਚ ਚਰਨ ਤੋਂ ਬਿਨਾਂ ਹੋਰ ਕੋਈ ਮੁਲਜ਼ਮ ਨਹੀਂ ਸੀ।

"ਚਲੋ!" ਚਰਨ ਦੀ ਖ਼ਾਮੋਸ਼ੀ ਤੋਂ ਭੈ ਆ ਰਿਹਾ ਸੀ। ਉਹ ਸਿਪਾਹੀ ਦੇ ਅੱਗੇ ਤੁਰ ਪਿਆ। ਉਸ ਨੂੰ ਹਥਕੜੀ ਨਾ ਲਾਈ। ਦੋਵੇਂ ਸੰਤਰੀ ਉਸ ਦੇ ਮੋਢਿਆਂ 'ਤੇ ਚੜ੍ਹ ਆ ਰਹੇ ਸਨ। ਉਨ੍ਹਾਂ ਦੇ ਚੀਕਦੇ ਬੂਟ ਚਰਨ ਦੇ ਭਾਵਕ ਜ਼ਹਿਨ ਵਿਚ ਸੱਟਾਂ ਮਾਰ ਰਹੇ ਸਨ। ਥਾਣੇ ਦੇ ਅੰਦਰ ਸਿਪਾਹੀ ਗੋਲ ਬੁਰਜ ਅੱਗੇ ਰੁਕ ਗਿਆ।

"ਚਰਨ ਹਾਜ਼ਰ ਐ ਜੀ!" ਸਿਪਾਹੀ ਨੇ ਬੁਰਜ ਅੰਦਰ ਹੁੰਦਿਆਂ ਕਿਹਾ।

"ਆਉਣ ਦਿਓ!" ਥਾਣੇਦਾਰ ਨੇ ਅੰਦਰੋਂ ਹੀ ਆਖਿਆ।

ਸਿਪਾਹੀ ਨੇ ਚਰਨ ਨੂੰ ਅੰਦਰ ਵੱਲ ਇਸ਼ਾਰਾ ਕਰ ਦਿੱਤਾ। ਸੰਤਰੀ ਬੂਹੇ ਅੱਗੇ ਟਹਿਲਣ ਲੱਗ ਪਏ। ਚਰਨ ਨੇ ਅੰਦਰ ਪੈਰ ਪਾਉਂਦਿਆਂ ਹੀ ਥਾਣੇਦਾਰ ਦੇ ਸੱਜੇ ਬਹਾਦਰ ਸਿੰਘ ਨੂੰ ਬੈਠਿਆਂ ਤੱਕਿਆ। ਉਸ ਦਾ ਮੱਥਾ ਠਣਕਿਆ, 'ਅੱਜ ਫਿਰ ਕੁਝ ਵਾਪਰਨ ਵਾਲਾ ਹੈ।' ਚਰਨ ਨੇ ਜਾਣ ਕੇ ਸਤਿ ਸ੍ਰੀ ਅਕਾਲ ਨਾ ਬੁਲਾਈ।

"ਚਰਨ ਕੁਰਸੀ ਲੈ ਲਾ!" ਥਾਣੇਦਾਰ ਨੇ ਚਾਹ ਵਾਲਾ ਪਿਆਲਾ ਮੇਜ਼ ਤੋਂ ਚੁੱਕਦਿਆਂ ਕਿਹਾ। ਚਰਨ ਦੇ ਆਉਣ ਤੋਂ ਪਹਿਲਾਂ ਹੀ ਮੇਜ਼ 'ਤੇ ਟੀ-ਸੈੱਟ ਸਜਿਆ ਹੋਇਆ ਸੀ।

"ਜੀ ਦੋਸ਼ੀ ਇਸ ਲਾਇਕ ਨਹੀਂ, ਸ਼ੁਕਰੀਆ!" ਚਰਨ ਦੀਆਂ ਨੀਵੀਆਂ ਨਜ਼ਰਾਂ ਮੇਜ਼ ਦੇ ਤਿਰੰਗੇ ਫ਼ਰਸ਼ ਦੀ ਗਲਤ ਉਣਾਈ ਦੀ ਪੜਤਾਲ ਕਰ ਰਹੀਆਂ ਸਨ। ਫਿਰ ਉਸ ਬੁਰਜ ਦੀਆਂ ਸਫ਼ੈਦ ਕੰਧਾਂ ਨੂੰ ਸੁਭਾਵਕ ਤੱਕਿਆ।

"ਨਹੀਂ ਕਾਕਾ ਜ਼ਰੂਰ ਬਹਿ ਜਾਹ!" ਬਹਾਦਰ ਸਿੰਘ ਨੇ ਬੇਹੱਦ ਹਮਦਰਦੀ ਨਾਲ ਆਖਿਆ, "ਜ਼ਿੰਦਗੀ ਵਿਚ ਉਤਰਾਅ-ਚੜ੍ਹਾਅ ਆ ਈ ਜਾਇਆ ਕਰਦੇ ਐ; ਤੂੰ ਉਨ੍ਹਾਂ ਗੱਲਾਂ ਨੂੰ ਦਿਮਾਗ਼ ਵਿਚੋਂ ਕੱਢ ਕੇ ਸਾਡੇ ਨਾਲ ਭਰਾਵਾਂ ਵਾਂਗ ਬਹਿ ਜਾਅ!"

"ਜੀ ਨਹੀਂ!" ਉਸ ਫਿਰ ਨਾਂਹ ਕਰ ਦਿੱਤੀ। ਉਹ ਕੰਧ 'ਤੇ ਲੱਗੇ ਇਕ ਚਿੱਤਰ ਨੂੰ ਦੇਖ ਕੇ ਮੁਸਕਰਾ ਪਿਆ। ਸ਼ੇਰ ਤੇ ਚੀਤਾ ਘਾਟ 'ਤੇ ਆਏ ਮਿਰਗ ਨੂੰ ਮਾਰਨਾ ਚਾਹੁੰਦੇ ਹਨ। 'ਪਰ ਚਰਨ ਅਣਭੋਲ ਮਿਰਗ ਨਹੀਂ। ਹਰ ਤਰ੍ਹਾਂ ਦੀ ਵਹਿਸ਼ਤ ਦੇ ਖ਼ਾਤਮੇ ਲਈ ਜੁੜਵੀਂ ਸੁਤਵਾਨ ਸ਼ਕਤੀ ਦੀ ਲੋੜ ਹੈ।'

"ਅਸੀਂ ਤੇਰੇ ਨਾਲ ਕੁਝ ਸਮਾਂ ਖ਼ਾਸ ਗੱਲਾਂ ਕਰਨੀਆਂ ਏ। ਤੂੰ ਖੜ੍ਹਾ ਥੱਕ ਜਾਵੇਂਗਾ, ਨਾਲੇ ਜਿਸ ਤਰ੍ਹਾਂ ਦੀਆਂ ਅਸੀਂ ਤੇਰੇ ਨਾਲ ਗੱਲਾਂ ਕਰਨੀਆਂ ਏ, ਉਨ੍ਹਾਂ ਦੀ ਇਖ਼ਲਾਕੀ ਮੰਗ ਏ ਕਿ ਤੂੰ ਜ਼ਰੂਰ ਬਹਿ ਜਾਵੇਂ।" ਥਾਣੇਦਾਰ ਨੇ ਆਪਣੇ ਵੱਲੋਂ ਬੈਠਾਣ ਲਈ ਪੂਰਾ ਜ਼ੋਰ ਦਿੱਤਾ।

ਚਰਨ ਨੇ ਵੀ ਬਹੁਤੀ ਅੜੀ ਚੰਗੀ ਨਾ ਸਮਝੀ ਅਤੇ ਖ਼ਾਲੀ ਕੁਰਸੀ 'ਤੇ ਬਹਿ ਗਿਆ। ਥਾਣੇਦਾਰ ਨੇ ਚਾਹ ਵਾਲਾ ਪਿਆਲਾ ਚਰਨ ਵੱਲ ਧੱਕ ਦਿੱਤਾ। ਚਰਨ ਦੇ ਦਿਲ ਦੀ ਸ਼ੱਕ ਨੂੰ ਉੱਭਰਦੀਆਂ ਰੇਖਾਵਾਂ ਹਕੀਕਤ ਦੇ ਸਾਕਾਰ ਵਿਚ ਬਦਲ ਰਹੀਆਂ ਸਨ। ਅੰਦਰੋ-ਅੰਦਰ ਉਸ ਦੇ ਦਿਲ ਦੀ ਭੱਠੀ ਜੋਸ਼ ਖਾ ਰਹੀ ਸੀ ਅਤੇ ਦਿਮਾਗ਼ ਤਿਆਰੀ ਦੇ ਸਾਣ ਨਾਲ ਰਗੜਿਆ ਜਾ ਰਿਹਾ ਸੀ।

"ਮੈਂ ਸਰਦਾਰ ਜੀ ਚਾਹ ਉੱਕੀ ਨਹੀਂ ਪੀਣੀ।" ਦੋਸ਼ੀ ਨੇ ਤੋੜ ਕੇ ਜਵਾਬ ਦਿੱਤਾ।

"ਕਿਉਂ ?"

"ਬੱਸ ਨਹੀਂ ਪੀਣੀ।"

"ਤੈਨੂੰ ਦੁਪਹਿਰ ਦਾ ਗੁੱਸਾ ਏ ?" ਥਾਣੇਦਾਰ ਦੀ ਤਿਉੜੀ ਜਾਣ ਬੁੱਝ ਕੇ ਨਰਮ ਪਈ ਹੋਈ ਸੀ।

ਚਰਨ ਨੇ ਕੋਈ ਉੱਤਰ ਨਾ ਦਿੱਤਾ। ਪਿਤਾ ਦੀ ਹੱਤਕ ਦੀ ਘਟਨਾ ਇੱਕ ਵਾਰ ਫਿਰ ਉਸ ਦੇ ਦਿਮਾਗ ਵਿਚ ਫਿਲਮ ਬਣ ਗਈ।

ਬਹਾਦਰ ਸਿੰਘ ਨੇ ਖਾਲੀ ਪਿਆਲਾ ਪਲੇਟ ਵਿਚ ਰੱਖਦਿਆਂ ਮੁੱਛ ਦੀ ਹੱਥ ਫੇਰਿਆ ਅਤੇ ਸੰਜੀਦਾ ਸਿਆਣਪ ਨਾਲ ਚਰਨ ਨੂੰ ਸੰਬੋਧਨ ਹੋਇਆ।

"ਕਾਕਾ, ਤੇਰੀ ਲੈਰੀ ਉਮਰ ਤੇ ਦੂਜੇ ਪਾਸੇ ਕਤਲ ਵਰਗੇ ਭੈੜੇ ਮੁਕੱਦਮੇ ਦੇਖ ਕੇ ਮੈਨੂੰ ਸਖਤ ਅਫ਼ਸੋਸ ਤੇ ਦੁੱਖ ਹੋ ਰਿਹਾ ਏ।" ਬਹਾਦਰ ਸਿੰਘ ਦਾ ਚਿਹਰਾ ਪੀਡ ਹਮਦਰਦੀ ਨਾਲ ਭਰਿਆ ਪਿਆ ਸੀ। ਉਸ ਆਪਣੀ ਦਾੜ੍ਹੀ ਖੁੱਲ੍ਹੀ ਛੁੱਟੀ ਮਰੋੜੀ ਨੂੰ ਵਲ ਦੇ ਕੇ ਅੰਦਰ ਮੋੜ ਲਿਆ।

"ਤੁਹਾਡੀ ਹਮਦਰਦੀ ਦੀ ਬਹੁਤ ਮਿਹਰਬਾਨੀ।" ਚਰਨ ਦਾ ਉਸ ਨਾਲ ਚੰਗੀ ਤਰ੍ਹਾਂ ਵਾਹ ਪੈ ਚੁੱਕਾ ਸੀ ਅਤੇ ਪਿਛਲੀ ਵਾਰ ਉਸ ਦੀਆਂ ਗੱਲਾਂ ਵਿਚ ਆ ਜਾਣ ਦਾ ਦੁੱਖ ਗਿਲਾ ਵੀ ਪਲਸੇਟੇ ਮਾਰ ਰਿਹਾ ਸੀ। 'ਸੌਂਪਾ ਹੁਣ ਮੈਂ ਤੈਨੂੰ ਡੰਗ ਨਹੀਂ ਮਾਰਨ ਦੇਣਾ।' ਉਹ ਉਸ ਦੀ ਹਰ ਚੁਸਤੀ ਦੇ ਵਾਰ ਲਈ ਤਿਆਰ ਸੀ।

"ਅਸੀਂ ਤੇਰੀ ਅੱਜ ਵੀ ਮਦਦ ਕਰਨ ਨੂੰ ਤਿਆਰ ਆਂ।" ਚਰਨ ਅਤੇ ਬਹਾਦਰ ਸਿੰਘ ਦੀਆਂ ਨਜ਼ਰਾਂ ਨੇ ਇੱਕ-ਦੂਜੇ ਨੂੰ ਪਛਾਨਣ ਦਾ ਯਤਨ ਕੀਤਾ। "ਪਰ ਤੇਰੇ ਵਿਚ ਮੁੰਡਿਆਂ ਵਾਲੀਆਂ ਕਾਹਲੀਆਂ ਉੱਠ ਪੈਂਦੀਆਂ ਹਨ। ਸਿਆਸੀ ਪਲੇਟ ਫ਼ਾਰਮ ਤੇ ਤੈਨੂੰ ਇੱਕ ਜ਼ੁੰਮੇਵਾਰ ਸ਼ਖ਼ਸੀਅਤ ਦਾ ਸਬੂਤ ਦੇਣਾ ਚਾਹੀਦਾ ਹੈ।"

"ਮੈਨੂੰ ਰੱਬ ਹੋਰ ਕੀ ਚਾਹੀਦਾ ਹੈ, ਜੇ ਤੁਸੀਂ ਮੇਰੀ ਮਦਦ ਕਰੋ।" ਚਰਨ ਦਾ ਅੰਦਰ-ਬਾਹਰ ਮੁਸਕਾ ਪਿਆ।

"ਤੇਰੇ 'ਤੇ ਦੋ ਡਾਕਿਆਂ ਦੀ ਵੀ ਸ਼ਕਾਹ ਐ।" ਕਾਂਗਰਸੀ ਲੀਡਰ ਨੇ ਆਪਣਾ ਧਿਆਨ ਥਾਣੇਦਾਰ ਵੱਲ ਫੇਰਿਆ, "ਕਿਉਂ ਥਾਣੇਦਾਰ ਸਾਹਿਬ ?"

"ਹਾਂ, ਹੈ ਤਾਂ; ਪਰ ਤੁਸੀ ਠੀਕ ਹੋ ਜਾਵੋ, ਇਹ ਸਾਰੇ ਕੇਸ ਰਫ਼ਾ-ਦਫ਼ਾ ਹੋ ਜਾਣਗੇ।" ਥਾਣੇਦਾਰ ਹਾਲੇ ਚਾਹ ਪੀਈ ਜਾ ਰਿਹਾ ਸੀ।

"ਜੇ ਤੂੰ ਅੱਜ ਵੀ ਆਖੇ ਲੱਗ ਜਾਵੇਂ, ਮੈਂ ਸਾਰੇ ਕੇਸਾਂ 'ਤੇ ਕਲਮ ਫਰਾਣ ਦਾ ਜ਼ੁੰਮਾ ਲੈਂਦਾ ਆਂ। ਤੂੰ ਅਜੇ ਵੀ ਆਪਣੇ-ਆਪ ਨੂੰ ਬਰੀ ਸਮਝ।" ਬਹਾਦਰ ਸਿੰਘ ਨੇ ਐਨੀ ਹੈਂਕੜੀ ਨਾਲ ਆਖਿਆ ਜਿਵੇਂ ਉਹ ਐਸ.ਪੀ., ਮੈਜਿਸਟ੍ਰੇਟ ਅਤੇ ਸੈਸ਼ਨ ਜੱਜ, ਵੀ.ਸੀ. ਅਤੇ ਉਹਦੀ 'ਹਾਂ, ਨਾਂਹ' ਹੀ ਹਰ ਝੂਠੇ-ਸੱਚੇ ਕੇਸ ਵਿਚ ਜ਼ਿੰਦਗੀ-ਮੌਤ ਦਾ ਅਖ਼ਤਿਆਰ ਬਣੀ ਹੋਈ ਸੀ।

"ਮੇਰੀ ਆਖੇ ਲੱਗਣ ਨੂੰ ਕੀ ਵਿਚਾਰ ਐ ਜੀ।" ਚਰਨ ਨੇ ਕਾਂਗਰਸੀ ਲੀਡਰ ਦੀ



ਮਰਜ਼ੀ ਨੂੰ ਸਵੀਕਾਰ ਕਰ ਲਿਆ।

"ਸੱਚੇ ਦਿਲੋਂ ਆਖਦਾ ਏਂ ?" ਕਾਂਗਰਸੀ ਦੇ ਚਿਹਰੇ 'ਤੇ ਊਸ਼ਾ ਫੈਲ ਗਈ।

"ਬਿਲਕੁਲ।" ਚਰਨ ਨੇ ਕੁਰਸੀ ਵਿਚੋਂ ਉੱਚਾ ਹੁੰਦਿਆਂ ਪੁਕਾਰਿਆ।

"ਜੇ ਇਹ ਗੱਲ ਐ ਤਾਂ ਅਸੀਂ ਹਰ ਤਰ੍ਹਾਂ ਤੇਰੇ ਨਾਲ ਆਂ। ਬੱਸ ਤੂੰ ਐਨ੍ਹਾਂ ਸਤਰਾਂ 'ਤੇ ਦਸਤਖ਼ਤ ਕਰ ਦੇ।" ਕਾਂਗਰਸੀ ਨੇ ਚੈਸਟਰ ਦੀ ਜੇਬ੍ਹ ਵਿਚ ਹੱਥ ਮਾਰਿਆ। "ਦੇਸ਼ ਦੀ ਉਸਾਰੀ ਤੇਰੇ ਵਰਗੇ ਜ਼ਿੰਦਾ-ਦਿਲ ਵਰਕਰਾਂ ਨੂੰ 'ਵਾਜਾਂ ਮਾਰ ਰਹੀ ਐ।" ਉਸ ਤਹਿ ਕੀਤੇ ਕਾਗਜ਼ ਨੂੰ ਖੋਲ੍ਹ ਕੇ ਚਰਨ ਦੇ ਅੱਗੇ ਕਰ ਦਿੱਤਾ।

ਥਾਣੇਦਾਰ ਨੇ ਕੱਚ ਦਾ ਕਲਮਦਾਨ ਚਰਨ ਵੱਲ ਵਧਾ ਦਿੱਤਾ। ਉਸ ਦੀਆਂ ਚੋਰੀਆਂ ਅੱਖਾਂ ਕਾਗਜ਼ ਦੀ ਵਾਰਤਕ ਨੂੰ ਪੜ੍ਹ ਰਹੀਆਂ ਸਨ,

"ਕਿਉਂਕਿ।"

ਕਮਿਊਨਿਸਟ ਪਾਰਟੀ ਤਸ਼ੱਦਦ ਅਤੇ ਮਾਰ-ਧਾੜ ਵਿਚ ਵਿਸ਼ਵਾਸ ਰੱਖਦੀ ਹੈ।

ਹਥਿਆਰਬੰਦ ਬਗਾਵਤ ਪਾਰਟੀ ਦਾ ਸਿੱਧਾ ਨਿਸ਼ਾਨਾ ਹੈ।

ਪੈਪਸੂ ਵਿਚ ਕਿਸਾਨ ਰਾਜ ਲਿਆਉਣ ਲਈ ਅਜਿਹਾ ਕੁਝ ਮੇਰੇ ਸਾਹਮਣੇ ਕੀਤਾ ਗਿਆ ਹੈ। ਮੈਂ ਏਨ੍ਹਾਂ ਕਾਰਵਾਈਆਂ ਨੂੰ ਭਾਰਤ ਦੇ ਪਵਿੱਤਰ ਵਿਧਾਨ ਦਾ ਵਿਰੋਧ, ਸੰਸਕ੍ਰਿਤੀ ਦੀ ਹਾਨੀ ਅਤੇ ਮਨੁੱਖਤਾ ਦਾ ਨਾਸ਼ ਸਮਝਦਾ ਹੋਇਆ ਅੱਜ ਤੋਂ ਕਮਿਊਨਿਸਟ ਪਾਰਟੀ ਤੋਂ ਅਸਤੀਫ਼ਾ ਦੇਂਦਾ ਹਾਂ।

ਚਰਨ ਕਾਗਜ਼ ਦੀ ਵਾਰਤਕ ਪੜ੍ਹ ਕੇ ਹੋਰ ਵੀ ਸੰਜੀਦਾ ਹੋ ਗਿਆ। ਇੱਕ ਰੋਹ, ਗੰਭੀਰਤਾ ਦੇ ਪ੍ਰਭਾਵ ਹੇਠ ਉਸ ਦੀਆਂ ਅੱਖਾਂ ਵਿਚ ਸੁਲਗ਼ਿਆ ਪਿਆ ਸੀ। ਉਸ ਸਹਿਜ ਨਾਲ ਕਲਮਦਾਨ ਵੱਲ ਹੱਥ ਵਧਾਇਆ।

"ਜਿਨ੍ਹਾਂ ਦੇ ਦਿਲ ਕਾਲੇ ਐ, ਉਨ੍ਹਾਂ ਦੇ ਮੂੰਹ ਵੀ ਕਾਲੇ ਹੋਣੇ ਚਾਹੀਦੇ ਹਨ ਤਾਂ ਕਿ ਲੋਕ ਸਾਧਾਂ ਤੇ ਚੋਰਾਂ ਨੂੰ ਪਛਾਨਣ ਵਿਚ ਧੋਖਾ ਨਾ ਖਾਣ।" ਏਨੀ ਆਖਦਿਆਂ ਚਰਨ ਨੇ ਕੁਰਸੀ ਤੋਂ ਉੱਠ ਕੇ ਕਲਮਦਾਨ ਦੀ ਸਿਆਹੀ ਬਹਾਦਰ ਸਿੰਘ ਦੇ ਮੂੰਹ 'ਤੇ ਡੋਲ੍ਹ ਦਿੱਤੀ ਅਤੇ ਉਹ ਕਿਸੇ ਅਖ਼ਬਾਰ ਦਾ ਕਾਰਟੂਨ ਬਣ ਕੇ ਰਹਿ ਗਿਆ।

"ਓਏ ਉੱਲੂ ਦੇ ਪੱਠੇ।" ਥਾਣੇਦਾਰ ਨੇ ਦੰਦੀਆਂ ਪੀਂਹਦਿਆਂ ਚਰਨ ਵੱਲ ਥੱਪੜ ਚਲਾਇਆ। ਚਰਨ ਪਿਛਾਂਹ ਹਟ ਗਿਆ ਅਤੇ ਥਾਣੇਦਾਰ ਦਾ ਹੱਥ ਕਲਮਦਾਨ ਵਿਚ ਵੱਜ ਕੇ ਲਿੱਬੜ ਗਿਆ। ਦੂਜੇ ਬੰਨੇ ਚਰਨ ਦੇ ਹੱਥੋਂ ਕਮਲਦਾਨ ਛੁਟ ਕੇ ਐਨੀ ਜ਼ੋਰ ਦੀ ਮੇਜ਼ 'ਤੇ ਡਿੱਗਾ ਕਿ ਇੱਕ ਪਿਆਲੀ ਅਤੇ ਦੋ ਪਲੇਟਾਂ ਟੁੱਟ ਗਈਆਂ, ਚਰਨ ਨੇ ਕਾਗਜ਼ ਦੇ ਕਈ ਟੁਕੜੇ ਕਰਕੇ ਉਸ ਰਿਰੰਗੇ ਫ਼ਰਸ਼ 'ਤੇ ਪੈਰਾਂ ਹੇਠਾਂ ਮਿੱਧ ਸੁੱਟੇ।

ਥਾਣੇਦਾਰ ਨੇ ਬੈਂਤ ਦਾ ਡੰਡਾ ਚੁੱਕ ਕੇ ਲੱਗਦੇ ਹੱਥ ਹੀ ਚਰਨ ਦੇ ਧਰਨੀਆਂ ਸ਼ੁਰੂ ਕਰ ਦਿੱਤੀਆਂ। ਜਦ ਉਹ ਮਾਰਨੋਂ ਨਾ ਹੀ ਹਟਿਆ, ਤਦ ਚਰਨ ਨੇ ਡੰਡਾ ਫੜ ਲਿਆ ਅਤੇ ਇੱਕ ਹੀ ਹਿਝਕੇ ਨਾਲ ਖੋਹ ਲਿਆ। ਥਾਣੇਦਾਰ ਡੰਡਾ ਚਰਨ ਦੇ ਹੱਥ ਆਇਆ ਵੇਖ ਕੇ ਕਾਹਲੀ ਨਾਲ ਪਿਛਾਂਹ ਹਟ ਗਿਆ।

ਬਹਾਦਰ ਸਿੰਘ ਦਾ ਚਿਹਰਾ ਰੁਮਾਲ ਨਾਲ ਪੂੰਝੇ ਜਾਣ ਪਿੱਛੋਂ ਕੁਝ ਹੋਰ ਵੀ ਬਣ

ਗਿਆ। ਉਸ ਰੋਬ੍ਹ ਛਾਂਟਦਿਆਂ ਕਿਹਾ,

"ਇੱਕ ਸ਼ਰਨਾਰਥੀ ਦਾ ਕਤਲ ਕਰਕੇ ਸੂਰਮਾ ਬਣ ਗਿਆ ਏਂ।"

"ਉਸ ਬੱਚਲਵਾਲ ਸ਼ਰਨਾਰਥੀ ਦਾ ਤੂੰ ਕਾਤਲ ਏਂ ਚੋਰਿਆ। ਜਿਸ ਸਾਜ਼ਸ਼ ਰੱਚ ਕੇ ਗ਼ਰੀਬ ਮਰਵਾਇਆ ਤੇ ਕਿਸਾਨ ਵਰਕਰਾਂ ਨੂੰ ਸੱਤ-ਸੱਤ ਸਾਲ ਦੀ ਕੈਦ ਕਰਾਇਆ। ਇਲਾਕੇ ਵਿਚ ਡਾਕੇ ਤੇ ਚੋਰੀਆਂ ਤੂੰ ਕਰਵਾਈਆਂ ਤੇ ਉਨ੍ਹਾਂ ਵਿਚੋਂ ਹਿੱਸਾ-ਪੱਤੀ ਲਈ। ਲਾਰੀ ਦੀ ਖੋਹ ਵਿਚ ਮਹਾਜਨਾਂ ਦੀ ਲੜਕੀ ਦੀ ਮੁੜਾਈ ਬਾਰ੍ਹਾਂ ਸੈ ਤੇਰੇ ਕੋਲ ਆਈ।"

ਚਰਨ ਪੈਰ-ਪੈਰ ਬਹਾਦਰ ਸਿੰਘ ਵੱਲ ਵਧ ਰਿਹਾ ਸੀ। "ਗੁਨਾਹ ਤੁਸੀਂ ਕਰੋ, ਸਜ਼ਾ ਅਸੀਂ ਭੁਗਤੀਏ, ਕੁੱਤਿਓ। ਕਮੀਨਿਓ!! ਵੱਡੇ ਦੇਸ਼ ਭਗਤੋ!!!"

"ਸਿਪਾਹੀਓ!" ਥਾਣੇਦਾਰ ਇੱਕ ਤਰ੍ਹਾਂ ਚੀਕ ਪਿਆ।

"ਬਹਾਦਰ ਸਿੰਘ। ਤੁਸੀਂ ਕਿਸੇ ਰੱਬ ਨੂੰ ਜ਼ਰੂਰ ਹਿਸਾਬ ਨਹੀਂ ਦੇਣਾ, ਲੋਕਾਂ ਦੀ ਕਚਿਹਰੀ ਵਿਚ ਧੂਹ ਕੇ ਲਿਜਾਣ ਵਾਲਾ ਹੱਥ ਹੁਣ ਤੁਹਾਡੀ ਧੌਣ ਵੱਲ ਵਧ ਰਿਹਾ ਹੈ।" ਚਰਨ ਨੇ ਸਿਪਾਹੀਆਂ ਦੇ ਆਉਣ ਤੋਂ ਪਹਿਲਾਂ ਹੀ ਬੈਂਤ ਦਾ ਡੰਡਾ ਤੋੜ ਦਿੱਤਾ। ਸਿਪਾਹੀਆਂ ਨੱਠ ਕੇ ਉਸ ਨੂੰ ਡੋਲਿਓਂ ਆ ਫੜਿਆ। ਉਹ ਭਰਿਆ ਪੀਤਾ ਸਿਪਾਹੀਆਂ ਦੇ ਵਿਚਕਾਰ ਬਾਹਰ ਨੂੰ ਤੁਰ ਪਿਆ। ਬਹਾਦਰ ਸਿੰਘ ਦੀ ਵਿਗੜੀ ਸ਼ਕਲ ਦੇਖ ਕੇ ਸਿਪਾਹੀਆਂ ਮਸੀਂ ਹਾਸਾ ਰੋਕਿਆ, ਪਰ ਬੁਰਜ ਤੋਂ ਬਾਹਰ ਆ ਕੇ ਉਹ ਆਪੇ 'ਤੇ ਕਾਬੂ ਨਾ ਰੱਖ ਸਕੇ।

ਸਿਪਾਹੀਆਂ ਚਰਨ ਨੂੰ ਹਵਾਲਾਤ ਵਿਚ ਬੰਦ ਕਰ ਦਿੱਤਾ। ਉਹਦਾ ਰੋਹ-ਜੋਸ਼ ਕੁਸ਼ਤੀ ਲੜ ਚੁੱਕੇ ਭਲਵਾਨ ਵਾਂਗ ਹਾਲੇ ਤੱਕ ਡੂੰਘੇ ਸਾਹ ਲੈ ਰਿਹਾ ਸੀ।

੨

ਅੱਧੇ ਘੰਟੇ ਪਿੱਛੋਂ ਜਰਨੈਲ ਸਿੰਘ ਮੁਨਸ਼ੀ ਹਵਾਲਾਤ ਦੇ ਬੂਹੇ ਅੱਗੇ ਆ ਖਲੋਤਾ। ਉਸ ਦਾ ਮੱਲੋ-ਮੱਲੀ ਹਾਸਾ ਨਿਕਲ ਗਿਆ। ਉਸ ਸੀਖਾਂ ਨੂੰ ਹੱਥ ਪਾ ਕੇ ਝੂਟਦਿਆਂ ਚਰਨ ਨੂੰ ਆਖਿਆ।

"ਚੰਗੀ ਕੀਤੀ ਸਾਲੇ ਮੇਰੇ ਨਾਲ, ਸਾਨੂੰ ਵੀ ਦਫ਼ਤਰ ਟਿਕਣ ਨਹੀਂ ਦੇਂਦਾ। ਸਿਪਾਹੀਆਂ ਵੱਡੇ ਸਰਦਾਰ ਦਾ ਕਾਲਾ ਮੂੰਹ ਦੱਸਿਆ ਤਾਂ ਸਾਰਿਆਂ ਦਾ ਹੱਸ-ਹੱਸ ਢਿੱਡੀ ਪੀੜਾਂ ਪੈ ਗਈਆਂ।"

ਚਰਨ ਵੀ ਜਰਨੈਲ ਦੇ ਨੇੜੇ ਹੁੰਦਿਆਂ ਮੁਸਕਾਇਆ,

"ਯਾਰ ਮੈਨੂੰ ਅਗਲਾ ਵੀ ਗੁੱਸਾ ਸੀ। ਇਹ ਮਿੱਟੀ ਦੇ ਮਾਧੋ ਹੀ ਸਮਝਦੇ ਐ ਬੰਦਿਆਂ ਨੂੰ, ਜਦੋਂ ਚਾਹਿਆ ਢਾਲ ਲਿਆ, ਜਦੋਂ ਚਾਹਿਆ ਬਣਾ ਲਿਆ।"

"ਕਾਲਾ ਹੋਇਆ ਮੂੰਹ ਤਾਂ ਸਾਰੀ ਉਮਰ ਯਾਦ ਰੱਖੇਗਾ ਨਾ।"

"ਇਹ ਬੇਸ਼ਰਮਾਂ ਦਾ ਤਬਕਾ ਐ, ਕਿਤੇ ਛਿੱਤਰ ਵੀ ਪੈਣ, ਆਖਣਗੇ ਬੜੇ ਹਾਰ ਪਏ।"

"ਹੁਣ ਥਾਣੇਦਾਰ ਨੂੰ ਕਾਰ ਵਿਚ ਲੈ ਗਿਆ ਏ।"



"ਕੋਈ ਹੋਰ ਸਾਜ਼ਸ਼ ਘੜਨੀ ਹੋਣੀ ਏਂ। ਤੂੰ ਕੋਈ ਹੋਰ ਗੱਲ ਦੱਸ, ਛੱਡ ਪਰ੍ਹਾਂ ਏਨ੍ਹਾਂ ਨੂੰ।" ਚਰਨ ਨੇ ਅੰਤਰੀਵ ਸੋਚਦਿਆਂ ਪੁੱਛਿਆ, "ਕੋਈ ਪਿੰਡੋਂ ਖ਼ਬਰ ਨਹੀਂ ਆਈ?"

"ਨਹੀਂ ਕੋਈ ਨਹੀਂ।" ਜਰਨੈਲ ਨੇ ਸਿਰ ਫੇਰਦਿਆਂ ਦੱਸਿਆ। "ਇੱਕ ਗੱਲ, ਤੂੰ ਯਾਰ ਰੋਟੀ ਕਾਹਤੋਂ ਨਹੀਂ ਖਾਂਦਾ। ਮੈਨੂੰ ਤੁਹਾਡੀ ਇਹ ਗੱਲ ਨਹੀਂ ਚੰਗੀ ਲੱਗਦੀ, ਜਿਹੜਾ ਆਦਮੀ ਜਿਹਲ ਵਿਚ ਆਉਂਦਾ ਏ, ਰੋਟੀ ਘਰੋਂ ਹੀ ਛੱਡ ਆਉਂਦਾ ਏ।"

"ਰੋਟੀ ਤਾਂ ਨਹੀਂ ਛੱਡਦਾ, ਉਹ ਤਾਂ ਦਿਲ ਵਿਚ ਗੁੱਸਾ ਸੀ।"

"ਮੈਂ ਘਰੋਂ ਲਿਆਵਾਂ ਰੋਟੀ?"

"ਨਹੀਂ, ਰਾਤ ਨੂੰ ਸਹੀ।"

"ਤੇਰੀ ਮਰਜ਼ੀ।" ਜਰਨੈਲ ਨੇ ਏਨੀ ਕਹਿ ਕੇ ਚਲਿਆ ਗਿਆ।

ਚਰਨ ਬਾਹਾਂ ਦੀ ਕੰਘੀ ਘੁੱਟੀ ਕੋਠੜੀ ਵਿਚ ਫਿਰਨ ਲੱਗ ਪਿਆ। ਪੈਰ-ਪੈਰ ਸ਼ਾਮ ਵਧ ਰਹੀ ਸੀ। ਸੀਖਾਂ ਵਿਚ ਦੀ ਚਰਨ ਦੀਆਂ ਨਜ਼ਰਾਂ ਦੂਰ ਪਹਾੜ ਵਾਲੇ ਪਾਸੇ ਥਾਣੇ ਦੀ ਨਿੱਕੀ ਇੱਟ ਦੀ ਕੰਧ ਨੂੰ ਘੂਰ ਰਹੀਆਂ ਸਨ। ਇਹ ਨਿੱਕੀ ਇੱਟ ਦੀ ਕੰਧ, ਹਵੇਲੀ ਦੀਆਂ ਕੰਧਾਂ ਨਾਲ ਕਿੰਨੀ ਮਿਲਦੀ-ਜੁਲਦੀ ਸੀ। 'ਹਵੇਲੀ ਦਾ ਬੁੱਢਾ ਸ਼ੇਰ, ਥਾਣੇ ਦਾ ਚੋਤਾ ਤੇ ਘਾਟ 'ਤੇ ਆਇਆ ਮਿਰਗ। ਹੂੰਹ, ਪਰ... ਰਾਜ ਦਾ ਹਾਲ?' ਉਹ ਆਪਣੀਆਂ ਸੋਚਾਂ ਵਿਚੋਂ ਤ੍ਰਿਬਕ ਪਿਆ। ਉਹ ਜਦੋਂ ਦਾ ਰਾਜ ਤੋਂ ਵਿਛੜਿਆ ਸੀ, ਬੇਕਰਾਰੀ ਉਸ ਦਾ ਅੰਗ-ਅੰਗ ਲੂਹ ਰਹੀ ਸੀ। ਡਰਾਉਣੇ ਪਲਕਿਆਂ ਵਿਚ ਉਸ ਦਾ ਅੰਦਰ ਕੰਬ ਉੱਠਦਾ 'ਖ਼ਬਰੇ ਪਿੱਛੋਂ ਰਾਜ 'ਤੇ ਕੀ ਬੀਤੀ ਹੋਵੇਗੀ? ਉਸ ਇਸ ਸੱਟ ਨੂੰ ਕਿਵੇਂ ਜਰਿਆ ਹੋਵੇਗਾ?' ਉਸ ਨੂੰ ਕਿਸੇ ਤਰ੍ਹਾਂ ਦੀ ਵੀ ਸੂਹ ਨਹੀਂ ਮਿਲੀ। ਉਸ ਆਨੀ-ਬਹਾਨੀਂ ਜਰਨੈਲ ਤੋਂ ਪਿੰਡ ਦਾ ਵਲਾ ਪਾ ਕੇ ਗੱਲ ਖੁਰਚਣ ਦੀ ਕੋਸ਼ਿਸ਼ ਕੀਤੀ, ਪਰ ਉਸ ਨੂੰ ਕਿਤੋਂ ਕਨਸੋਂ ਨਾ ਮਿਲ ਸਕੀ। ਰਾਜ ਦੀ ਯਾਦ ਇੱਕ ਕੰਡਾ ਸੀ, ਜਿਸ ਵਿਚ ਫਸਿਆ ਉਹ ਮੱਛੀ ਵਾਂਗ ਤੜਫ ਰਿਹਾ ਸੀ। ਦੂਜੇ ਬੰਨੇ ਉਸ ਸੋਚਿਆ, ਮੇਰੀ ਗ੍ਰਿਫ਼ਤਾਰੀ ਨੂੰ ਸਭਾ ਨੇ ਕਿਸ ਤਰ੍ਹਾਂ ਮਹਿਸੂਸ ਕੀਤਾ ਹੋਵੇਗਾ। ਮੇਰੇ ਹਵੇਲੀਓਂ ਫੜੇ ਜਾਣ 'ਤੇ ਸਭਾ ਦੀ ਬਦਨਾਮੀ ਜ਼ਰੂਰ ਹੋਵੇਗੀ। ਜ਼ਿੰਦਗੀ ਨੂੰ ਐਨਾ ਪਿਆਰ ਤੇ ਵਿਸ਼ਵਾਸ ਦੇਣ ਵਾਲੇ ਬੰਦੇ ਨੂੰ ਨਾ ਮਿਲਣ... ਭਾਵੇਂ ਮੈਂ ਨਾ ਮਿਲ ਕੇ ਵਿਸ਼ਵਾਸਘਾਤੀ ਨਹੀਂ ਬਣਿਆ, ਪਰ ਮੈਂ ਤਹਿਰੀਕ ਨੂੰ ਸੱਟ ਜ਼ਰੂਰ ਮਾਰੀ ਹੈ।

ਥਾਣੇ ਦੇ ਵਿਹੜੇ ਵਿਚ ਤੂਤ ਦੇ ਪੱਤੇ ਪੀਲੇ ਹੋ-ਹੋ ਆਸਿਓਂ-ਪਾਸਿਓਂ ਝੜ ਗਏ, ਕੇਵਲ ਬਾਕੀ ਰਹਿ ਗਏ ਚਾਰ-ਪੰਜ ਪੱਤੇ ਤੂਤ ਦੀ ਹਿੱਕ ਵਿਚ ਠੰਢੀ ਹਵਾ ਦੇ ਬੁੱਲ੍ਹਿਆਂ ਨਾਲ ਕੰਬ ਰਹੇ ਸਨ। ਅੱਜ ਟੋਕਰੇ ਬਣਾਉਣ ਵਾਲੇ ਝੀਵਰ ਨੇ ਤੂਤ ਦੀਆਂ ਹੇਠਲੀਆਂ ਅੱਧਿਓਂ ਬਹੁਤੀਆਂ ਛਟੀਆਂ ਆਰੀ ਧਰ ਕੇ ਕੱਟ ਸੁੱਟੀਆਂ। ਸ਼ਾਮ ਪੈ ਜਾਣ ਕਰਕੇ ਬਾਕੀ ਕੰਮ ਉਸ ਕੱਲ੍ਹ 'ਤੇ ਛੱਡ ਦਿੱਤਾ। ਉਸ ਦੀ ਆਰੀ ਤੂਤ ਦੇ ਦੁਸਾਂਗ ਵਿਚ ਲਟਕ ਰਹੀ ਸੀ ਅਤੇ ਉਸ ਦੇ ਖਰ੍ਹਵੇ ਤੇ ਤਿੱਖੇ ਦੰਦੇ ਤੂਤ ਦੇ ਲੱਕ ਵਿਚ ਖੁਭੇ ਹੋਏ ਸਨ।

ਚਰਨ ਦੀ ਸੱਜੀ ਬਾਂਹ ਡੰਡਿਆਂ ਦੀਆਂ ਸੱਟਾਂ ਕਾਰਨ ਆਕੜ ਗਈ ਅਤੇ ਦਰਦ ਕਰ ਰਹੀ ਸੀ। ਪਹਾੜ ਵੱਲੋਂ ਸਾਮ੍ਹਣੀ ਹਵਾ ਚਰਨ ਦੇ ਨੰਗੇ ਪੈਰਾਂ ਨੂੰ ਤੀਰ ਬਣਾ ਕੇ ਵਿੰਨ੍ਹ-ਵਿੰਨ੍ਹ ਜਾਂਦੀ। ਉਸ ਤੱਪੜੀ 'ਤੇ ਪਏ ਪਾਟੇ ਤੇ ਫਿੱਸੇ ਕੰਬਲ ਵੱਲ ਧਿਆਨ ਮਾਰਿਆ, ਜਿਸ

ਵਿਚ ਗੰਢੇ ਜੋੜ ਕੇ ਦੋ ਰਾਤਾਂ ਕੱਢੀਆਂ ਸਨ ਅਤੇ ਪੂਛਾਂ ਵਾਲੀਆਂ ਚੂਹਿਆਂ ਨੇ ਇੱਕ ਪਲ ਸੌਣ ਨਹੀਂ ਦਿੱਤਾ ਸੀ।

## ੩

ਥਾਣੇ ਦੇ ਬਾਹਰ ਕਿਸੇ ਗੱਡੀ ਦੇ ਖਲੋ ਕੇ ਤੁਰਨ ਦੀ ਅਵਾਜ਼ ਪੈਦਾ ਹੋਈ। ਇੱਕ ਮਿੰਟ ਪਿੱਛੋਂ ਥਾਣੇਦਾਰ 'ਦਗੜ-ਦਗੜ' ਕਦਮਾਂ ਪੁੱਟਦਾ, ਵਿਹੜਾ ਚੀਰ ਕੇ ਚਰਨ ਕੋਲ ਆ ਗਿਆ। ਚਰਨ ਦੀਆਂ ਅੱਖਾਂ ਵਿਚ ਹਾਲੇ ਤੱਕ ਪਿਰਕਾਰ ਜੰਮੀ ਹੋਈ ਸੀ, ਜਿਸ ਨੂੰ ਥਾਣੇਦਾਰ ਦੀਆਂ ਸ਼ਰਾਬੀ ਅੱਖਾਂ ਨਾ ਪੜ੍ਹ ਸਕੀਆਂ। ਹਵਾ ਦੇ ਠੰਡੇ ਬੁੱਲ੍ਹੇ ਨਾਲ ਸ਼ਰਾਬ ਦੀ ਬੋ ਚਰਨ ਦੀ ਕੋਠੜੀ ਵਿਚ ਸਾਰੇ ਪਾਸੇ ਫੈਲ ਗਈ। ਥਾਣੇਦਾਰ ਨੇ ਨਾਸਾਂ ਫੁਰਕਾਈਆਂ।

ਨਸ਼ਈ ਹੁੰਦਿਆਂ ਹੋਇਆਂ ਵੀ ਉਸ ਨੇ ਇੱਕ ਤਿੱਖਾ ਸਵਾਲ ਕੀਤਾ,

"ਇੱਕ ਸੌਦਾ ਕਰ ਸਕਦਾ ਏਂ?"

"ਜੀ ਨਹੀਂ!" ਚਰਨ ਨੇ ਘੜਿਆ-ਘੜਾਇਆ ਉੱਤਰ ਠੋਕ ਦਿੱਤਾ।

"ਤੂੰ ਬੇਵਕੂਫ਼ ਏਂ।"

"ਕੁਝ ਹਾਂ ਤਾਂ ਸਹੀ।"

"ਪਰ ਬੇਵਕੂਫ਼! ਦੁਨੀਆ ਵਿਚ ਤੇਰੇ ਵਰਗੇ ਵੱਡਿਆਂ ਸੋਚਿਆਂ ਦਾ ਹਮੇਸ਼ਾ ਕੁਤਰਾ ਹੁੰਦਾ ਏ। ਇਸ ਚਾਰ ਸੌ ਵੀਹ ਦੇ ਭਿਰਦੇ ਟੋਕੇ ਵਿਚ ਤੂੰ ਹੱਥ ਨਾ ਦੇਹ।" ਕੋਈ ਓਪਰਾ ਸੁਣਦਾ ਜ਼ਰੂਰ ਪਸੀਜ ਜਾਂਦਾ ਕਿ ਥਾਣੇਦਾਰ ਨੂੰ ਨੌਜਵਾਨ ਦੀ ਹਾਲਤ 'ਤੇ ਕਿੰਨਾ ਤਰਸ ਆ ਰਿਹਾ ਹੈ। ਉਹ ਮੂਰਖ ਮੁੰਡੇ ਨੂੰ ਕੁਰਾਹੇ ਜਾਣੋਂ ਪੂਰੇ ਯਤਨ ਨਾਲ ਰੋਕ ਰਿਹਾ ਸੀ।

"ਪਰ ਥਾਣੇਦਾਰ ਸਾਹਿਬ! ਕੁਝ ਹੱਡੀਆਂ ਐਸੀਆਂ ਵੀ ਹੁੰਦੀਆਂ ਹਨ, ਜਿਹੜੀਆਂ ਟੋਕੇ ਦਾ ਮੂੰਹ ਤੋੜ ਕੇ ਰੱਖ ਦੇਣ।" ਚਰਨ ਦਾ ਆਪਣਾ ਆਪ ਤਣ ਗਿਆ।

"ਤੈਨੂੰ ਲੋੜ ਤੋਂ ਵਾਧੂ ਜੋਸ਼ ਆਇਆ ਹੋਇਆ ਏ, ਪਰ ਤੂੰ ਸੌਦਾ ਤਾਂ ਸੁਣ ਲੈ।" ਥਾਣੇਦਾਰ ਦਾ ਹਿੱਲਦਾ ਪੰਜਾ ਇੱਕ ਨਾਦਾਨ ਨੂੰ ਸਿੱਖਿਆ ਦੇ ਰਿਹਾ ਸੀ।

"ਹੱਛਾ ਸੁਣਾਓ ਤਾਂ।" ਚਰਨ ਨਿੰਮ੍ਹਾ ਜਿਹਾ ਮੁਸਕਾਇਆ।

"ਤੂੰ ਕਮਿਊਨਿਸਟ ਰਹਿ, ਇਸ ਤੋਂ ਵੀ ਵੱਡਾ ਕਮਿਊਨਿਸਟ ਹੋ ਜਾਹ; ਮੇਰਾ ਕੀ ਢਿੱਡ ਦੁਖਦਾ ਏ? ਇਨ੍ਹਾਂ ਜਾਗੀਰਦਾਰਾਂ ਦੀ ਮਾਂ ਦੀ... ਧੀ ਦੀ ਐਸੀ-ਤੈਸੀ! ਝਟ ਕੁ ਨੂੰ ਖ਼ਤਮ ਹੁੰਦੇ ਹੁਣੇ ਹੋ ਜਾਣ, ਸਾਨੂੰ ਕੀ। ਅਸੀਂ ਮਤਲਬ ਲਈ ਉਨ੍ਹਾਂ ਨਾਲ ਨੱਥੀ ਆਂ। ਇਹ ਦੁਨੀਆ ਈ ਮਤਲਬ ਦੀ ਐ। ਤੂੰ ਹਾਲੇ ਛੋਕਰਾ ਏਂ ਨਾ। ਪਰ ਜੇ ਚਾਹੇਂ ਤਾਂ ਐਸ ਘੜੀ ਕਿਸਮਤ ਖਰੀਦ ਸਕਦਾ ਏਂ ਤੇ ਹਮਾਤੜਾਂ ਨੂੰ ਵੀ ਤਾਰ ਸਕਦਾ ਏਂ; ਕਿਉਂ?" ਥਾਣੇਦਾਰ ਦੀ ਪਲੋ-ਪਲੀ ਚੁਟਕੀ ਵੱਜ ਰਹੀ ਸੀ। ਨਾਲ-ਨਾਲ ਉਹ ਮਦਾਰੀ ਵਾਂਗ ਹਰਕਤਾਂ ਕਰ ਰਿਹਾ ਸੀ। ਸ਼ਰਾਬ ਦਾ ਉਸ 'ਤੇ ਕੋਈ ਅਸਰ ਨਹੀਂ ਜਾਪਦਾ ਸੀ।

"ਅਜਿਹਾ ਨਫ਼ੇ-ਸਾਰ ਕਿਹੜਾ ਸੌਦਾ ਏ ਥਾਣੇਦਾਰ ਸਾਹਿਬ!" ਚਰਨ ਦਾ ਹੁਲਾਸਿਆ ਚਿਹਰਾ ਆਪਣੇ ਜਜ਼ਬਾਤ 'ਤੇ ਹਰ ਤਰ੍ਹਾਂ ਕਾਬੂ ਪਾਈ ਬੈਠਾ ਸੀ।



"ਉਹ ਇਸ਼ਤਿਹਾਰੀ 'ਆਜ਼ਾਦ' ਦੇ ਦੇ। ਤੁਹਾਡੇ ਕੋਲ ਹਮੇਸ਼ਾ ਆਉਂਦਾ ਏ। ਸਾਰਾ ਇਨਾਮ ਤੇਰਾ; ਮੈਨੂੰ ਵੱਡੇ ਮਹਾਰਾਜ ਦੀ ਸੌਂਹ। ਮੈਂ ਤਾਂ ਇਨਸਪੈਕਟਰ ਵੱਟ 'ਤੇ ਪਿਆ ਓਦੋਂ ਦਾ।" ਥਾਣੇਦਾਰ ਇੱਕ ਲੋਰ ਵਿਚ ਵਹਿਆ ਜਾ ਰਿਹਾ ਸੀ। "ਤੇਰੀ ਕਿਸੇ ਕੋਲ ਚੂਕ ਨਹੀਂ ਨਿਕਲਣ ਦੇਂਦਾ। ਨਿਸੰਗ ਹੋ ਖ਼ੂਨ ਕਰ ਲੀਂ, ਮੁਆਫ਼।"

ਚਰਨ ਦੇ ਅੰਦਰ ਬਰਛੀ ਟੁੱਟ ਕੇ ਰਹਿ ਗਈ। ਪੂਰੇ ਜਬਤ ਵਿਚ ਉਸ ਆਪਣਾ ਮਨ ਮਾਰ ਲਿਆ ਅਤੇ ਥਾਣੇਦਾਰ ਨੂੰ ਕੋਈ ਉੱਤਰ ਨਾ ਦਿੱਤਾ। ਅੰਨ੍ਹੇਰਾ ਪਲ-ਪਲ ਸੁਰਮਈ ਝੁਲਿਆਂ ਤੋਂ ਲੁਕ-ਪਾਲਸ਼ ਵਿਚ ਵਟਦਾ ਜਾ ਰਿਹਾ ਸੀ।

"ਕਿਉਂ ਕੀ ਸਲਾਹ ਐ? ਚੰਗੀ ਪੋਸਟ ਵੀ ਮਿਲ ਸਕਦੀ ਹੈ।"

ਥਾਣੇਦਾਰ ਨੇ ਅੰਦਰ ਖਲੋਤੇ ਚਰਨ ਦਾ ਬਲ ਉੱਠਿਆ ਚਿਹਰਾ ਨਾ ਦੇਖਿਆ, ਨਹੀਂ ਤਾਂ ਉਹ ਏਥੋਂ ਤੱਕ ਕਦੇ ਨਾ ਵਧਦਾ। ਚਰਨ ਨੇ ਮਨ ਬਣਾ ਲਿਆ ਕਿ ਇਸ ਨੂੰ ਜਵਾਬ ਦਿੱਤੇ ਬਿਨਾਂ ਨਹੀਂ ਸਰਨਾ।

"ਜੇ ਮੈਂ ਬਾਹਰ ਹੁੰਦਾ, ਤੇਰਾ ਮੂੰਹ ਤੋੜ ਕੇ ਰੱਖ ਦੇਂਦਾ। ਤੂੰ ਅਕਲ ਦਾ ਗਧਾ ਏਂ, ਜਿਹੜਾ ਇਹ ਵੀ ਨਹੀਂ ਜਾਣਦਾ, ਅਸੀਂ ਕਿਸ ਮਿੱਟੀ ਦੇ ਬਣੇ ਹੁੰਦੇ ਹਾਂ।"

"ਅੱਛਾ! ਤਾਂ ਉੱਲੂ ਦੇ ਪੱਠੇ, ਤੇਰੀ ਮਿੱਟੀ ਵੀ ਦੇਖਣੀ ਈ ਪਏਗੀ।" ਉਹ ਦੰਦੀਆਂ ਪੀਂਹਦਾ ਪਿਛਾਂਹ ਮੁੜਿਆ ਅਤੇ ਡਿਊਟੀ 'ਤੇ ਖਲੋਤੇ ਸੰਤਰੀ ਨੂੰ ਗੱਜਿਆ, "ਥਾਣੇ ਦਾ ਦਰਵਾਜ਼ਾ ਬੰਦ ਕਰ ਦੇ।" ਫਿਰ ਬੁਰਜ ਨੂੰ ਚਲਿਆ ਗਿਆ, ਸ਼ਾਇਦ ਤਰੇਟ ਪੈ ਗਈ ਸੀ। ਉਸ ਪੀ ਕੇ ਮਨ ਨੂੰ ਤਕੜਿਆਂ ਕਰਨਾ ਵੀ ਜ਼ਰੂਰੀ ਸਮਝਿਆ।

ਲੋਹੇ ਦੇ ਕਾਲੇ ਦਰਵਾਜ਼ੇ ਚੀਕ ਪਏ, ਉਨ੍ਹਾਂ ਨੂੰ ਸੰਤਰੀ ਹਿੱਕ ਦੇ ਧੱਕੇ ਨਾਲ ਬੰਦ ਕਰ ਰਿਹਾ ਸੀ। ਅੰਨ੍ਹੇਰਾ, ਹਵਾ ਅਤੇ ਠੰਡ ਇੱਕੋ ਰਫ਼ਤਾਰ ਨਾਲ ਵਧ ਰਹੇ ਸਨ। ਝੱਟ ਪਿੱਛੋਂ ਹੀ ਥਾਣੇਦਾਰ ਪਹਿਲਾਂ ਨਾਲੋਂ ਕਿਤੇ ਭਬੂਤਿਆ ਬਾਹਰ ਆ ਗਿਆ। ਉਹ ਸੰਤਰੀ ਨੂੰ ਘੰਗੂਰਦਿਆਂ ਬੋਲਿਆ,

"ਸੰਤਰੀ! ਜ਼ਰਾ ਚਰਨ ਨੂੰ ਕੱਢ ਖਾਂ ਹਵਾਲਾਤ 'ਚੋਂ।" ਫਿਰ ਦੂਜੇ ਸਿਪਾਹੀਆਂ ਨੂੰ ਭਬੂਕਿਆ, "ਓਏ ਸੌਂਤਿਆ, ਕਾਂਸ਼ੀ!"

"ਜੀ ਜਨਾਬ!" ਉਨ੍ਹਾਂ ਆਪਣੀਆਂ-ਆਪਣੀਆਂ ਕੋਠੜੀਆਂ ਵਿਚੋਂ ਨਿਕਲਦਿਆਂ ਕਿਹਾ। ਉਹ ਥਾਣੇਦਾਰ ਵੱਲ ਨੂੰ ਭੱਜੇ ਆ ਰਹੇ ਸਨ।

"ਓਥੋਂ ਡਾਂਗ ਲਿਆਓ ਖਾਂ, ਇਹ ਦਾ ਸਿਦਕ ਵੇਖੀਏ।" ਥਾਣੇਦਾਰ ਦੀ ਸ਼ਕਲ ਵਿਗੜੀ ਹੋਈ ਸੀ ਅਤੇ ਉਹ ਹੁੰਗਾਰ ਰਿਹਾ ਸੀ।

ਚਰਨ ਥਾਣੇਦਾਰ ਦੇ ਸਾਹਮਣੇ ਸਿਪਾਹੀਆਂ ਵਿਚਕਾਰ ਬੇਪ੍ਰਵਾਹ ਖਲੋਤਾ ਸੀ। ਉਸ ਦਾ ਜੋਸ਼ ਖਾ ਰਿਹਾ ਲਹੂ ਹਰ ਹੋਣੀ ਨੂੰ 'ਜੀ ਆਇਆਂ' ਕਹਿ ਕੇ ਮਿਲਣਾ ਚਾਹੁੰਦਾ ਸੀ।

"ਇਹ ਦੀ ਪੱਗ ਵੀ ਵਰਾਂਡੇ 'ਚੋਂ ਚੁੱਕ ਲਿਆਓ।" ਥਾਣੇਦਾਰ ਨੇ ਹਵਾਲਾਤ ਤੋਂ ਬਾਹਰ ਪਈ ਪੱਗ ਵੱਲ ਇਸ਼ਾਰਾ ਕੀਤਾ। ਇੱਕ ਸਿਪਾਹੀ ਨੱਠ ਕੇ ਪੱਗ ਚੁੱਕ ਲਿਆਇਆ।

"ਇਹ ਦੀ ਸਵੈਟਰ ਅਤੇ ਕੁੜਤਾ ਲਾਹ ਦਿਓ।" ਥਾਣੇਦਾਰ ਬਾਰ-ਬਾਰ ਹੁਕਮ ਦੇਂਦਾ ਰਿਹਾ।

ਚਰਨ ਨੇ ਸਿਪਾਹੀਆ ਦੇ ਸਵੈਟਰ ਅਤੇ ਕੁੜਤਾ ਲੁਹਾਉਣ ਵਿਚ ਕੋਈ ਵਿਰੋਧਤਾ ਨਾ ਕੀਤੀ।

'ਇਹ ਦੇ ਅੱਗੇ ਕਰਕੇ ਹੱਥ ਬੰਨ੍ਹ ਦਿਓ।" ਹਰ ਹੁਕਮ ਪਿੱਛੋਂ ਥਾਣੇਦਾਰ ਦਾ ਮੂੰਹ ਵਟਿਆ ਜਾਂਦਾ।

ਸਿਪਾਹੀ ਕੇ ਦੋਹਾਂ ਗੁੱਟਾਂ ਨੂੰ ਸਾਰੇ ਜ਼ੋਰ ਨਾਲ ਪੀਚ ਕੇ ਨਰੜ ਦਿੱਤਾ।

"ਇਹਦਾ ਪਜਾਮਾ ਵੀ ਲਾਹ ਦਿਓ।" ਸਿਪਾਹੀ ਇੱਕ ਪਲ ਝਿਜਕੇ। ਥਾਣੇਦਾਰ ਉਨ੍ਹਾਂ ਨੂੰ ਝਈ ਲੈ ਕੇ ਪਿਆ, "ਕਿਉਂ ਚਾਚਾ ਲੱਗਦਾ ਏ?"

ਸਿਪਾਹੀਆਂ ਪਜਾਮਾ ਵੀ ਲੁਹਾ ਦਿੱਤਾ। ਕੱਪੜੇ ਲਾਹੁਣ ਵਿਚ ਚਰਨ ਨੇ ਕਿਸੇ ਤਰ੍ਹਾਂ ਦੀ ਅਟਕ ਤੋੜ ਨਹੀਂ ਕੀਤੀ ਸੀ। ਹੁਣ ਉਹ ਇੱਕ ਕੱਛੇ ਵਿਚ ਡਲੀ ਵਾਂਗ ਨੰਗਾ ਖਲੋਤਾ ਸੀ। ਉਹ ਥਾਣੇਦਾਰ ਦੇ ਮੂੰਹੋਂ ਅਗਲੇ ਹੁਕਮ ਦੀ ਉਡੀਕ ਵਿਚ ਤਿਆਰ ਸੀ ਕਿ ਕਦੋਂ ਕੱਛਾ ਲੁਹਾਣ ਲਈ ਆਖਦਾ ਏ ਤੇ ਉਹ ਉਸ ਨੂੰ ਟੁੱਟ ਕੇ ਗਲੋਂ ਫੜਦਾ ਹੈ। ਪਰ ਥਾਣੇਦਾਰ ਨੇ ਕੁਝ ਨਾ ਆਖਿਆ ਤੇ ਚਰਨ ਵੱਲ ਵਧਿਆ। ਚੁੱਪ-ਚਾਪ ਖਲੋਤੇ ਚਰਨ ਨੂੰ ਕੰਨੋਂ ਫੜ ਕੇ ਹਲੂਣਦਿਆਂ ਬੋਲਿਆ।

"ਦੇਖ, ਇਹ ਮੇਰਾ ਅਸੂਲ ਐ, ਮੈਂ ਹਰ ਮੁਲਜ਼ਮ ਨਾਲ ਪਹਿਲੋਂ ਹੱਦੋਂ ਵੱਧ ਨਰਮੀ ਵਰਤਦਾ ਆਂ, ਚੰਗੇ ਤੋਂ ਚੰਗਾ ਸਲੂਕ ਕਰਦਾ ਆਂ। ਜੇ ਮੁਲਜ਼ਮ ਸਿੱਧੇ ਰਾਹ ਨਾ ਆਵੇ, ਫਿਰ ਕਸਾਈ ਬਣਦਾ ਆਂ। ਅਜੇ ਵੀ ਵੇਲਾ ਏ, ਮੈਨੂੰ ਕਸਾਈ ਬਣਨ ਲਈ ਮਜਬੂਰ ਨਾ ਕਰ। ਆਪਣੇ ਵੱਲ ਦੇਖ, ਆਪਣੀ ਜਵਾਨੀ ਦਾ ਖਿਆਲ ਕਰ। ਜ਼ਿੰਦਗੀ ਕਿੰਨੀ ਕੀਮਤੀ ਐ, ਜਿਹੜੀ ਤੂੰ ਤੇ ਦੇ ਭਾ ਲੁਟਾਣ ਲਈ ਕਾਹਲਾ ਏਂ।" ਥਾਣੇਦਾਰ ਨੇ ਚਰਨ ਨੂੰ ਡੌਲਿਓਂ ਫੜ ਕੇ ਹਲੂਣਿਆ, ਜਿਵੇਂ ਉਹ ਸੁੱਤਾ ਪਿਆ ਸੀ।

"ਥਾਣੇਦਾਰ ਸਾਹਿਬ! ਜੇ ਜ਼ਿੰਦਗੀ ਦਾ ਅਹਿਸਾਸ ਨਾ ਜਾਗਦਾ, ਇਨਕਲਾਬੀ ਕਿਸ ਬਣਨਾ ਸੀ ਅਤੇ ਲੜਨ ਲਈ ਕਿਸ ਮਜਬੂਰ ਹੋਣਾ ਸੀ।" ਠੰਡੀ ਹਵਾ ਦੇ ਬੁੱਲ੍ਹੇ ਨੇ ਚਰਨ ਦੇ ਪਿੰਡੇ ਦੇ ਲੂੰ ਕੰਡਿਆਂ ਵਾਂਗ ਖੜ੍ਹੇ ਕਰ ਦਿੱਤੇ।

ਥਾਣੇਦਾਰ ਨੇ ਚਰਨ ਦੀ ਗੱਲ ਨੂੰ ਬਿਲਕੁਲ ਉਲਟ ਸਮਝਦਿਆਂ ਆਖਿਆ।

"ਅਜੇ ਕੀ ਵਿਗੜਿਆ ਏ, ਤੂੰ ਮੂੰਹੋਂ ਆਖ, ਮੈਂ ਥਾਣੇ ਦਾ ਦਰਵਾਜ਼ਾ ਖੋਲ੍ਹ ਦੇਂਦਾ ਆਂ। ਹਥਿਆਰ ਦੇ ਚਾਰ ਸਿਪਾਹੀ ਤੇਰੇ ਨਾਲ ਤੋਰਦਾ ਹਾਂ। ਜਾਹ ਚਾਰ ਡਾਕੇ ਮਾਰ ਕੇ ਆਪਣੀ ਕਿਸਮਤ ਬਣਾ ਲੈ; ਜ਼ਿੰਦਗੀ ਦੇ ਅਰਮਾਨ ਪੂਰੇ ਕਰ ਲੈ।"

"ਕਾਨੂੰਨ ਤੁਹਾਨੂੰ ਅਜਿਹਾ ਕਰਨ ਦੀ ਆਗਿਆ ਦੇ ਦੇਵੇਗਾ?"

"ਕਾਨੂੰਨ? ਕਾਨੂੰਨ ਸੰਗੀਨ ਦਾ ਦੂਜਾ ਨਾਂ ਹੈ ਅਤੇ ਉਹ ਮੇਰੇ ਕਬਜ਼ੇ ਵਿਚ ਐ। ਡਸਿਪਲਿਨ ਸਿਰਫ਼ ਮਾਤਹਿੱਤਾਂ ਜਾਂ ਕਮਜ਼ੋਰਾਂ ਲਈ ਹੁੰਦਾ ਐ। ਤੈਨੂੰ ਮੈਂ ਹਰ ਤਰ੍ਹਾਂ ਹੱਥ ਦੇ ਕੇ ਬਚਾਵਾਂਗਾ, ਤੂੰ 'ਹਾਂ' ਆਖ ਸਹੀ।"

"ਇਹ ਡਾਕੇ ਤੇ ਉਨ੍ਹਾਂ ਦੇ ਮਾਲ ਤੁਹਾਨੂੰ ਮੁਬਾਰਕ! ਮੈਂ ਕਤਲਾਂ ਤੇ ਡਾਕਿਆਂ ਦਾ ਨਿਜ਼ਾਮ ਮਿਟਾ ਦੇਣ ਲਈ ਸੌਂਹ ਖਾਧੀ ਹੈ। ਮੇਰੀ ਜਾਨ ਵੀ ਮੇਰੇ ਆਦਰਸ਼ ਦੇ ਰਾਹ ਹੀ ਜਾਵੇਗੀ, ਪਰ ਮੇਰੇ ਅਸੂਲ ਦਾ ਝੰਡਾ ਕਦੇ ਨੀਵਾਂ ਨਹੀਂ ਹੋਵੇਗਾ। ਤੁਸੀਂ ਜੋ ਕਰਨਾ ਏ ਕਰੋ,



ਮੈਨੂੰ ਲਾਲਚ ਦੇਣ ਦਾ ਕੋਈ ਫ਼ਾਇਦਾ ਨਹੀਂ।" ਚਰਨ ਦੀ ਚੱਟਾਨ ਵਰਗੀ ਦ੍ਰਿੜ੍ਹਤਾ ਨੇ ਥਾਣੇਦਾਰ ਤੇ ਸਿਪਾਹੀਆਂ ਦੇ ਪੈਰਾਂ ਹੇਠੋਂ ਜ਼ਮੀਨ ਕੱਢ ਦਿੱਤੀ।

ਥਾਣੇਦਾਰ ਨੇ ਹੋਛਾ ਪੈ ਕੇ ਆਖਿਆ,

"ਪੈ ਜਾਹ ਲੰਮਾ ਫੇਰ।"

"ਚਰਨ ਗੋਹੇ ਮਿੱਟੀ ਦਾ ਨਹੀਂ ਬਣਿਆ।"

"ਸਿਪਾਹੀਓ! ਕੀ ਵੇਖਦੇ ਓ, ਬਣਾ ਦਿਓ ਮੋਰ ਹਰਾਮਜ਼ਾਦੇ ਨੂੰ।" ਥਾਣੇਦਾਰ ਨੇ ਉਨ੍ਹਾਂ ਨੂੰ ਇੱਕ ਤਰ੍ਹਾਂ ਵੰਗਾਰ ਦਿੱਤਾ ਸੀ।

ਦੋਵੇਂ ਸਿਪਾਹੀ ਘੁਸਿਆਂ-ਮੁੱਕਿਆਂ ਨਾਲ ਨਰੜੇ ਚਰਨ ਨੂੰ ਮਾਰਨ ਲੱਗ ਪਏ। ਉਹ ਹੱਥ ਉਤਾਂਹ ਕਰਕੇ ਆਪਣਾ ਸਿਰ ਬਾਹਾਂ ਵਿਚ ਬਚਾਂਦਾ ਰਿਹਾ। ਸਿਪਾਹੀਆਂ ਮੂੰਹ, ਵੱਖੀਆਂ, ਹਿੱਕ, ਗੱਲ ਕੀ ਕੋਈ ਥਾਂ ਨਹੀਂ ਵੇਖੀ ਅਤੇ ਚਰਨ ਨੂੰ ਆਟੇ ਵਾਂਗ ਗੁੰਨ ਸੁੱਟਿਆ। ਥਾਣੇਦਾਰ ਨੇ ਭੁੰਜੇ ਪਈ ਡਾਂਗ ਚੁੱਕ ਕੇ ਜ਼ੋਰ ਦੀ ਹੁੱਜ ਮਾਰੀ ਅਤੇ ਚਰਨ ਉਲਟ ਕੇ ਭੁੰਜੇ ਜਾ ਪਿਆ।

"ਪਾਸੇ ਹਟ ਜਾਓ ਓਏ, ਤੁਹਾਥੋਂ ਕੁਝ ਨਹੀਂ ਹੁੰਦਾ।" ਥਾਣੇਦਾਰ ਡਾਂਗ ਉਲਾਰ ਕੇ ਚਰਨ 'ਤੇ ਖਲੋ ਗਿਆ, "ਬੋਲ ਓਏ, ਤੇਰੀ ਮਾਂ ਦੀ... 'ਆਜ਼ਾਦ' ਕਿੱਥੇ ਐ?"

ਚਰਨ ਦੀਆਂ ਅੱਖਾਂ ਜ਼ਖ਼ਮੀ ਸ਼ੇਰ ਵਾਂਗ ਲਾਟੀਂ ਮੱਚ ਰਹੀਆਂ ਸਨ। ਉਸ ਉੱਠਣ ਦਾ ਯਤਨ ਕੀਤਾ। ਥਾਣੇਦਾਰ ਨੇ ਪੂਰੇ ਜ਼ੋਰ ਨਾਲ ਬਾਹਾਂ 'ਤੇ ਡਾਂਗ ਮਾਰੀ ਅਤੇ ਦੋਵੇਂ ਬਾਹਾਂ ਇੱਕ ਵਾਰ ਹੀ ਲੜ੍ਹਕ ਗਈਆਂ। ਸੱਟ ਦੀ ਬੇਥਾਹ ਪੀੜ ਵਿਚ ਉਸ ਦੋਵੇਂ ਬਾਹਾਂ ਹਿੱਕ ਹੇਠ ਦੇ ਲਈਆਂ। ਡਾਂਗ ਛੱਲੀਆਂ ਦੇ ਸੋਟੇ ਵਾਂਗ ਚਰਨ 'ਤੇ ਵਰ੍ਹ ਰਹੀ ਸੀ। ਲਗਾਤਾਰ ਡਾਂਗਾਂ ਦੀ ਮਾਰ ਨੇ ਉਸ ਦੇ ਪੱਟ ਤੋੜ ਦਿੱਤੇ ਅਤੇ ਪਿੱਠ 'ਤੇ ਡਾਂਗਾਂ ਦਾ ਹਲ ਵਾਹਿਆ ਗਿਆ। ਚਰਨ ਨੇ ਪੀੜ ਵਿਚ ਮਨ ਮਾਰ ਲਿਆ, ਉਸ ਦੇ ਬੁੱਲ੍ਹ ਦੁੱਖ ਅਤੇ ਕ੍ਰੋਧ ਵਿਚ ਪੀਡੇ ਹੁੰਦੇ ਜਾ ਰਹੇ ਸਨ। ਉਸ ਮੂੰਹੋਂ 'ਹਾਇ' ਜਾਂ 'ਉਈ' ਨਾ ਆਖਿਆ। ਪਸ਼ੂ-ਮਾਰ ਦੇ ਸਾਵੇਂ ਉਸ ਦਾ ਸਬਰ-ਸਿਦਕ ਲੰਮਾ ਹੁੰਦਾ ਗਿਆ, ਜਿਵੇਂ ਸੋਨਾ ਕੁਠਾਲੀ ਵਿਚ ਕੁੰਦਨ ਬਣਦਾ ਹੈ। ਮੁਣਸ਼ੀ ਆਪੂੰ ਹੜ ਗਿਆ। ਉਸ ਚਰਨ ਨੂੰ ਜੂੜਿਓਂ ਫੜ ਕੇ ਉਠਾਇਆ।

"ਕਿਉਂ, 'ਆਜ਼ਾਦ' ਦੇਣਾ ਈ ਕਿ ਨਹੀਂ? ਮੈਂ ਤੇਰੀਆਂ ਹੱਡੀਆਂ 'ਚੋਂ ਕੱਢਣਾ ਏ।"

ਥਾਣੇਦਾਰ ਜਵਾਬ ਲਈ ਥੋੜ੍ਹਾ ਝੁਕ ਗਿਆ। ਚਰਨ ਸੱਟਾਂ ਨਾਲ ਨਢਾਲ ਹੁੰਦਾ ਹੋਇਆ ਵੀ ਪਾੜ-ਖਾਣੀਆਂ ਨਜ਼ਰਾਂ ਨਾਲ ਵੇਖ ਰਿਹਾ ਸੀ। ਬਹਾਦਰ ਰੋਹ ਅਤੇ ਅਣਖੀਲਾ ਜੋਸ਼ ਹਮੇਸ਼ਾ ਬਿਪਰੀਤ ਕਦਰਾਂ ਵਿਚ ਪੀਡੀਦੇ ਰਹਿੰਦੇ ਹਨ। ਚਰਨ ਨੇ ਮੁਣਸ਼ੀ ਦੇ ਝੁਕੇ ਮੂੰਹ 'ਤੇ ਥੁੱਕ ਦਿੱਤਾ। ਬਗ਼ਾਵਤ ਦਾ ਜਜ਼ਬਾ ਗੁੰਗਾ ਹੋ ਕੇ ਪਰਿਵਰਤਨ ਦੀ ਧਾਰਾ ਤਿਆਗ ਨਹੀਂ ਸਕਦਾ।

"ਹੈ ਤੇਰੀ ਮਾਂ ਦੀ...।" ਉਸ ਪਿਛਾਂਹ ਹਟ ਕੇ ਮੂੰਹ ਸਾਫ਼ ਕੀਤਾ ਅਤੇ ਮੁੜ ਚਰਨ ਨੂੰ ਭੁੰਜੇ ਸੁੱਟ ਕੇ ਉਸ ਦੀ ਹਿੱਕ 'ਤੇ ਬਹਿ ਗਿਆ। "ਇਹ ਦਾ ਹਰਾਮਜ਼ਾਦੇ ਦਾ ਵਿਹੜੇ 'ਚ ਗੱਡਾ ਦਿਓ। ਦੋਵੇਂ ਅੱਧੇ-ਅੱਧੇ ਕਰਕੇ ਕੇਸ ਫੜ ਲਓ ਤੇ ਖਿੱਚੋ। ਇਹ ਕੀ ਜਾਣੂ ਬੀਰ ਸਿਉਂ ਦਾ ਹੱਥ।"

ਸਿਪਾਹੀਆਂ ਹੱਥਾਂ ਦੁਆਲੇ ਕੇਸਾਂ ਦਾ ਵਲ ਮਾਰ ਲਿਆ ਅਤੇ ਬੇਦਰਦੀ ਨਾਲ ਖਿੱਚਣਾ ਸ਼ੁਰੂ ਕਰ ਦਿੱਤਾ। ਰੋੜਾਂ ਵਾਲੇ ਵਿਹੜੇ ਨੇ ਚਰਨ ਦੀ ਪਿੱਠ ਉਧੇੜਨੀ ਸ਼ੁਰੂ ਕਰ ਦਿੱਤੀ। ਚਰਨ ਦੀ ਥਾਂ-ਥਾਂ ਟੁੱਟਣ ਨਾਲ ਵਾਲ-ਵਾਲ ਜ਼ਖ਼ਮੀ ਹੋ ਰਿਹਾ ਸੀ। ਉਸ ਦੀ ਘੜੀਸ ਵਿਚ ਲਹੂ-ਲੀਕਾਂ ਅੰਨ੍ਹੇਰੇ ਨਾਲੋਂ ਵੀ ਕਾਲੀਆਂ ਸਨ। ਪੀੜ ਬਹੁੜੀਆਂ ਬਣ-ਬਣ ਚੜ੍ਹ ਰਹੀ ਸੀ ਅਤੇ ਚਰਨ ਰੱਸੇ ਵਾਂਗ ਵੱਟ ਖਾਈ ਜਾ ਰਿਹਾ ਸੀ। ਜਿਸਮ ਦੇ ਸਾਰੇ ਵਾਲ ਚੀਸਾਂ ਦੀ ਜ਼ਬਾਨ ਬਣ ਗਏ; ਪਰ ਦੁੱਖ ਦਾ ਕੋਈ ਬੋਲ ਉਸ ਦੀ ਪ੍ਰੀਖਿਆ ਵਿਚੋਂ ਨਾ ਕੰਬਿਆ। ਹੁਣ ਉਸ ਦੇ ਬੁੱਲ੍ਹਾਂ ਨਾਲ ਅੱਖਾਂ ਵੀ ਜ਼ੋਰੀਂ ਦਬ ਕੇ ਮੀਟੀਆਂ ਹੋਈਆਂ ਸਨ। ਉਹ ਰੋੜਿਆਲੇ ਵਿਹੜੇ ਵਿਚ ਖਿੱਚਿਆ ਜਾ ਰਿਹਾ ਸੀ। ਰੋੜਾਂ-ਠੀਕਰੀਆਂ ਦੇ ਮੂੰਹ ਨਸ਼ਤਰ ਬਣੇ ਹੋਏ ਸਨ। ਨਾਲ ਦੇ ਕੁਆਟਰਾਂ ਵਿਚੋਂ ਸਾਹ ਰੋਕੀ ਵੇਖਦਿਆਂ ਅੱਖਾਂ ਮਹਿਸੂਸ ਕਰ ਰਹੀਆਂ ਹਨ, ਚਰਨ ਕੋਈ ਮਿੱਟੀ ਦਾ ਨਹੀਂ ਬਣਿਆਂ; ਜਿਹੜਾ ਥਾਣੇਦਾਰ ਦੀ ਢਾਈ ਮਣ ਦੇਹ ਹੇਠਾਂ ਅਹਿੱਲ ਅਬੋਲ ਧੂਹਿਆ ਜਾ ਰਿਹਾ ਹੈ। ਉਸ ਦਾ ਸਰੀਰ ਪੱਥਰ ਹੋ ਗਿਆ, ਬੰਜਰ ਬਣ ਗਿਆ।

ਜਰਨੈਲ ਪਹਿਲੋਂ ਤਾਂ ਵਹਿਸ਼ੀਆਂ ਵਰਗੀ ਕੁੱਟ ਵੇਖ ਕੇ ਅੰਦਰ ਜਾ ਵੜਿਆ; ਪਰ ਜਿੱਥੇ ਸੱਚੀ ਹਮਦਰਦੀ ਦਾ ਅਹਿਸਾਸ ਪੁੰਗਰ ਚੁੱਕਾ ਹੋਵੇ, ਉਹ ਮਨ ਡੇਰੇ ਵਿਚ ਉਤਰ ਜਾਣ ਨਾਲ ਵੀ ਸ਼ਾਂਤ ਨਹੀਂ ਹੋ ਸਕਦਾ, ਉਸ ਦੀ ਤੜਪਨਾ ਨੂੰ ਚੈਨ ਨਹੀਂ ਆ ਸਕਦਾ। ਆਦਰਸ਼ ਭਾਵਨਾ ਦੇ ਤੀਰ ਬੋਲ ਉਸ ਦੇ ਜ਼ਹਿਨ ਨੂੰ ਪਾਗਲ ਬਣਾ ਦੇਂਦੇ ਹਨ; ਜਿੰਨਾ ਚਿਰ ਉਹ ਆਪਣੇ ਨਿਸ਼ਾਨੇ ਨਾਲ ਨਹੀਂ ਟਕਰਾਂਦਾ। ਹਰ ਕੁਆਟਰ ਦੀਆਂ ਔਰਤਾਂ ਕੰਬ ਰਹੀਆਂ ਸਨ। ਮਰਦਾਂ 'ਤੇ ਹਾਰਦਿਕ ਚੁੱਪ ਛਾਈ ਹੋਈ ਸੀ। ਭਾਵੇਂ ਅਜਿਹੀ ਘਟਨਾ ਦੂਜੇ-ਚੌਥੇ ਵਾਪਰੀ ਹੀ ਰਹਿੰਦੀ ਸੀ, ਪਰ ਸਾਰੇ ਥਾਣੇ ਵਿਚ ਕੋਈ ਅਜਿਹਾ ਬੰਦਾ ਨਹੀਂ ਸੀ, ਜਿਹੜਾ ਚਰਨ ਨੂੰ ਨਿਰਦੋਸ਼ ਨਹੀਂ ਸਮਝਦਾ ਸੀ। ਵੱਖ-ਲਿਤਰੀ ਹਾਹਾਕਾਰ ਪੁਲਾੜ ਵਿਚ ਭਾਉਂਦੇ ਵਾਵਰੋਲਿਆਂ ਤੋਂ ਵੱਧ ਕੀ ਅਹਿਮੀਅਤ ਰੱਖਦੀ ਹੈ। ਜਰਨੈਲ ਕਸਾਈ ਦੀ ਮਾਰ ਤੋਂ ਤੰਗ ਪੈ ਗਿਆ ਅਤੇ ਆਪੇ ਨੂੰ ਬਾਹਰ ਲਿਆਉਣੋਂ ਨਾ ਰੋਕ ਸਕਿਆ। ਪਹਾੜ ਦੀ ਸੀਤ ਵਰਗੀ ਹਵਾ ਵਿਚ ਲਹੂ ਜੰਮਦਾ ਜਾ ਰਿਹਾ ਸੀ।

ਸਿਪਾਹੀ ਵਿਹੜੇ ਵਿਚ ਗੇੜਾ ਦੇ ਕੇ ਪਹਿਲੀ ਥਾਂ ਆ ਖਲੋਤੇ। ਥਾਣੇਦਾਰ ਨੇ ਉੱਠ ਕੇ ਚਰਨ ਦੇ ਸਿਰ 'ਤੇ ਬੂਟ ਰੱਖ ਦਿੱਤਾ ਅਤੇ ਸਿਰ ਨੂੰ ਹੇਠਾਂ ਨੱਪਦਿਆਂ ਗੱਜਿਆ,

"ਮੈਂ ਕਿਸੇ ਦੀ ਧੌਣ ਵਿਚ ਕਿੱਲਾ ਨਹੀਂ ਰਹਿਣ ਦਿੱਤਾ। ਸਾਲਿਆ ਕੋਮਨਿਸਟੀਆ ਦਿਆ, ਤੂੰ ਮੇਰੇ ਅੱਗੇ ਹੈਂ ਕੀ?" ਮੁੜ ਉਸ ਪੈਰ ਪਿਛਾਂਹ ਖਿੱਚ ਕੇ ਪੂਰੇ ਜ਼ੋਰ ਨਾਲ ਬੂਟ ਦੀ ਠੁੱਡ ਮਾਰੀ। ਬੂਟ ਦੀ ਟੋਅ ਮੱਥੇ ਵਿਚ ਖੁਹਿ ਗਏ ਅਤੇ ਨਾਲ ਈ ਲਹੂ ਦੀ ਧਾਰ ਛੁਟ ਪਈ। ਚਰਨ ਦਾ ਸਿਰ ਚਕਰਾ ਗਿਆ। ਥਾਣੇ ਦੇ ਭੰਵਰ ਵਿਚ ਉਸ ਦੀ ਹੋਸ਼-ਬੇੜੀ ਨੂੰ ਚੱਕਰ ਪੈਣੇ ਸ਼ੁਰੂ ਹੋ ਗਏ। ਉਹ ਬੇਹੋਸ਼ਾਂ ਵਾਂਗ ਹੌਂਕ ਰਿਹਾ ਸੀ। ਥਾਂ ਪਰ ਥਾਂ ਤੋਂ ਕੋਹਿਆ ਤੇ ਟੁੱਟਿਆ ਉਹ ਚੌਫਾਲ ਤੇ ਨਿਢਾਲ ਪਿਆ ਸੀ।

"ਸਰਦਾਰ ਜੀ, ਕੁਝ ਹੋਸ਼ ਕਰੋ।" ਜਰਨੈਲ ਨੇ ਥਾਣੇਦਾਰ ਦੀ ਬਾਂਹ ਫੜਦਿਆਂ ਰੋਕਿਆ, "ਮੁਲਜ਼ਮ ਦਾ ਸੱਤ ਦਿਨ ਦਾ ਰਿਮਾਂਡ ਹੈ, ਹੋਰ ਚੌਹ ਦਿਨਾਂ ਨੂੰ ਮਜਿਸਟ੍ਰੇਟ ਨੂੰ ਕੀ ਵਿਖਾਓਗੇ।



"ਤੂੰ ਮੇਰੇ ਨਾਲੋਂ ਬਹੁਤਾ ਜ਼ੁੰਮੇਵਾਰ ਏਂ?" ਥਾਣੇਦਾਰ ਨੇ ਝਟਕੇ ਨਾਲ ਬਾਂਹ ਛੁਡਾ ਲਈ, "ਤੇਰਾ ਵੀ ਪਤਾ ਏ।"

"ਮੇਰਾ ਕੀ ਪਤਾ ਏ?" ਜਰਨੈਲ ਨੇ ਥਾਣੇਦਾਰ ਦੇ ਅੱਖਾਂ ਸਾਹਮਣੇ ਕੀਤੀਆਂ।

"ਕੱਲ੍ਹ ਨੂੰ ਡੀ.ਐੱਸ.ਪੀ. ਸਾਹਿਬ ਦੇ ਪੇਸ਼ੀ ਵੇਲੇ ਪਤਾ ਲੱਗ ਜਾਵੇਗਾ ਤੇਰੀ ਸਾਜ਼-ਬਾਜ਼ ਦਾ ਵੀ।" ਥਾਣੇਦਾਰ ਨੇ ਮੁਨਸ਼ੀ 'ਤੇ ਰੋਬ੍ਹ ਪਾਉਣਾ ਚਾਹਿਆ। ਪਰ ਜਰਨੈਲ ਦਾ ਵਿਰੋਧ ਰੋਕਦਿਆਂ ਵੀ ਰੁਕ ਨਾ ਸਕਿਆ।"

"ਮੈਂ ਦੱਸਾਂਗਾ, ਮੈਂ ਕਿੰਨੇ ਡਾਕੇ ਮਰਵਾਏ ਤੇ ਕਿੰਨਿਆਂ ਵਿਚੋਂ ਹਿੱਸਾ ਲਿਆ।"

ਥਾਣੇਦਾਰ ਨੂੰ ਜਰਨੈਲ ਦੀ ਚੋਟ ਖਾ ਗਈ।

"ਓਹ! ਥਾਣੇ ਵਿਚ ਵੀ ਇਨਕਲਾਬ ਆ ਗਿਆ, ਹੂੰਅ!" ਉਹ ਸਿਰ ਹਿਲਾਉਂਦਾ ਮੁੜ ਸਿਪਾਹੀਆਂ ਨੂੰ ਸੰਬੋਧਨ ਹੋਇਆ। "ਏਹਨੂੰ ਹਰਾਮਜ਼ਾਦੇ ਨੂੰ ਮੇਰੇ ਆਉਣ ਤੱਕ ਏਥੇ ਹੀ ਪਿਆ ਰਹਿਣ ਦਿਓ।" ਉਹ ਹਰਫਲਿਆ ਹੋਇਆ ਘਰ ਨੂੰ ਪੀਣ ਚਲਿਆ ਗਿਆ।

ਥਾਣੇਦਾਰ ਦੇ ਚਲੇ ਜਾਣ ਪਿੱਛੋਂ ਸਿਪਾਹੀ ਆਪਣੀਆਂ ਕੋਠੜੀਆਂ ਨੂੰ ਤੁਰ ਗਏ। ਜਰਨੈਲ ਦਰਦ-ਪੀੜ ਵਿਚ ਪਸੀਜਿਆ ਚਰਨ ਦੇ ਸਾਹਮਣੇ ਬਹਿ ਗਿਆ। ਉਸ ਨੂੰ ਹਲੂਣਦਿਆਂ ਪੁਕਾਰਿਆ,

"ਚਰਨ! ਚਰਨ!!" ਕੋਈ ਉੱਤਰ ਨਾ ਆਇਆ।

ਚਰਨ ਦੀ ਸੁਰਤ ਨੀਮ-ਬੇਹੋਸ਼ੀ ਸੀ। ਮੱਥੇ ਵਿਚੋਂ ਲਹੂ ਚਸ਼ਮੇ ਦਾ ਪ੍ਰਵਾਹ ਬਣਿਆ ਹੋਇਆ ਸੀ। ਜਿਉਂ-ਜਿਉਂ ਉਸ ਦਾ ਪਿੰਡਾ ਠੰਡਾ ਹੁੰਦਾ ਜਾ ਰਿਹਾ ਸੀ, ਤਿਉਂ-ਤਿਉਂ ਸੱਟਾਂ ਅਤੇ ਜ਼ਖ਼ਮਾਂ ਦੀ ਕਲਵਲਤਾ ਅਕੜੇਵਾਂ ਚਾੜ੍ਹ ਰਹੀ ਸੀ। ਜਰਨੈਲ ਨੇ ਘਰੋਂ ਇੱਕ ਦੁਪੱਟਾ ਲਿਆ ਕੇ ਉਸ ਦਾ ਮੱਥਾ ਪੂੰਝਿਆ ਅਤੇ ਲਹੂ ਬੰਦ ਨਾ ਹੁੰਦਾ ਵੇਖ ਕੇ ਜ਼ਖ਼ਮ ਬੰਨ੍ਹ ਦਿੱਤਾ। ਚਰਨ ਨੇ ਅੱਖਾਂ ਖੋਲ੍ਹ ਦਿੱਤੀਆਂ। ਉਸ ਦਾ ਚਿਹਰਾ ਤੇ ਅੱਖਾਂ ਦੱਸਦੀਆਂ ਸਨ, ਉਹਦੇ ਜਿਸਮ ਵਿਚ ਹਜ਼ਾਰਾਂ ਆਰੀਆਂ ਲਗਾਤਾਰ ਚੀਰ ਪਾਈ ਜਾ ਰਹੀਆਂ ਹਨ। ਜਰਨੈਲ ਨੇ ਪੀੜ ਅਨੁਭਵ ਕਰਦਿਆਂ ਸੋਚਿਆ, ਮੈਂ ਘਰੋਂ ਕੰਬਲ ਲੈ ਆਵਾਂ। ਚਰਨ ਦਾ ਸਰੀਰ ਠੰਢ ਵਿਚ ਜੰਮਦਾ ਜਾ ਰਿਹਾ ਏ। ਜਾਂ ਏਹਨੂੰ ਹਵਾਲਾਤ ਵਿਚ ਬੰਦ ਕਰਕੇ ਕੰਬਲਾਂ ਵਿਚ ਢਕ ਦੇਵਾਂ? ਕਿਤੇ ਕਸਾਈ ਫਿਰ ਨਾ ਆ ਜਾਵੇ। ਉਸ ਦੇ ਆ ਜਾਣ ਦਾ ਹੱਕ-ਸੱਚ ਵੀ ਹੈ।' ਉਹ ਹੱਥ ਮਰੋੜਦਾ ਦੰਦੀਆਂ ਪੀਹ ਰਿਹਾ ਸੀ। 'ਮੈਂ ਕੀ ਕਰਾਂ ਤੇ ਕੀ ਨਾ ਕਰਾਂ? ਚਰਨ ਦੇ ਸੱਟਾਂ ਥੜੀਆਂ ਹਨ, ਇਸ ਤਰ੍ਹਾਂ ਝਲੀ ਵਰਗੇ ਨੰਗੇ ਨੂੰ ਠੰਢ ਨਾ ਲੱਗ ਜਾਵੇਗੀ? ਉੱਤੋਂ ਰਾਤ ਦੇ ਦਸ ਵੱਜ ਰਹੇ ਹਨ।" ਚਰਨ ਨੂੰ ਨਢਾਲ ਵੇਖ ਕੇ ਉਸ ਦੇ ਆਪਣੇ ਸਰੀਰ ਵਿਚ ਕੰਬਣੀਆਂ ਛਿੜ ਪਈਆਂ। ਪਹਾੜ ਦੀ ਰਿਥੀ ਹੱਡੀਆਂ ਤੋੜ ਰਹੀ ਸੀ।

"ਨਹੀਂ, ਮੈਨੂੰ ਜ਼ਰੂਰ ਕੁਝ ਕਰਨਾ ਚਾਹੀਦਾ ਹੈ, ਤੇ ਛੇਤੀ।" ਜਰਨੈਲ ਇਕਦਮ ਆਪਣੇ ਕੁਆਟਰ ਨੂੰ ਭੱਜ ਗਿਆ। ਇਕ ਮਿੰਟ ਪਿੱਛੋਂ ਉਹ ਕੰਬਲ ਚੁੱਕੀ ਵਾਪਸ ਆਇਆ। ਉਸ ਨੂੰ ਚਰਨ 'ਤੇ ਕੰਬਲ ਪਾਉਂਦੇ ਨੂੰ ਬੁਰਜੋਂ ਨਿਕਲਦੇ ਥਾਣੇਦਾਰ ਨੇ ਵੇਖ ਲਿਆ।

"ਉਹ! ਬਹੁਤ ਹਮਦਰਦੀ ਐ!" ਉਹ ਬਹੁਤ ਸ਼ਰਾਬੀ ਜਾਪਦਾ ਸੀ।

ਜਰਨੈਲ ਨੇ ਕੋਈ ਉੱਤਰ ਨਾ ਦਿੱਤਾ ਅਤੇ ਕੰਬਲ ਚਰਨ 'ਤੇ ਪਾ ਦਿੱਤਾ। ਥਾਣੇਦਾਰ

ਗੁੱਸੇ ਨਾਲ ਬੇਤਹਾਸ਼ਾ ਅੱਗੇ ਵਧਿਆ ਅਤੇ ਕੰਬਲ ਖਿੱਚ ਕੇ ਪਰ੍ਹਾਂ ਵਗਾਹ ਮਾਰਿਆ।

"ਹਾ-ਹਾ...!" ਉਸ ਦੀ ਮੋਟੀ ਦੇਹ ਹੰਕਾਰੇ ਹਾਸੇ ਵਿਚ ਅਜੀਬ ਤਰ੍ਹਾਂ ਹਿੱਲ ਰਹੀ ਸੀ।

"ਮੁਲਜ਼ਮ ਜੇ ਇਸ ਤਰ੍ਹਾਂ ਹੀ ਮਰ ਗਿਆ, ਤੂੰ ਆਪਣੇ ਬਚਾ ਦੀ ਵੀ ਸੋਚ ਲੈ।" ਜਰਨੈਲ ਨੇ ਇੱਕ ਤਰ੍ਹਾਂ ਠੋਕ ਕੇ ਚਿਤਾਵਨੀ ਦੇ ਦਿੱਤੀ।

"ਮੈਂ ਸੋਚ ਲਿਆ ਏ, ਤੂੰ ਮੇਰੇ ਦੀ ਸ਼ਹਾਦਤ ਦੇ ਕੇ ਵੀ ਜ਼ੋਰ ਲਾ ਲਵੀਂ।" ਥਾਣੇਦਾਰ ਨੇ ਖਿੱਚ ਕੇ ਚਰਨ ਨੂੰ ਮੁੜ ਕੇਸਾਂ ਤੋਂ ਫੜ ਲਿਆ। ਜਦ ਉਸ ਨੂੰ ਖਿੱਚਿਆ, ਉਹ ਆਕੜਿਆ ਪਿਆ ਸੀ ਅਤੇ ਤਖ਼ਤੇ ਵਾਂਗ ਸਾਰਾ ਹੀ ਹਿੱਲਿਆ। ਥਾਣੇਦਾਰ ਦਾ ਹੱਥ ਆਪਣੇ-ਆਪ ਕੇਸਾਂ ਵਿਚੋਂ ਢਿੱਲਾ ਪੈ ਗਿਆ। ਉਸ ਦੇ ਨਸ਼ੇ ਨੂੰ ਇੱਕ ਹੋਸ਼ ਦਾ ਧੱਕਾ ਵੱਜਾ ਤੇ ਉਸ ਦੀਆਂ ਅੱਖਾਂ ਖੁੱਲ੍ਹ ਕੇ ਰਹਿ ਗਈਆਂ।

"ਇਹ ਨੂੰ ਅੰਦਰ ਬੰਦ ਕਰ ਦਿਓ।" ਥਾਣੇਦਾਰ ਨੇ ਜਰਨੈਲ ਨੂੰ ਹੁਕਮ ਦਿੱਤਾ ਅਤੇ ਆਪ ਬੁਰਜ ਨੂੰ ਵਾਪਸ ਤੁਰ ਗਿਆ।

ਚਰਨ ਦੀ ਹੋਸ਼ ਵੱਲ ਨਹੀਂ ਸੀ. ਉਹ ਕੰਬੀ ਜਾ ਰਿਹਾ ਸੀ। ਜਰਨੈਲ ਨੇ ਸੰਤਰੀ ਦੀ ਸਹਾਇਤਾ ਨਾਲ ਉਸ ਨੂੰ ਹਵਾਲਾਤ ਵਿਚ ਚੁੱਕ ਕੇ ਕੀਤਾ। ਉਸ ਦੇ ਕੱਪੜੇ ਪਾਏ ਅਤੇ ਦੋ ਕੰਬਲ ਦੇ ਕੇ ਢਕ ਦਿੱਤਾ। ਫਿਰ ਕਾਹਲੀ ਨਾਲ ਆਪਣੇ ਦੋਸਤ ਸਿਪਾਹੀ ਮੱਖਣ ਸਿੰਘ ਨੂੰ ਇਸ ਦੀ ਕੋਠੜੀ ਵਿਚੋਂ ਜਗਾਇਆ। ਮੱਖਣ ਸਿੰਘ ਨੇ ਕੰਨ ਤੇ ਅੱਖਾਂ ਬੰਦ ਕਰਕੇ ਇਸ ਜਬਰ ਨੂੰ ਸਹਾਰਿਆ ਸੀ।

"ਮੱਖਣ! ਤੂੰ ਇਸ ਦੇ ਕੋਲ ਬੈਠ, ਮੈਂ ਘਰੋਂ ਗਰਮ-ਗਰਮ ਚਾਹ ਬਣਾ ਕੇ ਲਿਆਉਂਦਾ ਆਂ।" ਜਰਨੈਲ, ਮੱਖਣ ਨੂੰ ਛੱਡ ਕੇ ਘਰ ਨੂੰ ਨੱਠ ਗਿਆ।

ਮੱਖਣ ਨੇ ਕੰਬ ਰਹੇ ਚਰਨ ਦਾ ਪਿੰਡਾ ਟੋਹਿਆ, ਉਹ ਗਰਮ ਹੋ ਰਿਹਾ ਸੀ।

ਬੁਖ਼ਾਰ! ਜਿਵੇਂ ਮੱਖਣ ਦੀਆਂ ਖ਼ਾਨਿਓਂ ਗਵਾਚ ਗਈਆਂ ਹੋਣ। ਉਹ ਫ਼ਿਕਰ ਅਨੁਭਵ ਕਰਨ ਲੱਗ ਪਿਆ।

## 8

ਜਰਨੈਲ ਨੂੰ ਚਾਹ ਬਣਾਉਂਦੇ ਕਰਦੇ ਨੂੰ ਕਾਹਲੀ ਕਰਨ 'ਤੇ ਵੀ ਅੱਧਾ ਘੰਟਾ ਲੱਗ ਗਿਆ। ਉਸ ਘਰਵਾਲੀ ਨੂੰ ਕਹਿ ਕੇ ਬੜੀ ਛੇਤੀ ਕੀਤੀ ਸੀ, ਪਰ ਫਿਰ ਵੀ ਦੁਬਾਰਾ ਅੱਗ ਬਾਲਦਿਆਂ ਕਰਦਿਆਂ ਨੂੰ ਸਮਾਂ ਲੱਗ ਹੀ ਗਿਆ। ਜਦੋਂ ਉਹ ਚਾਹ ਲੈ ਕੇ ਆਇਆ, ਚਰਨ ਨੂੰ ਬੁਖ਼ਾਰ ਤੇਜ਼ ਹੋ ਚੁੱਕਾ ਸੀ ਅਤੇ ਉਸ ਦੀਆਂ ਪੱਸਲੀਆਂ ਵਿਚੋਂ ਦਰਦ ਜਾਗ ਪਿਆ। ਹੁਣ ਚਰਨ ਨੂੰ ਕੁਝ ਹੋਸ਼ ਪਰਤ ਆਈ ਅਤੇ ਉਹ ਹੂੰਗਰ ਮਾਰ ਰਿਹਾ ਸੀ।

ਗੜਵੀ ਵਿਚੋਂ ਚਾਹ ਦਾ ਗਲਾਸ ਵਿਚ ਉਲੱਦ-ਪੁਲੱਦ ਕਰਦਿਆਂ ਜਰਨੈਲ ਨੇ ਪੁੱਛਿਆ,

"ਚਰਨ ਕੀ ਹਾਲ ਐ?"

"ਮੈਨੂੰ ਇਉਂ ਦੀਂਹਦਾ ਏ, ਜਿਵੇਂ ਠੰਡ ਲੱਗ ਗਈ ਏ, ਮੇਰੀਆਂ ਵੱਖੀਆਂ ਚਸਕ ਰਹੀਆਂ ਏ।" ਚਰਨ ਨੇ ਬੁਖ਼ਾਰ ਵਿਚ ਕੰਬਦਿਆਂ ਹੌਲੀ-ਹੌਲੀ ਆਖਿਆ।

"ਆਹ ਚਾਹ ਗਰਮ-ਗਰਮ ਪੀ ਕੇ ਠੀਕ ਹੋ ਜਾਏਂਗਾ।" ਜਰਨੈਲ ਨੇ ਉਸ ਦੀ ਧੌਣ ਹੇਠਾਂ ਹੱਥ ਪਾ ਕੇ ਬਿਠਾਇਆ। ਉਹ ਆਕੜਿਆ ਹੋਇਆ ਸੀ। ਸੱਟਾਂ-ਫੇਟਾਂ ਅਤੇ ਜ਼ਖ਼ਮਾਂ ਭਰੇ ਸਰੀਰ ਵਿਚੋਂ ਦਰਦ-ਚੀਸਾਂ ਸੋਲਿਆਂ ਦੀ ਮਾਰ ਬਣ ਗਈਆਂ। ਕਾਂਬਾ ਅਤੇ ਬੁਖ਼ਾਰ ਦੀ ਹੁਗਰ ਉਸ ਨੂੰ ਬੇਹੋਸ਼ ਬਣਾਈ ਜਾ ਰਹੇ ਸਨ। ਉਹ ਹੋਸ਼ ਵਿਚ ਰਹਿ ਕੇ ਪੀੜਾਂ ਬਰਦਾਸ਼ਤ ਵੀ ਨਹੀਂ ਕਰ ਸਕਦਾ ਸੀ। ਚਰਨ ਲਈ ਬਹਿਣਾ ਔਖਾ ਸੀ, ਕਿਉਂਕਿ ਪਿੱਠ ਦੀਆਂ ਸੱਟਾਂ ਸੁੱਜ ਗਈਆਂ ਸਨ। ਥਾਂ-ਥਾਂ ਪੀੜ ਵਲ ਖਾ-ਖਾ ਦਿਮਾਗ਼ ਨੂੰ ਚੜ੍ਹਦੀ ਗਈ। ਜਰਨੈਲ ਅਤੇ ਮੱਖਣ ਉਹਦੇ ਜਬਤ 'ਤੇ ਹੈਰਾਨ ਸਨ। ਚਰਨ ਦੀ ਖੱਬੀ ਬਾਂਹ ਟੁੱਟ ਗਈ ਸੀ ਅਤੇ ਉਹ ਸੱਜੀ ਵੱਖੀ ਪਰਨੇ ਪਿਆ ਸੀ। ਘੁੱਟ-ਘੁੱਟ ਕਰਕੇ ਚਾਹ ਦਾ ਅੱਧਾ ਗਲਾਸ ਉਸ ਮਸਾਂ ਪੀਤਾ ਅਤੇ ਫੇਰ ਡਿੱਗਦਿਆਂ ਆਖਿਆ,

"ਬਸ ਸਾਥੀਓ! ਮੈਨੂੰ ਪੈ ਜਾਣ ਦਿਓ। ਮੈਂ ਤੁਹਾਡਾ ਧੰਨਵਾਦ ਨਹੀਂ ਕਰ ਸਕਦਾ।"

"ਧੰਨਵਾਦ ਨੂੰ ਸਿੱਟ ਖੂਹ 'ਚ!" ਮੱਖਣ ਨੇ ਦੋਵੇਂ ਕੰਬਲਾਂ ਉਸ 'ਤੇ ਕਰ ਦਿੱਤੀਆਂ ਅਤੇ ਚਰਨ ਨੂੰ ਨੱਪਣਾ ਸ਼ੁਰੂ ਕਰ ਦਿੱਤਾ। ਫਿਰ ਉਸ ਨੇ ਜਰਨੈਲ ਨਾਲ ਅੱਖਾਂ ਮਿਲਾਈਆਂ, "ਜੇ ਕਿਤੇ ਸ਼ਰਾਬ ਜਾਂ ਬਰਾਂਡੀ ਮਿਲ ਸਕੇ!"

"ਗੱਲ ਤਾਂ ਤੇਰੀ ਠੀਕ ਐ, ਇਸ ਤਰ੍ਹਾਂ ਨਸ਼ੇ ਵਿਚ ਇਹ ਦੀ ਰਾਤ ਸੁਖਾਲੀ ਲੰਘ ਜਾਵੇਗੀ, ਸਵੇਰੇ ਦੇਖੀ ਜਾਊ।" ਜਰਨੈਲ ਉਦੋਂ ਹੀ ਹਵਾਲਾਤ ਤੋਂ ਚਲਿਆ ਗਿਆ।

ਪਹਾੜ ਦਾ ਠੱਕਾ ਸਾਰੀ ਕੋਠੜੀ ਵਿਚ ਫਰਾਟੇ ਮਾਰਦਾ ਅਤੇ ਬਿਮਾਰ ਦੀਆਂ ਕੰਬਣੀਆਂ ਵਿਚ ਝਟਕੇ ਛੇੜ ਜਾਂਦਾ। ਮੱਖਣ ਬਰਾਂਡੀ-ਕੋਟ ਦੀਆਂ ਜੇਬ੍ਹਾਂ ਵਿਚ ਹੱਥ ਪਾਈ ਘਬਰਾਇਆ ਹੋਇਆ ਵੀ ਕੁਝ ਸੋਚਣ ਦਾ ਯਤਨ ਕਰ ਰਿਹਾ ਸੀ। ਥੋੜ੍ਹੇ ਚਿਰ ਪਿੱਛੋਂ ਜਰਨੈਲ ਖ਼ਾਲੀ ਵਾਪਸ ਆ ਗਿਆ। ਉਸ ਨੂੰ ਥਾਣੇ ਦੇ ਕਿਸੇ ਮੁਲਾਜ਼ਮ ਕੋਲੋਂ ਸ਼ਰਾਬ ਦੀ ਘੁੱਟ ਨਾ ਮਿਲੀ। ਸ਼ਰਾਬ ਸੀ ਤਾਂ ਕੇਵਲ ਥਾਣੇਦਾਰ ਕੋਲ, ਜਿਸ ਕਿਸੇ ਤਰ੍ਹਾਂ ਵੀ ਨਹੀਂ ਦੇਣੀ ਸੀ ਅਤੇ ਨਾ ਹੀ ਜਰਨੈਲ ਉਸ ਤੋਂ ਮੰਗਣ ਦੀ ਪੁਜ਼ੀਸ਼ਨ ਵਿਚ ਰਿਹਾ ਸੀ। ਮੱਖਣ ਨੇ ਬੀੜੇ ਖੋਲ੍ਹ ਕੇ ਆਪਣਾ ਬਰਾਂਡੀ-ਕੋਟ ਚਰਨ 'ਤੇ ਪਾ ਦਿੱਤਾ। ਚਰਨ ਦੀਆਂ ਵੱਖੀਆਂ ਵਿਚ ਦਰਦ ਵਧ ਗਿਆ। ਉਸ ਦੀ ਹਾਲਤ ਵਿਗੜਨੀ ਸ਼ੁਰੂ ਹੋ ਗਈ ਅਤੇ ਖਿੱਚਵਾਂ ਸਾਹ ਸ਼ੁਰੂ ਰਿਹਾ ਸੀ।

ਜਰਨੈਲ ਦੇ ਹੋਸ਼ ਆਪਾ ਕੋਹ ਰਹੇ ਸਨ। "ਮੈਂ ਕੀ ਕਰਾਂ? ਨੇੜੇ ਹਸਪਤਾਲ ਕੋਈ ਨਹੀਂ, ਡਾਕਟਰ ਕੋਈ ਨਹੀਂ। ਚਰਨ ਨੂੰ ਹਵਾਲਾਤ ਵਿਚੋਂ ਬਾਹਰ ਕਿੱਥੇ ਲੈ ਜਾਵਾਂ?" ਉਸ ਥਾਣੇਦਾਰ ਕੋਲ ਜਾਣ ਦਾ ਮਨ ਬਣਾ ਲਿਆ। ਬਾਰ੍ਹਾਂ ਵੱਜਣ ਵਿਚ ਕੁਝ ਮਿੰਟ ਰਹਿੰਦੇ ਸਨ। ਸੰਤਰੀ ਪਹਿਰਾ ਬਦਲਣ ਲਈ ਮੁੜ-ਮੁੜ ਦਫ਼ਤਰ ਵਿਚ ਪਿਆ ਟਾਈਮ ਪੀਸ ਵੇਖ ਰਿਹਾ ਸੀ। ਜਰਨੈਲ ਨੇ ਥਾਣੇਦਾਰ ਦੇ ਬਾਰ ਵਿਚ ਧੱਫੇ ਮਾਰਦਿਆਂ ਅਵਾਜ਼ਾਂ ਮਾਰੀਆਂ। ਕਿੰਨੀ ਹੀ ਸਿਰ ਖਪਾਈ ਪਿੱਛੋਂ ਨੌਕਰ ਨੇ ਬੂਹਾ ਖੋਲ੍ਹਿਆ। ਜਰਨੈਲ ਦੇ ਕਹਿਣ 'ਤੇ ਨੌਕਰ ਨੇ ਥਾਣੇਦਾਰ ਨੂੰ ਜਗਾਇਆ। ਥਾਣੇਦਾਰ ਨੇ ਉੱਠਣ ਦੀ ਖੇਚਲ ਖੁਣੋਂ ਮੁਨਸ਼ੀ ਨੂੰ ਅੰਦਰ ਹੀ ਬੁਲਾ ਲਿਆ।

"ਕੀ ਗੱਲ ਐ ?" ਥਾਣੇਦਾਰ ਨੇ ਜਰਨੈਲ ਦੇ ਅੰਦਰ ਆਉਣ ਤੋਂ ਪਹਿਲਾਂ ਹੀ ਪੁੱਛ ਲਿਆ।

"ਚਰਨ ਦੀ ਹਾਲਤ ਬਹੁਤ ਖ਼ਰਾਬ ਹੋ ਗਈ ਏ।"

"ਫੇਰ ?" ਉਸ ਖ਼ੁਮਾਰ ਵਿਚ ਹੁੰਗਾਰਾ ਭਰਿਆ।

"ਮੁਲਜ਼ਮ ਨੂੰ ਜ਼ਬਰਦਸਤ ਨਮੂਨੀਆ ਹੋ ਗਿਆ ਏ।" ਜਰਨੈਲ ਹੱਦੋਂ ਵੱਧ ਚਿੰਤਾਤੁਰ ਸੀ।

"ਹੋ ਨਮੂਨੀਆ ਤਾਂ ਇਨ੍ਹਾਂ ਸਾਲਿਆਂ ਨੂੰ ਬਰਫ਼ਾਂ ਵਿਚ ਗੱਡਿਆਂ ਨਹੀਂ ਹੁੰਦਾ। ਜਾਅ ਓਥੇ ਸਟੋਰ ਵਿਚੋਂ ਦੋ ਕੰਬਲ ਉਸ 'ਤੇ ਸੁੱਟ ਦੇ।" ਥਾਣੇਦਾਰ ਨੇ ਪਾਸਾ ਪਰਤ ਲਿਆ।

ਜਰਨੈਲ ਦੇ ਕੁੜ੍ਹਦੇ ਅੰਦਰ ਵਿਚੋਂ ਗਾਲ੍ਹ ਨਿਕਲ ਗਈ। ਉਸ ਆਉਂਦਿਆਂ ਹੀ ਮੱਖਣ ਨੂੰ ਜਾਣ ਕੇ ਪਹਿਰੇ 'ਤੇ ਬਦਲ ਦਿੱਤਾ। ਫਿਰ ਬੇਸਬਰਿਆਂ ਵਾਂਗ ਚਰਨ ਦਾ ਪਿੰਡਾ ਟੋਹਿਆ, ਉਹ ਅੰਗਿਆਰ ਬਣਿਆ ਪਿਆ ਸੀ। ਚਰਨ ਨੇ ਜਰਨੈਲ ਦਾ ਪਿੰਡਾ ਟੋਂਹਦਾ ਹੱਥ ਅੰਦਰੇ ਹਿੱਕ 'ਤੇ ਘੁੱਟ ਲਿਆ। ਜਰਨੈਲ ਨੇ ਸਮਝਿਆ, ਬਿਮਾਰ ਦੀ ਹੋਸ਼ ਕਾਇਮ ਹੈ। ਕੰਬਲਾਂ ਦੀ ਗਰਮਾਇਸ਼ ਹੇਠੋਂ ਚਰਨ ਦੀ ਅਵਾਜ਼ ਗੁਣਗੁਣਾ ਰਹੀ ਸੀ। ਉਸ ਦੇ ਦਿਲ-ਦਿਮਾਗ ਵਿਚਕਾਰ ਹਾਲੇ ਲਹੂ ਦੀ ਰੌਅ ਠੀਕ ਰਫ਼ਤਾਰ ਨਾਲ ਜਾਰੀ ਸੀ। ਚਰਨ ਦੀ ਅਵਾਜ਼ ਨੇ ਹੌਲੀ-ਹੌਲੀ ਸਾਫ਼ ਸ਼ਬਦਾਂ ਦਾ ਰੂਪ ਧਾਰ ਲਿਆ।

"ਹੂੰ... ਆਂ... ਅਜੇ... 'ਰਾਤ ਬਾਕੀ ਹੈ।'

ਖ਼ਬਰਦਾਰ ਹੋਰਾਂ ਤੋਂ, ਅਜੇ ਰਾਤ ਬਾਕੀ ਹੈ।"

ਜਰਨੈਲ ਨੇ ਹਵਾਲਾਤ ਵਿਚ ਅਤੇ ਮੱਖਣ ਨੇ ਬਰਾਂਡੇ ਵਿਚ ਧਿਆਨ ਵੱਲ ਕਰ ਲਏ।

"ਝੱਖੜ ਜ਼ੋਰ ਆਏ ਨੇ ਬੱਦਲ ਘੋਰ ਛਾਏ ਨੇ,
ਤੁਰਨਾ ਸੰਭਲ ਕੇ ਰਾਹੀ, ਅਜੇ ਬਰਸਾਤ ਬਾਕੀ ਹੈ।
..........।"

ਜਿਉਂ-ਜਿਉਂ ਚਰਨ ਦੀ ਅਵਾਜ਼ ਤੇਜ਼ ਹੁੰਦੀ ਜਾਂਦੀ, ਉਹ ਜਰਨੈਲ ਦਾ ਪੰਜਾ ਹੋਰ ਘੁੱਟ ਲੈਂਦਾ।

ਵਡ਼ਾ-ਸਾਥ ਮਨੁੱਖ ਨੂੰ ਮਨੁੱਖਤਾ ਦੇ ਵਿਕਾਸ-ਧਾਰੇ ਲਈ ਕਿੰਨਾ ਸਹਾਰਾ ਦੇਂਦਾ ਹੈ। ਕਿਵੇਂ ਹੱਥ ਘੁੱਟਣੀ ਸਿਦਕ ਦੇ ਰੂਪ ਵਿਚ ਇੱਕ ਬਹਾਦਰ ਤੋਂ ਬਹਾਦਰ ਨੂੰ ਵਰਾਸਤ ਵਿਚ ਮਿਲਦੀ ਹੈ। ਥੋੜ੍ਹੇ ਸਮੇਂ ਪਿੱਛੋਂ ਅਵਾਜ਼ ਨੀਵੀਂ ਹੁੰਦੀ ਗਈ ਅਤੇ ਉਸ ਦੀ ਥਾਂ ਘਰਰਾਂਦੀ ਬਲਗ਼ਮ ਨੇ ਮੱਲ ਲਈ।

ਚਰਨ ਦਾ ਹੱਥ ਜਰਨੈਲ ਦੇ ਹੱਥ ਵਿਚ ਠੰਡਾ ਹੋਣਾ ਸ਼ੁਰੂ ਹੋ ਗਿਆ। ਉਸ ਘਬਰਾ ਕੇ ਬਾਹਾਂ ਟੋਹੀਆਂ, ਉਹ ਗਰਮ ਸਨ। ਉਸ ਉੱਠਦਿਆਂ ਮੱਖਣ ਨੂੰ ਕਿਹਾ,

"ਹਾਲਤ ਹੋਰ ਵੀ ਭੈੜੀ ਹੋ ਗਈ।" ਉਸ ਦੀ ਅਵਾਜ਼ ਵਿਚ ਭਾਰੀ ਚਿੰਤਾ ਸੀ। "ਹਾਲੇ ਰਾਤ ਬੜੀ ਪਈ ਏ, ਡਾਕਟਰ ਦੇ ਬਿਨਾਂ ਚਰਨ ਨਹੀਂ ਬਚ ਸਕਦਾ।"

"ਕੋਈ ਉਪਾਅ, ਕਿਵੇਂ ਆਪਾਂ ਸਵੇਰ ਤੱਕ ਏਨੂੰ ਬਚਾਅ ਸਕੀਏ।" ਮੱਖਣ ਦੀ ਤਾਂਘ ਹੌਂਬਲੀ ਰਾਈਫ਼ਲ ਨੂੰ ਘੁੱਟ ਕੇ ਰਹਿ ਗਈ। "ਆਪਾਂ ਬਾਰ ਅੱਗੇ ਕੰਬਲ ਲਾ ਕੇ ਅੰਦਰ ਸੀਤ ਆਉਣੋਂ ਤਾਂ ਰੋਕੀਏ।"



"ਹਾਂਅ।" ਜਰਨੈਲ ਘਬਰਾਹਟ ਵਿਚ ਬੌਰਾ ਹੋਇਆ ਪਿਆ ਸੀ।

ਜਰਨੈਲ ਸਟੋਰ ਵਿਚੋਂ ਤਿੰਨ-ਚਾਰ ਧੁੱਸੇ ਹੋਰ ਕੱਢ ਲਿਆਇਆ।

ਮੱਖਣ ਦੀ ਮਦਦ ਨਾਲ ਉਸ ਹਵਾਲਾਤ ਦਾ ਬਾਰ ਇੱਕ ਧੁੱਸੇ ਨਾਲ ਬੰਦ ਕਰ ਦਿੱਤਾ ਅਤੇ ਬਾਕੀ ਚਰਨ ਦੇ ਉੱਤੇ ਪਾ ਦਿੱਤੇ।

ਉਹ ਪਾਗਲਾਂ ਵਾਂਗ ਘਰ ਨੂੰ ਨੱਠ ਗਿਆ। ਘਰਵਾਲੀ ਨੂੰ ਕਹਿ ਕੇ ਪਾਣੀ ਗਰਮ ਕਰਵਾਇਆ ਅਤੇ ਬੋਤਲਾਂ ਭਰ ਕੇ ਉਸ ਦੀਆਂ ਵੱਖੀਆਂ ਨਾਲ ਖੜ੍ਹੀਆਂ ਕਰ ਦਿੱਤੀਆਂ। ਪਰ ਬਿਮਾਰੀ ਦੀ ਵਿਗੜੀ ਹਾਲਤ ਹਰ ਉਪਾਅ ਨੂੰ ਬੇਕਾਰ ਸਾਬਤ ਕਰ ਰਹੀ ਸੀ।

"ਜਰਨੈਲ।" ਚਰਨ ਨੇ ਸਹਿਜ ਨਾਲ ਪੁਕਾਰਿਆ।

ਜਰਨੈਲ ਉਸ 'ਤੇ ਝੁਕ ਗਿਆ ਅਤੇ ਆਪਣਾ ਹੱਥ ਕੰਬਲਾਂ ਦੇ ਅੰਦਰ ਚਰਨ ਦੀ ਹਿੱਕ 'ਤੇ ਰੱਖ ਦਿੱਤਾ।

"ਦੋਸਤ! ਮੈਂ ਹੁਣ ਬਚ ਨਹੀਂ ਸਕਦਾ।" ਚਰਨ ਦੀ ਏਨੀ ਗੱਲ ਸੁਣ ਕੇ ਜਰਨੈਲ ਦਾ ਦਿਲ ਭਰ ਆਇਆ। "ਪਰ ਇਨਸਾਨ ਕਦੇ ਨਹੀਂ ਮਰਦਾ। ਕੋਈ ਮੌਤ ਜ਼ਿੰਦਗੀ ਨੂੰ ਖ਼ਤਮ ਨਹੀਂ ਕਰ ਸਕੀ, ਮੈਂ... ਕਿੰਨੇ ਲੋਕਾਂ ਦੇ ਧੰਨਵਾਦ ਦੇ ਭਾਰ ਹੇਠਾਂ ਆ ਗਿਆ। ਮੈਨੂੰ ਜਨਮ ਦੇਣ ਵਾਲੇ। ਮੇਰਾ ਡਿੱਗਦੇ ਦਾ ਹੱਥ ਬੋਚਣ ਵਾਲਿਆ ਯਾਰੀਆਂ, ਲੋਕਾਂ ਦੀ ਹਮਦਰਦੀ ਓਹ।... ਜਿਸ ਮੈਨੂੰ ਪਿਆਰ ਦਿੱਤਾ। ਦੋਸਤੋ! ਸਮੇਂ ਦਾ ਹਰ ਪਲ ਤਾਰੀਖ਼ ਦਾ ਹਿੱਸਾ ਹੈ। ਜ਼ਿੰਦਗੀ ਤੋਂ ਪਿਆਰ ਕੌਣ ਖੋਹੇਗਾ। ਹੱਥਾਂ ਦੀ ਘੁੱਟ ਮਜ਼ਬੂਤ ਕਰੋ। ਸਾਥੀਓ! ਬਾਹਾਂ ਉਠਾਓ, ਦੀਵੇ ਬਾਲੋ, ਝਾਂਜ਼ਰ ਮਚਾਓ! ਯਕੀਨਨ... ਸਵੇਰਾ ਚੜ੍ਹੇਗਾ ਤੇ... ਜ਼ਿੰਦਗੀ ਨੂੰ ਤਸੀਹੇ ਦੇਣ ਵਾਲੀਆਂ ਖ਼ੂਨੀ ਰਾਤਾਂ ਖ਼ਤਮ ਹੋ ਜਾਣਗੀਆਂ। ...ਹਮੇਸ਼ਾ ਲਈ..." ਚਰਨ ਬੋਲਦਾ ਖ਼ਾਮੋਸ਼ ਹੋ ਗਿਆ।

ਚਰਨ ਨੂੰ ਬੀਮਾਰੀ ਦੀ ਹੁੰਗਾਰ ਨੇ ਦੱਬ ਲਿਆ। ਬਲਗ਼ਮ ਉਸ ਦੀ ਹਿੱਕ ਨੂੰ ਚੜ੍ਹ ਗਈ। ਉਸ ਨੂੰ ਸਾਹ ਹੋਰ ਖਿੱਚਵਾਂ ਆਉਣ ਲੱਗ ਪਿਆ। ਹਰ ਇੱਕ ਘੰਟੇ ਪਿੱਛੋਂ ਬਲਗ਼ਮ ਬੋਲ ਪਈ। ਜਰਨੈਲ ਤੇ ਮੱਖਣ ਜਾਨ-ਤੋੜਵੀਂ ਬੇਕਰਾਰੀ ਵਿਚ ਤੜਪ ਰਹੇ ਸਨ। ਉਹ ਹਰ ਮੁਸ਼ਕਲ ਚੀਰ ਜਾਣਾ ਚਾਹੁੰਦੇ ਸਨ, ਚਰਨ ਦੀ ਜ਼ਿੰਦਗੀ ਲਈ ਹਰ ਖ਼ਤਰਾ ਕਬੂਲਣ ਲਈ ਤਿਆਰ ਸਨ; ਪਰ ਉਹ ਮਜਬੂਰੀਆਂ ਦੇ ਪੱਥਰ-ਪੁੜਾਂ ਹੇਠਾਂ ਕੁਚਲੇ ਜਾ ਰਹੇ ਸਨ। ਨਮੋਨੀਆ ਰੋਕਣ ਵਾਲੀਆਂ ਵਧੀਆ ਤੋਂ ਵਧੀਆ ਦਵਾਈਆਂ ਪੈਦਾ ਹੋ ਚੁੱਕੀਆਂ ਸਨ, ਪੈਨਸਲੀਨ ਦੇ ਟੀਕੇ, ਸਭ ਫ਼ਜ਼ੂਲ, ਲੋਕ-ਜ਼ਿੰਦਗੀ ਤੋਂ ਦੂਰ। ਜ਼ਿੰਦਗੀ ਦਾ ਹੀਰੋ ਜੇਲ੍ਹ ਜਾਬਰਾਂ ਦਾ ਸਤਾਇਆ ਦਮ ਤੋੜ ਰਿਹਾ ਸੀ।

ਠੀਕ ਰਾਤ ਦੇ ਤਿੰਨ ਵੱਜੇ ਸਨ, ਜਦੋਂ ਜਰਨੈਲ ਦੇ ਹੱਥ ਨੇ ਮਹਿਸੂਸ ਕੀਤਾ ਕਿ ਚਰਨ ਦੇ ਦਿਲ ਦੀ ਧੜਕਣ ਹਮੇਸ਼ਾ ਲਈ ਬੰਦ ਹੋ ਗਈ। ਉਸ ਤੋਂ ਉੱਠਣ ਦੇ ਯਤਨ ਨਾਲ ਵੀ ਉੱਠਿਆ ਨਾ ਗਿਆ।

ਸਿਆਹੀ ਰਾਤ ਦੀ ਜੰਮਿਆ, ਲਹੂ ਤੇਰੇ ਸ਼ਹੀਦਾਂ ਦਾ;
ਅੱਖੀਆਂ ਖੋਲ੍ਹ ਦੇ ਹੁਣ ਤਾਂ, ਤਾਰੇ ਨੱਚ ਲੈ ਲੋਕਾਂ।

## ਵਿਕਾਸ ਧਾਰਾ

### ੧

ਮੱਝੀਂ ਚਾਰੀਆਂ ਬੇਲੇ, ਅਜਾਈਂ ਜਾਣੀਆਂ ਨਾਹੀਂ;
ਰਹਿ ਗਈ ਰਾਂਝਿਆ ਆਉਣੀ, ਤੇਰੀ ਬਾਰਾਤ ਬਾਕੀ ਹੈ।

ਪੈਪਸੂ ਦੀ ਸਾਰੀ ਕਿਸਾਨੀ ਦਾ ਕਦੇ ਐਨਾ ਵੱਡਾ ਜਲੂਸ ਕਿਸੇ ਸ਼ਹੀਦ ਦੀ ਬਰਸੀ ਨਾਲ ਨਹੀਂ ਜੁੜਿਆ ਸੀ। ਹਜ਼ਾਰਾਂ ਅਵਾਜ਼ਾਂ ਦੀ ਗੂੰਜਦੀ ਲਲਕਾਰ ਅਤੇ ਉੱਚੀਆਂ ਉੱਠਦੀਆਂ ਬਾਹਾਂ ਦੀ ਵੰਗਾਰ ਮਾਰਚ ਕਰਦੀ ਅੱਗੇ ਵਧ ਰਹੀ ਸੀ। ਇਨਕਲਾਬ ਦੀ ਧਾਰਾ ਬੇਹੱਦ ਤੇਜ਼ ਸੀ। ਤਾਰੀਖ਼ ਕਦਮਾਂ ਪੁੱਟ ਰਹੀ ਸੀ ਅਤੇ ਹੰਝੂ ਅੱਖਰਾਂ ਦੇ ਚੰਗਿਆੜੇ ਜੋੜ ਰਹੇ ਸਨ। ਲਾਊਡ ਸਪੀਕਰ ਅੱਗ ਉਗ਼ਲ ਰਿਹਾ ਸੀ,

"ਜਿਸ ਨਜ਼ਾਮ ਵਿਚ ਬੇਗੁਨਾਹਾਂ ਨੂੰ ਕਾਤਲ ਬਣਾਇਆ ਜਾਂਦਾ ਹੈ, ਜੇਲ੍ਹਾਂ ਵਿਚ ਚਰਨ ਵਰਗੀਆਂ ਜਵਾਨੀਆਂ ਦਾ ਖ਼ੂਨ ਕੀਤਾ ਜਾਂਦਾ ਹੈ; ਉਸ ਗਲੇ-ਸੜੇ ਨਜ਼ਾਮ ਨੂੰ, ਇੱਕ ਧੱਕਾ ਹੋਰ ਦਿਓ!" ਮੁੱਕੇ ਵੱਟ ਕੇ ਉੱਚੀਆਂ ਉੱਠੀਆਂ ਬਾਹਾਂ ਤੂਫ਼ਾਨੀ ਲਹਿਰ ਵਾਂਗ ਉੱਭਰਦੀਆਂ।

ਜਲੂਸ ਹਵੇਲੀ ਅੱਗੋਂ ਦੀ ਵਧਦਾ ਗਿਆ। ਹਜ਼ਾਰਾਂ ਅੱਖਾਂ ਮਸਾਲਾਂ ਬਣ ਗਈਆਂ, ਹਿੱਕਾਂ ਤੰਦੂਰਾਂ ਵਾਂਗ ਭਖ਼ ਉੱਠੀਆਂ। ਲਾਲ ਝੰਡਿਆਂ ਨੀਲਾ-ਕਾਲਾ ਅਕਾਸ਼ ਚੀਰ ਕੇ ਰੱਖ ਦਿੱਤਾ।

"ਜਾਗੀਰਦਾਰੀ, ਖ਼ਤਮ ਕਰਾਂਗੇ!" ਨਾਅਰਿਆਂ ਦੀਆਂ ਗੱਜਦੀਆਂ ਲਲਕਾਰਾਂ, ਹਵੇਲੀ ਦੇ ਪੈਰਾਂ ਦੀਆਂ ਦਰਾੜਾਂ ਚੌੜੀਆਂ ਕਰ ਰਹੀਆਂ ਸਨ। ਸੁੱਕਾ ਬੋੜ੍ਹ ਛੱਪੜ ਵਿਚ ਡਿੱਗ ਪੈਣ ਲਈ ਆਖਰੀ ਬੁੱਲ੍ਹੇ ਦੀ ਇੰਤਜ਼ਾਰ ਕਰ ਰਿਹਾ ਸੀ।

ਬੋੜ੍ਹ ਦੀ ਨੁਕਰੋਂ ਹਵੇਲੀ ਦੀ ਤੀਜੀ ਵਾਰੀ ਇੱਕ ਕਾਲੇ ਪਰਦੇ ਦਾ ਇੱਕ ਲੜ ਬਾਹਰ ਨਿਕਲ-ਨਿਕਲ ਪੈਂਦਾ ਸੀ। ਜਲੂਸ ਅੱਗੇ ਵਧਦਾ ਗਿਆ। ਲਾਊਡ ਸਪੀਕਰ ਵਿਚ ਚਰਨ ਦੀ ਮਸ਼ਹੂਰ ਨਜ਼ਮ ਗਾਈ ਜਾ ਰਹੀ ਸੀ :-

ਨਸ਼ੇ ਦੀ ਚੜ੍ਹ ਗਈ ਲਾਲੀ, ਪਿਆਲਾ ਰੋਕ ਕੇ ਸਾਕੀ,
ਸਮੇਂ ਦੇ ਸਾਜ਼ 'ਤੇ ਗਾਉਣੀ, ਤੇਰੀ ਇੱਕ ਬਾਤ ਬਾਕੀ ਹੈ।

*****

